ਨੌਜਵਾਨ ਭਾਰਤ ਪੁਸਤਕਮਾਲਾ

# ਕਲਮੀ ਚਿੱਤਰ ਤੇ ਸ਼ਰਧਾਂਜਲੀਆਂ

# ਗਾਂਧੀ ਜੀ

(ਉੱਘੇ ਮਰਦਾਂ ਤੇ ਇਸਤ੍ਰੀਆਂ ਦੇ ਰੇਖਾ ਚਿੱਤਰ)

ਸੰਕਲਨ ਕਰਤਾ ਤੇ ਸੰਪਾਦਕ
ਯੂ. ਐਸ. ਮੋਹਨ ਰਾਓ

ਅਨੁਵਾਦ
ਪਿਆਰਾ ਸਿੰਘ ਸਹਿਰਾਈ



ਨੈਸ਼ਨਲ ਬੁਕ ਟਰੱਸਟ, ਇੰਡੀਆ

1991 (ਸ਼ੱਕ ਸੰਮਤ 1913)

Pen-Portraits And Tributes By Gandhiji (Punjabi)
ਮੁੱਲ : 21.00
ਡਾਇਰੈਕਟਰ, ਨੈਸ਼ਨਲ ਬੁਕ ਟਰੱਸਟ, ਇੰਡੀਆ, ਏ-5, ਗਰੀਨ ਪਾਰਕ, ਨਵੀਂ
ਦਿੱਲੀ-110016 ਵਲੋਂ ਪ੍ਰਕਾਸ਼ਤ ।

# ਤਤਕਰ


| | | | |
|---|---|---|---|
| 1. | ਲਾਰਡ ਸਾਲਸਬਰੀ | ... | 1 |
| 2. | ਬੂਕਰ ਟੀ. ਵਾਸ਼ਿੰਗਟਨ | ... | 4 |
| 3. | ਸਰ ਜਾਹਨ ਰਾਬਿਨਸਨ | ... | 8 |
| 4. | ਦਾਦਾਭਾਈ ਨਾਓਰੋਜੀ | ... | 10 |
| 5. | ਵਿਲੀਅਮ ਏਵਰਟ ਗਲੈਡਸਟੋਨ | ... | 14 |
| 6. | ਸ੍ਰੀ ਡੋਮਾਨ ਟੇਲੂ | ... | 16 |
| 7. | ਸ੍ਰੀ ਕਰੂਗਰ | ... | 18 |
| 8. | ਵਿਲੀਅਮ ਡਿਗਬੀ | ... | 19 |
| 9. | ਜਮਦਸ਼ੇਜੀ ਨਾਸੇਰਵਾਂਜੀ | ... | 20 |
| 10. | ਮੈਕਸਿਮ ਗੋਰਕੀ | ... | 21 |
| 11. | ਜੋਸਫ ਮੇਜ਼ਨੀ | ... | 22 |
| 12. | ਇਲਿਜ਼ਬਥ ਫਰਾਈ | ... | 24 |
| 13. | ਅਬਰਾਹਮ ਲਿੰਕਨ | ... | 25 |
| 14. | ਕਾਊਂਟ ਤੋਲਸਤੋਏ | ... | 28 |
| 15. | ਫਲੋਰੰਸ ਨਾਈਟਿੰਗਲੇ | ... | 35 |
| 16. | ਈਸ਼ਵਰਚੰਦਰ ਵਿਦਿਆਸਾਗਰ | ... | 36 |
| 17. | ਜਾਰਜ ਵਾਸ਼ਿੰਗਟਨ | ... | 41 |
| 18. | ਡਾ. ਬਰਨਾਰਡੋ | ... | 43 |
| 19. | ਰਾਜਾ ਸਰ ਟੀ. ਮਾਧਵ ਰਾਓ | ... | 45 |
| 20. | ਹੋਰੇਸ਼ੋ ਨੈਲਸਨ | ... | 49 |
| 21. | ਲਾਰਡ ਮੈਟਕਾਫ਼ | ... | 52 |
| 22. | ਸਰ ਟੀ. ਮੁਟੂਸਵਾਮੀ ਅਈਅਰ | ... | 55 |
| 23. | ਬਦਰੁਦੀਨ ਤਿਆਬਜੀ | ... | 57 |
| 24. | ਮਨਸੁਖ਼ਲਾਲ ਹੀਰਾਲਾਲ ਨਾਜ਼ਰ | ... | 59 |
| 25. | ਸ੍ਰੀ ਡਬਲਿਊ. ਸੀ. ਬੋਨਰਜੀ | ... | 63 |

26. ਆਦਮਜੀ ਮੀਆਂਖ਼ਾਨ ... 64
27. ਹੈਨਰੀ ਡੇਵਿਡ ਥੋਰੀਓ ... 66
28. ਜਾਹਨ ਰਸਕਿਨ ... 67
29. ਨਾਰਾਇਨਸਾਮੀ ... 69
30. ਸ੍ਰੀ ਅਬਦੁੱਲਾ ਹਾਜ਼ੀ ਆਦਮ ... 71
31. ਗੋਪਾਲ ਕ੍ਰਿਸ਼ਨ ਗੋਖਲੇ ... 72
32. ਸ੍ਰੀ ਏ. ਓ. ਹਿਊਮ ... 87
33. ਸ੍ਰੀ ਜੋਸਫ ਜੇ. ਡੋਕ ... 88
34. ਹਾਜ਼ੀ ਹੁਸੈਨ ਦਾਊਦ ਮੁਹੰਮਦ ... 93
35. ਸਰ ਫੀਰੋਜ਼ਸ਼ਾਹ ਐਮ. ਮਹਿਤਾ ... 98
36. ਡਾ. ਐਨੀ ਬੇਸੰਤ ... 101
37. ਲੋਕਮਾਨੀਆਂ ਬਾਲ ਗੰਗਾਧਰ ਤਿਲਕ ... 103
38. ਯਾਦਵਾਰਕਰ ਪਤਵਰਧਨ ... 108
39. ਸ੍ਰੀਮਤੀ ਰਾਮਾਬਾਈ ਗਨਾਡੇ ... 109
40. ਪੀ. ਕੇ. ਨਾਇਡੋ ... 110
41. ਪਾਰਸੀ ਰੁਸਤਮਜੀ ... 111
42. ਬੀ-ਅੰਮਾਂ ... 113
43. ਸ੍ਰੀ ਰਾਮਕ੍ਰਿਸ਼ਨ ਪਰਮਹੰਸ ... 115
44. ਸਰ ਸੁਰੇਂਦਰਨਾਥ ਬੈਨਰਜੀ ... 116
45. ਦੇਸ਼ਬੰਧੂ ਚਿਤਰੰਜਨ ਦਾਸ ... 117
46. ਸੁਸ਼ੀਲ ਰੁਦਰਾ ... 126
47. ਦਵੀਜੇਂਦਰਨਾਥ ਟੈਗੋਰ ... 128
48. ਉਮਰ ਸੋਭਾਨੀ ... 129
49. ਸਵਾਮੀ ਸ਼ਰਧਾਨੰਦ ... 131
50. ਫਲੋਰੰਸ ਵਿੰਟਰਬਾਟਮ ... 136
51. ਹਕੀਮ ਅਜਮਲ ਖਾਨ ... 137
52. ਮਗਨ ਲਾਲ ਕੇ. ਗਾਂਧੀ ... 139
53. ਗੋਪਾਬੰਧੂ ਦਾਸ ... 142
54. ਲਾਲਾ ਲਾਜਪਤ ਰਾਏ ... 143
55. ਮਜ਼ਹਰ-ਉਲ-ਹੱਕ ... 147
56. ਪੰਡਤ ਮੋਤੀਲਾਲ ਨਹਿਰੂ ... 147
57. ਮੌਲਾਨਾ ਮੁਹੰਮਦ ਅਲੀ ... 149
58. ਗਨੇਸ਼ ਸ਼ੰਕਰ ਵਿਦਿਆਰਥੀ ... 149

59. ਡਾ. ਅਨਸਾਰੀ ... 150
60. ਮੋਰੀ ਚੈੱਸਲੇ ... 151
61. ਅੱਬਾਸ ਤਿਆਬਜੀ ... 152
62. ਛੋਟੇਲਾਲ ਜੈਨ ... 154
63. ਸੀ. ਐਫ ਐਂਡਰਿਊਸ ... 157
64. ਸਰ ਅਕਬਰ ਹੈਦਰੀ ... 158
65. ਸੇਠ ਜਮਨਾਲਾਲ ਬਜਾਜ ... 159
66. ਸ੍ਰੀਨਿਵਾਸ ਸ਼ਾਸਤਰੀ ... 161
67. ਪੰਡਤ ਮਦਨ ਮੋਹਨ ਮਾਲਵੀਆ ... 162
68. ਸੁਭਾਸ਼ ਚੰਦਰ ਬੋਸ ... 164

# 1. ਲਾਰਡ ਸਾਲਸਬਰੀ

ਲਾਰਡ ਸਾਲਸਬਰੀ[1] ਦੇ ਪੂਰੇ ਹੋ ਜਾਣ ਨਾਲ, ਬਰਤਾਨਵੀ ਸਲਤਨਤ ਇਕ ਅਜੇਹੇ ਸਿਆਸਤਦਾਨ ਤੋਂ ਮਹਿਰੂਮ ਹੋ ਗਈ ਹੈ ਜਿਹੜੇ ਇਸ ਸਲਤਨਤ ਦੇ ਅੰਦਰ ਪਿਆਰੇ ਤੇ ਸਤਿਕਾਰੇ ਜਾਂਦੇ ਸਨ ਅਤੇ ਇਸ ਤੋਂ ਬਾਹਰ ਜਿਨ੍ਹਾਂ ਤੋਂ ਡਰਿਆ ਜਾਂਦਾ ਸੀ। ਮਰਹੂਮ ਲਾਰਡ ਸਾਲਸਬਰੀ ਦਾ ਜੀਵਨ ਸਲਤਨਤ ਦੇ ਹਰ ਮੈਂਬਰ ਲਈ—ਇਮਾਨਦਾਰੀ, ਉੱਦਮ ਤੇ ਉਸ ਸਭ ਕਾਸੇ ਦੇ ਸੰਬੰਧ ਵਿਚ ਜੋ ਜੀਵਨ ਵਿਚ ਵਿਗਸਾਉਣਯੋਗ ਹੈ—ਠੋਸ ਦ੍ਰਿਸ਼ਟਾਂਤ ਹੈ। ਨਾਲੇ, ਉਹਨਾਂ ਦੀ ਮਿਸਾਲ ਅਜਿਹੀ ਹੈ ਜਿਸ ਨੂੰ ਹਰ ਦੇਸ ਦੇ ਅਮੀਰ ਆਦਮੀ ਉਤਮ ਸਮਝਣਗੇ। ਪਰ, ਇਤਿਹਾਸ ਵਿਚ ਉਨ੍ਹਾਂ ਨੂੰ ਵਿਕਟੋਰੀਆਈ ਦੌਰ ਦੇ ਇਕ ਸੱਭ ਤੋਂ ਮਹਾਨ ਵਿਦੇਸ਼ ਮੰਤਰੀ ਵਜੋਂ ਯਾਦ ਕੀਤਾ ਜਾਂਦਾ ਰਹੇਗਾ। ਅਤੇ ਇਸ ਸਥਿਤੀ ਸੰਬੰਧੀ ਉਹਨਾਂ ਦੀ ਕਮਾਲ ਦੀ ਪਕੜ ਤੇ ਸਲਤਨਤ ਦੀ ਮਹਾਨਤਾ ਦੀ ਪੂਰਨ ਸਮਝ ਹੀ ਸੀ ਜੀਹਨੇ ਉਨ੍ਹਾਂ ਦੇ ਲਈ ਮਹਾਂਦੀਪੀ ਰਾਸ਼ਟਰਾਂ ਵਿਚ ਇਕ ਅਦੁੱਤੀ ਦਰਜਾ ਵਿਉਂਤਿਆ। ਲਾਰਡ ਸਾਲਸਬਰੀ ਮੌਕਾਪ੍ਰਸਤ ਨਹੀਂ ਸਨ। ਉਹਨਾਂ ਦੇ ਲਈ ਰਾਜਨੀਤੀ ਲਾਭ ਪ੍ਰਾਪਤੀ ਦਾ ਮਾਮਲਾ ਨਹੀਂ ਸੀ। ਇਸੇ ਲਈ, ਉਹਨਾਂ ਨੂੰ ਆਮ ਲੋਕਾਂ ਦੀ ਸਸਤੀ ਵਾਹ ਵਾਹ ਦੀ ਕੋਈ ਪਰਵਾਹ ਨਹੀਂ ਸੀ, ਅਤੇ ਉਹਨਾਂ ਨੇ ਜ਼ਿਆਦਤੀ ਵਿਰੁੱਧ ਆਵਾਜ਼ ਉਠਾਈ, ਇਹ ਜ਼ਿਆਦਤੀ ਖ਼ੁਦ ਉਹਨਾਂ ਦੀ ਆਪਣੀ ਪਾਰਟੀ ਵਲੋਂ ਹੋਈ ਜਾਂ ਵਿਰੋਧੀ ਧੜੇ ਵਲੋਂ। ਲਾਰਡ ਕਰੇਨਬੋਰਨ ਦੀ ਹੈਸੀਅਤ ਵਿਚ, ਜਦੋਂ ਉਹ ਹਿੰਦੁਸਤਾਨ ਲਈ ਵਿਦੇਸ਼ ਵਿਭਾਗ ਦੇ ਮੁੱਖੀ ਸਨ, ਉਹ ਖਰੀ ਖਰੀ ਗੱਲ ਕਹਿਣੋਂ ਨਾ ਝਕੇ ਅਤੇ ਹਿੰਦੁਸਤਾਨ ਦੀ ਗ਼ਰੀਬੀ ਬਾਰੇ ਆਪਣੀ ਰਾਇ ਇਸ ਤਰ੍ਹਾਂ ਪ੍ਰਗਟਾਈ:

"ਹਿੰਦੁਸਤਾਨ ਦੀ ਹਾਲਤ ਵਿਚ ਜਿਥੋਂ ਸਿੱਧੇ ਸਮਾਨਕ ਤੋਂ ਬਿਨਾਂ ਹੀ ਏਡੀ ਮਾਤਰਾ ਵਿਚ ਆਮਦਨ ਬਰਾਮਦ ਕੀਤੀ ਜਾਂਦੀ ਹੈ ਹਾਨੀ ਨੂੰ ਵਧਾ ਕੇ ਵਿਖਾਇਆ ਗਿਆ ਹੈ। ਕਿਉਂ ਜੁ ਹਿੰਦੁਸਤਾਨ ਨੂੰ ਮੁੰਨਣਾ ਹੀ ਹੈ, ਇਸ ਲਈ ਨਸ਼ਤਰ ਉਨ੍ਹਾਂ ਹਿੱਸਿਆਂ ਵੱਲ ਸੇਧਿਆ ਜਾਵੇ ਜਿਥੇ ਲਹੂ ਇਕੱਠਾ ਹੋਇਆ ਹੋਇਆ ਹੈ, ਜਾਂ ਘੱਟੋ ਘੱਟ, ਕਾਫ਼ੀ ਹੈ, ਨਾ ਕਿ ਉਨ੍ਹਾਂ ਹਿੱਸਿਆਂ ਵੱਲ ਜਿਹੜੇ ਲਹੂ ਦੀ

1. 1830-1903; ਦੋ ਵਾਰ ਬ੍ਰਿਟੇਨ ਦਾ ਪ੍ਰਧਾਨ ਮੰਤਰੀ।

ਘਾਟ ਕਾਰਨ ਪਹਿਲਾਂ ਹੀ ਨਿਰਬਲ ਹਨ।"

ਇਹ ਬਿਆਨ ਇਤਿਹਾਸਕ ਬਣ ਚੁੱਕਿਆ ਹੈ ਅਤੇ ਕਈ ਰਾਜਨੀਤਕ ਦਲਾਂ ਦੇ ਐਲਾਨਨਾਮਿਆਂ ਵਿਚ ਇਸ ਦੇ ਹਵਾਲੇ ਮਿਲਦੇ ਹਨ, ਜਿਥੋਂ ਤਕ ਨੀਤੀ ਦਾ ਸੰਬੰਧ ਹੈ, ਉਹਨਾਂ ਨੇ ਆਖਿਆ :

"ਸ਼ਾਂਤੀ ਕਾਇਮ ਰੱਖਣਾ ਅਤੇ ਸਰਬਜਨਕ ਭਲਾਈ ਦੇ ਕੰਮਾਂ ਵਿਚ ਜੁਟ ਜਾਣਾ—ਇਹ ਹੈ ਸੰਖੇਪ ਵਿਚ ਸਾਡੀ ਨੀਤੀ ਜੋ ਅਸਾਂ ਚਲਾਉਣੀ ਹੈ। ਜੇ ਅਸੀਂ ਜਿਨਸਾਂ ਦੇ ਉਤਪਾਦਨ ਲਈ ਓੜਕਾਂ ਦੇ ਸਾਧਨਾਂ ਨੂੰ ਜਿਨ੍ਹਾਂ ਦਾ ਇਹ (ਇੰਡੀਆ) ਮਾਲਕ ਹੈ, ਵਧਾ ਸਕੀਏ—ਜੇ ਅਸੀਂ ਖੁਸ਼ਹਾਲੀ ਦੇ ਬੜੇ ਵੱਡੇ ਕੁਦਰਤੀ ਤੱਤਾਂ ਨੂੰ ਹਾਸਲ ਕਰ ਸਕੀਏ ਜਿਹੜੇ ਉਸ ਦੀ ਅਮੀਰ ਜ਼ਮੀਨ ਅਤੇ ਉਸ ਦੇ ਕਰੋੜਾਂ ਲੋਕਾਂ ਵਿਚ ਪਏ ਮਿਲਦੇ ਹਨ—ਜੇ ਅਸੀਂ ਗੁਆਂਢੀ ਤਾਕਤਾਂ ਉਤੇ ਇਹ ਪ੍ਰਭਾਵ ਪਾ ਸਕੀਏ, ਉਹ ਇਸ ਦੀਆਂ ਸਰਹੱਦਾਂ ਦੇ ਬਾਹਰਵਾਰ ਹਨ ਜਾਂ ਖੁਦ ਇਸ ਦੀਆਂ ਡੁਮੀਨੀਅਨਾਂ (ਅਮਲਦਾਰੀਆਂ) ਦੇ ਅੰਦਰ ਸ਼ਾਮਿਲ ਹਨ—ਜੇ ਅਸੀਂ ਉਨ੍ਹਾਂ ਉਤੇ ਇਹ ਪ੍ਰਭਾਵ ਪਾ ਸਕੀਏ ਕਿ ਉਸ ਦੇ ਹਾਕਮਾਂ ਨੇ ਇਲਹਾਕ ਅਤੇ ਇਲਾਕਾਈ ਵਾਧੇ ਕਰਨ ਦੀ ਨੀਤੀ ਸਦਾ ਸਦਾ ਲਈ ਛਿੱਕੇ ਟੰਗ ਦਿਤੀ ਹੋਈ ਹੈ, ਜਿਹੜੀ ਪਹਿਲੀਆਂ ਵਿਚ ਬੇਭਰੋਸਗੀ ਫੈਲਾਉਂਦੀ ਸੀ ਅਤੇ ਹਰ ਪਾਸੇ ਗੜਬੜੀ ਦਾ ਕਾਰਨ ਬਣਦੀ ਸੀ; ਜੇ ਅਸੀਂ ਇਹ ਗੱਲਾਂ ਕਰਦੇ ਹਾਂ, ਤੇ ਜੇ ਅਸੀਂ ਆਪਣੀ ਨਿਗਰਾਨੀ ਅਧੀਨ ਸਭਨਾਂ ਆਬਾਦੀਆਂ ਤਕ ਅੰਗਰੇਜ਼ੀ ਸਭਿਅਤਾ ਤੇ ਅੰਗਰੇਜ਼ ਸਰਕਾਰ ਦੀਆਂ ਬਰਕਤਾਂ ਦਾ ਪਸਾਰ ਕਰ ਸਕੀਏ; ਜੇ ਅਸੀਂ ਉਹਨਾਂ ਨੂੰ ਉਹ ਸਭਿਆਚਾਰ ਦੇ ਸਕੀਏ ਜਿਸ ਦਾ ਸਦਕਾ ਉਹ ਇਨ੍ਹਾਂ ਬਰਕਤਾਂ ਦੀ ਕਦਰ ਕਰ ਸਕਣ ਅਤੇ ਇਨ੍ਹਾਂ ਦੇ ਪਸਾਰ ਵਿਚ ਤੇ ਇਨ੍ਹਾਂ ਨੂੰ ਕਾਰਗਰ ਬਨਾਉਣ ਵਿਚ ਆਪਣਾ ਹਿੱਸਾ ਪਾ ਸਕਣ—ਜੇ ਇਹ ਗੱਲਾਂ ਕੀਤੀਆਂ ਜਾ ਸਕਣ, ਤਦ ਟਿਕਾਓ ਦੇ ਅਤੇ ਪ੍ਰਤੱਖ ਖੜੋਤ ਦੇ ਇਸ ਵਰਤਮਾਨ ਢੰਗ ਦੀ ਵੱਧ ਤੋਂ ਵੱਧ ਸੰਭਵ ਹੱਦ ਤਕ ਵਰਤੋਂ ਕੀਤੀ ਜਾ ਸਕਦੀ ਹੈ...ਅਸਾਂ ਤਾਂ ਕੇਵਲ ਇਹ ਯਕੀਨੀ ਬਨਾਉਣਾ ਹੈ ਕਿ ਜੇ ਅਸੀਂ ਆਪਣੇ ਵਰਤਮਾਨ ਅਵਸਰਾਂ ਦੀ ਚੰਗੀ ਚੰਗੀ ਵਰਤੋਂ ਕਰੀਏ—ਜੇ ਅਸੀਂ ਏਸ ਵਿਸ਼ਾਲ ਇਲਾਕੇ ਦੀ ਅਤੇ ਇਥੇ ਵਸਦੀਆਂ ਵੱਡੀਆਂ ਕੌਮਾਂ ਦੀ ਸਦਾਚਾਰਕ ਤੇ ਪਦਾਰਥਕ ਉਨਤੀ ਦੇ ਲੇਖੇ ਆਪਣੀ ਵੱਧ ਤੋਂ ਵੱਧ ਤਾਕਤ ਲਾਈਏ, ਤਦ ਅਸਾਂ ਆਪਣੀ ਸਲਤਨਤ ਨੂੰ ਉਨ੍ਹਾਂ ਲੀਹਾਂ ਉਤੇ ਟਿਕਾ ਦਿਤਾ ਹੋਵੇਗਾ ਜਿਨ੍ਹਾਂ ਨੂੰ ਹਿਲਾਇਆ ਨਹੀਂ ਜਾ ਸਕੇਗਾ।"

ਤੇ ਉਨ੍ਹਾਂ ਦੀ ਮਨੋਬਿਰਤੀ ਦੇ ਖੋਰੇਪਨ ਨੂੰ ਦਰਸਾਉਣ ਲਈ ਉਨ੍ਹਾਂ ਦੀ ਤਕਰੀਰ ਦਾ ਇਕ ਅੰਸ਼ ਇਥੇ ਦੇ ਰਹੇ ਹਾਂ ਜੋ ਸ੍ਰੀ ਦਾਦਾਭਾਈ ਨਾਓਰੋਜੀ ਦੀ ਮਹਾਨ ਲਿਖਤ[2] ਵਿਚੋਂ ਲਿਆ ਗਿਆ ਹੈ, ਅਤੇ ਬੜਾ ਹੀ ਢੁਕਵਾਂ ਹੈ :

"ਜਿਹੜੇ ਲੋਕ ਇੰਡੀਆ ਨੂੰ ਅੱਤ ਚੰਗੀ ਤਰ੍ਹਾਂ ਜਾਣਦੇ ਹਨ, ਉਹ ਇਸ ਬਾਰੇ ਆਮ ਤੌਰ ਤੇ ਸਹਿਮਤ ਹਨ ਕਿ ਇੰਡੀਆ ਦੇ ਲੋਕਾਂ ਦੀ ਰਾਜਸੀ ਤੇ ਸਦਾ-

---

2. ਪਾਵਰਟੀ ਐਂਡ ਅਨ-ਬ੍ਰਿਟਿਸ਼ ਰੂਲ ਇਨ ਇੰਡੀਆ, 1901

ਚਾਰਕ ਹਾਲਤ ਦੇ ਵਿਕਾਸ ਲਈ ਚੰਗੇ ਪ੍ਰਬੰਧ ਵਾਲੀਆਂ ਬਹੁਤ ਸਾਰੀਆਂ ਛੋਟੀਆਂ ਰਿਆਸਤਾਂ ਬੇਹੱਦ ਦਰਜੇ ਤਕ ਲਾਹੇਵੰਦੀਆਂ ਹਨ।...ਬ੍ਰਿਟਿਸ਼ ਸਰਕਾਰ ਦੇਸੀ ਰਾਜਿਆਂ, ਮਹਾਰਾਜਿਆਂ ਦੀ ਹਿੰਸਾ ਅਤੇ ਅਵੈਧਤਾ ਦੀ ਅਪਰਾਧੀ ਕਦੇ ਵੀ ਨਹੀਂ ਬਣੀ। ਪਰ ਇਸ ਦੇ ਖ਼ੁਦ ਆਪਣੇ ਨੁਕਸ ਹਨ, ਜੋ ਉਹ ਭਾਵੇਂ ਇਰਾਦੇ ਦੇ ਪੱਖੋਂ ਕਿਤੇ ਵਧੇਰੇ ਨਿਰ-ਅਪਰਾਧ ਹਨ, ਪਰ ਪ੍ਰਭਾਵ ਦੇ ਪੱਖੋਂ ਕਿਤੇ ਵਧੇਰੇ ਭਿਆਨਕ ਹਨ। ਨਿੱਤ-ਦਿਹਾੜੀ ਦੇ ਕੰਮਾਂ ਵੱਲ ਇਸ ਦੀ ਰੁੱਚੀ, ਇਸ ਦੀ ਸਿੱਥਲ, ਭਾਰੀ ਬੇਧਿਆਨੀ, ਜੋ ਕਈ ਵਾਰ ਇਸ ਦੇ ਵਿਸਤ੍ਰਿਤ ਸੰਗਠਨ ਦਾ ਸਿੱਟਾ ਹੁੰਦੇ ਹਨ, ਜ਼ੁੰਮੇਦਾਰੀ ਦਾ ਭੈ, ਬੇਹੱਦ ਕੇਂਦਰੀਕਰਣ, ਇਹ ਸੱਭੇ ਸਿੱਟੇ ਜਿਨ੍ਹਾਂ ਦੇ ਕਾਰਨ ਅਜੇਹੇ ਹਨ, ਜਿਨ੍ਹਾਂ ਲਈ ਕੋਈ ਆਦਮੀ ਕਸੂਰਵਾਰ ਨਹੀਂ, ਇਸ ਮਾਤਰਾ ਵਿਚ ਅਕੁਸ਼ਲਤਾ ਪੈਦਾ ਕਰ ਦਿੰਦੇ ਹਨ, ਜੋ ਜਦੋਂ ਵੀ ਕੁਦਰਤੀ ਕਾਰਨਾਂ ਤੇ ਹਾਲਾਤ ਨੇ ਇਹਨੂੰ ਮਜ਼ਬੂਤ ਕੀਤਾ, ਭਿਆਨਕ ਹੱਦ ਤਕ ਦੁੱਖਾਂ ਕਲੇਸ਼ਾਂ ਦਾ ਕਾਰਨ ਬਣੀ।"

ਇਸੇ ਖਰੇਪਨ ਨੇ ਨੇੜੇ ਦੇ ਭੂਤਕਾਲ ਵਿਚ ਲੜੀ ਗਈ ਬੋਇਰ ਜੰਗ ਦੇ ਨਾਜ਼ੁਕ ਦੌਰ ਵਿਚ ਇਸ ਸਾਊ ਮਨੁੱਖ ਦੀ ਅਗਵਾਈ ਕੀਤੀ। ਜਦੋਂ ਇਸ ਖ਼ੂਨੀ ਲੜਾਈ ਦੇ ਆਰੰਭਕ ਪੜਾਉ ਉਤੇ ਤਬਾਹੀ ਤੇ ਤਬਾਹੀ ਹੁੰਦੀ ਚਲੀ ਗਈ, ਗ੍ਰੇਟ ਬ੍ਰਿਟੇਨ ਦੇ ਸਭਨਾਂ ਸਿਆਸਤਦਾਨਾਂ ਵਿਚੋਂ ਕੇਵਲ ਉਹ ਇਹ ਮੰਨਣ ਲਈ ਤਿਆਰ ਤੇ ਰਜ਼ਾਮੰਦ ਸਨ ਕਿ ਇਹ ਤਬਾਹੀਆਂ ਨਿਰਸੰਦੇਹ ਹੀ ਗ਼ਲਤੀਆਂ ਦੇ ਕਾਰਨ ਹੋਈਆਂ ਹਨ ਅਤੇ ਵਿਖਾਇਆ ਕਿ ਕਰੀਬ-ਕਰੀਬ ਹਰ ਜੰਗ ਵਿਚ ਜੋ ਬਰਤਾਨਵੀ ਲੋਕਾਂ ਨੇ ਲੜੀ, ਇਸ ਦੇ ਆਰੰਭਕ ਪੜਾਵਾਂ ਉਤੇ ਉਨ੍ਹਾਂ ਨੇ ਗੰਭੀਰ ਵੱਡੀਆਂ ਗ਼ਲਤੀਆਂ ਕੀਤੀਆਂ।

20 ਜੁਲਾਈ 1900 ਨੂੰ ਉਨ੍ਹਾਂ ਨੇ ਇਥੋਂ ਤਕ ਆਖਿਆ :

"ਇਹ ਬਹੁਤ ਮੁਨਾਸਿਬ ਹੈ ਕਿ ਇੰਡੀਆ ਨਾਲ ਵਰਤਾਉ ਖੁਲ੍ਹਦਿਲਾ ਤੇ ਉਦਾਰਵਾਦੀ ਹੋਵੇ, ਕਿਉਂ ਜੁ, ਇਕ ਕਾਰਨ ਇਹ ਕਿ, ਉਸ ਦੇਸ ਦੇ ਜਨ ਸਮੂਹ ਇਥੋਂ ਦੇ ਜਨ ਸਮੂਹ ਨਾਲੋਂ ਕਿਤੇ ਵੱਧ ਜੂਝ ਰਹੇ ਤੇ ਦੁੱਖ ਭੋਗ ਰਹੇ ਹਨ।"

ਨਾਲੇ, ਇਹ ਲਾਰਡ ਸਾਲਸਬਰੀ ਹੀ ਸਨ ਜਿਹੜੇ ਲੋਕ-ਪ੍ਰਿਅਤਾ ਗੁਆ ਬਹਿਣ ਦਾ ਖ਼ਤਰਾ ਸਹੇੜ ਕੇ ਵੀ, ਚੀਨੀ ਮੁਹਿੰਮ ਦੇ ਵੇਲੇ ਗਾਸਪਲ ਸੁਸਾਇਟੀ ਦੇ ਪ੍ਰਾਪਾਗੇਸ਼ਨ (ਪ੍ਰਚਾਰ) ਦੇ ਮੰਚ ਤੋਂ ਕੁਝ ਅਣਸੁਖਾਵੇਂ ਪਰ ਸਿਹਤਮੰਦ ਸੱਚ ਬੋਲਣੋਂ ਨਾ ਝਕੇ। ਆਪਣੇ ਪਤਵੰਤੇ ਦਰਸ਼ਕਾਂ ਸਾਹਮਣੇ, ਚੀਨ ਵਿਚ ਧਰਮ ਪ੍ਰਚਾਰ ਦੇ ਕੰਮ ਦੇ ਹਵਾਲੇ ਵਜੋਂ, ਜਨਾਬੇਆਲੀ ਨੇ, ਇਕ ਸੱਚਾ ਈਸਾਈ ਭੱਦਰਪੁਰਸ਼ ਹੋਣ ਦੇ ਨਾਤੇ, ਮਿਸ਼ਨਰੀਆਂ ਨੂੰ ਚੇਤੇ ਕਰਾਇਆ ਕਿ, ਕਿਉਂ ਜੋ ਉਹ ਈਸਾ ਜੀ ਦੇ ਮਸ਼ਵਰੇ ਨੂੰ ਭੁਲਾ ਵਿਸਾਰ ਚੁੱਕੇ ਹਨ ਅਤੇ ਰੱਬੀ ਸੱਦੇ ਤੇ ਫੁਲ ਚੜ੍ਹਾਉਣ ਦੇ ਸਿਲਸਿਲੇ ਵਿਚ, ਆਜਜ਼ੀ ਨਾਲ ਮੁਸ਼ਕਲਾਂ ਝਾਗਣ ਦੀ ਥਾਂ, ਤੇ ਜੇ ਜ਼ਰੂਰੀ ਹੋਵੇ ਤਾਂ ਮੌਤ ਤਕ ਕਬੂਲਣ ਦੀ ਥਾਂ, ਆਪਣਾ ਕਾਰਜ ਸਿਰੇ ਚੜ੍ਹਾਉਣ ਲਈ, ਉਨ੍ਹਾਂ ਦੁਨੀਆਵੀ ਤਾਕਤ ਦੀ ਮਦਦ ਮੰਗੀ, ਆਪਣੀ ਲਗਨ ਨੂੰ ਸੰਜਮ ਦੀ ਪਾਣ ਚਾੜ੍ਹਨਾ ਉਨ੍ਹਾਂ ਦਾ ਫਰਜ਼ ਸੀ, ਤਾਂ ਜੁ ਸਮਝੌਤਾ ਨਾ ਕੀਤਾ ਜਾਵੇ ਅਤੇ ਜਿਨ੍ਹਾਂ ਦੇਸਾਂ ਦੀ ਪ੍ਰਤੀਨਿਧਤਾ ਉਹ ਕਰਦੇ ਹਨ ਉਨ੍ਹਾਂ ਨੂੰ ਝੂਠੀ ਹਾਲਤ ਵਿਚ

ਨਾ ਰਖਿਆ ਜਾਵੇ ।......

ਅਜਿਹਾ ਸੀ ਮਹਾਨ ਤੇ ਨੇਕ ਦੇਸ਼ ਭਗਤ ਜਿਨ੍ਹਾਂ ਤੋਂ ਬਰਤਾਨਵੀ ਸਲਤਨਤ ਮਹਿਰੂਮ ਹੋ ਗਈ, ਤੇ ਇਸ ਮਹਿਰੂਮੀਅਤ ਦਾ ਉਹ ਸੋਗ ਮਨਾਉਂਦੀ ਹੈ ।

**ਇੰਡੀਅਨ ਓਪੀਨੀਅਨ, 3-9-1903**

# 2. ਬੂਕਰ ਟੀ. ਵਾਸ਼ਿੰਗਟਨ

ਸ੍ਰੀਮਤੀ ਬੇਸੈਂਟ ਨੇ ਕਿਤੇ ਆਖਿਆ ਹੈ ਕਿ ਇੰਗਲੈਂਡ ਦਾ ਵਰਤਮਾਨ ਰੁਤਬਾ ਉਸ ਦੇ ਜੋਧਿਆਂ ਸਦਕਾ ਨਹੀਂ, ਸਗੋਂ ਉਸ ਦੇ ਇਕ ਮਹਾਨ ਕੌਮੀ ਕਾਰਜ, ਅਰਥਾਤ, ਗ਼ੁਲਾਮਾਂ ਦੀ ਮੁਕਤੀ ਸਦਕਾ ਹੈ । ਇਹ ਸੱਚ ਬੂਕਰ ਵਾਸ਼ਿੰਗਟਨ ਦੀ ਆਤਮ ਕਥਾ ਵਿਚ ਬਹੁਤ ਪ੍ਰਭਾਵਸ਼ਾਲੀ ਢੰਗ ਨਾਲ ਸਾਕਾਰਿਆ ਗਿਆ ਮਿਲਦਾ ਹੈ । ਸ੍ਰੀ ਰੋਲਾਂ ਦਾ 'ਈਸਟ ਐਂਡ ਵੈਸਟ' ਦੇ ਤਾਜ਼ਾ ਅੰਕ ਵਿਚ ਬੂਕਰ ਟੀ. ਵਾਸ਼ਿੰਗਟਨ ਬਾਰੇ ਇਕ ਲੇਖ ਛਪਿਆ ਹੈ ਜਿਹੜਾ ਸਾਡੇ ਪਾਠਕਾਂ ਦੇ ਸਾਹਮਣੇ ਰੱਖੇ ਜਾਣ ਦੇ ਯੋਗ ਹੈ ।

ਬੂਕਰ ਜਿਵੇਂ ਕਿ ਉਹ ਗ਼ੁਲਾਮ ਵਜੋਂ ਜਾਣੇ ਜਾਂਦੇ ਸਨ, ਦਾ ਜਨਮ ਸੰਨ 1858 ਵਿਚ ਹੋਇਆ । ਠੀਕ ਠੀਕ ਤਰੀਕ ਉਨ੍ਹਾਂ ਨੂੰ ਮਲੂਮ ਨਹੀਂ । ਸ੍ਰੀ ਰੋਲਾਂ ਲਿਖਦੇ ਹਨ : "ਉਨ੍ਹਾਂ ਦੀ ਹੋਣੀ ਔਸਤ ਦਰਜੇ ਦੀ ਸੀ । ਉਹ ਉਨ੍ਹਾਂ ਨਿਰਦਈਆਂ ਵਿਚੋਂ ਕਿਸੇ ਦੇ ਦਾਸ ਨਹੀਂ ਰਹੇ ਜਿਨ੍ਹਾਂ ਦਾ ਵਰਣਨ ਸ੍ਰੀਮਤੀ ਬੀਚਰ ਸਟੋਅ ਦੇ ਨਾਵਲ ਵਿਚ ਏਡੇ ਪ੍ਰਭਾਵਕਾਰੀ ਢੰਗ ਨਾਲ ਕੀਤਾ ਗਿਆ ਮਿਲਦਾ ਹੈ......ਪਰ ਉਹ ਮਾਲਕ ਵੀ ਜਿਹੜੇ ਆਪਣੇ ਗ਼ੁਲਾਮਾਂ ਉਤੇ ਮਿਹਰਬਾਨ ਸਨ, ਉਨ੍ਹਾਂ ਨਾਲ ਘਟੀਆ ਜੀਆਂ ਵਰਗਾ ਸਲੂਕ ਕਰਦੇ ਸਨ—ਇਕ ਤਰ੍ਹਾਂ ਦੇ ਲਾਹੇਵੰਦੇ ਪਸ਼ੂਆਂ ਵਰਗਾ, ਜਿਨ੍ਹਾਂ ਤੋਂ ਚੰਗਾ ਕੰਮ ਲੈਣ ਲਈ ਉਨ੍ਹਾਂ ਨੂੰ ਚੰਗੀ ਤਰ੍ਹਾਂ ਖੁਆਉਣਾ ਜ਼ਰੂਰੀ ਹੈ, ਅਤੇ ਜਿਨ੍ਹਾਂ ਨੂੰ ਸੁਖ ਸਾਧਨਾਂ ਦੀ ਕੋਈ ਲੋੜ ਨਹੀਂ, ਜਿਨ੍ਹਾਂ ਦੀ ਕਦਰ ਉਹ ਕਰ ਹੀ ਨਹੀਂ ਸਕਦੇ ।"

ਜਦੋਂ ਗ਼ੁਲਾਮਾਂ ਲਈ ਆਜ਼ਾਦੀ ਦਾ ਐਲਾਨ ਕੀਤਾ ਗਿਆ, ਸ੍ਰੀ ਬੂਕਰ ਦਾ ਪਰਿਵਾਰ ਪਲਾਂਟੇਸ਼ਨਾਂ ਨੂੰ ਛੱਡ ਕੇ ਨਗਰ ਚਲਾ ਗਿਆ । ਉਹ ਅਨਪੜ੍ਹ ਜੁ ਸਨ, ਇਸ ਲਈ ਉਨ੍ਹਾਂ ਦੀ ਪੜ੍ਹਨ ਦੀ ਤੇ ਆਪਣੇ ਆਪ ਨੂੰ ਸੁਸਿੱਖਿਅਤ ਕਰਨ ਦੀ ਵੱਡੀ ਇੱਛਾ ਸੀ । ਇਸ ਕਰਕੇ ਉਹ ਅੰਗਰੇਜ਼ੀ ਭਾਸ਼ਾ ਦੇ ਮੂਲ ਤੱਤ ਜਾਣਨ ਦੇ ਕੰਮ ਵਿਚ ਜੁੱਟ ਗਏ, ਅਤੇ ਰਾਤਰੀ ਸਕੂਲ ਵਿਚ ਦਾਖਲ ਹੋ ਗਏ । ਮਾਨਸਿਕ ਉਨਤੀ ਸੰਬੰਧੀ ਆਪਣੇ ਇਸ ਔਖੇ ਕਾਰਜ ਵਿਚ ਉਨ੍ਹਾਂ ਨੂੰ ਆਪਣੇ ਕਈ ਗੋਰੇ ਸਰਪ੍ਰਸਤਾਂ ਦੀ ਸਹਾਇਤਾ ਮਿਲੀ ਜਿਨ੍ਹਾਂ ਵਿਚੋਂ ਮੁੱਖੀ ਜਰਨੈਲ ਆਰਮ ਸਟਰਾਂਗ ਸਨ ਜਿਹੜੇ ਘਰੋਗੀ ਜੰਗ ਵਿਚ ਸੇਵਾ ਕਰ ਚੁੱਕੇ ਸਨ । ਸ੍ਰੀ ਰੋਲਾਂ ਲਿਖਦੇ ਹਨ : "ਉਹ (ਆਰਮ ਸਟਰਾਂਗ) ਇਕ

ਤਰ੍ਹਾਂ ਧਰਮਦੂਤ ਸਨ, ਜਿਨ੍ਹਾਂ ਨੇ ਆਪਣਾ ਜੀਵਨ ਰੰਗਦਾਰ ਨਸਲਾਂ ਦੇ ਲੇਖੇ ਲਾਇਆ, ਜਿਨ੍ਹਾਂ ਦੀਆਂ ਲੋੜਾਂ ਨੂੰ ਉਹ ਪੂਰੀ ਤਰ੍ਹਾਂ ਸਮਝਦੇ ਸਨ, ਅਤੇ ਜਿਨ੍ਹਾਂ ਨੇ 1868 ਵਿਚ ਵਰਜੀਨੀਆਂ ਵਿਖੇ ਨੀਗਰੋ ਤੇ (ਰੈੱਡ) ਇੰਡੀਅਨ ਨਸਲਾਂ ਦੇ ਨੌਜਵਾਨ ਮਰਦਾਂ ਤੇ ਇਸਤ੍ਰੀਆਂ ਨੂੰ ਪੜ੍ਹਾਉਣ ਸਿਖਾਉਣ ਲਈ ਤਾਂ ਜੁ ਉਹ ਖੁਦ ਆਪਣੇ ਲੋਕਾਂ ਦੇ ਅਧਿਆਪਕ ਬਣ ਜਾਣ, ਹੈਪਟਨ ਨਾਰਮਲ ਐਂਡ ਐਗਰੀਕਲਚਰਲ ਇੰਸਟੀਚਿਊਟ ਦੀ ਨੀਂਹ ਧਰੀ।"

ਸਾਡਾ ਸੂਰਮਾ ਇਸ ਇੰਸਟੀਚਿਊਟ ਵਿਚ ਆਪਣੀ ਵਿਦਿਆ ਪ੍ਰਾਪਤ ਕਰਨ ਦਾ ਚਾਹਵਾਨ ਸੀ। ਇਸੇ ਲਈ ਉਨ੍ਹਾਂ ਨੇ ਇਕ ਫ਼ੌਜੀ ਅਫਸਰ ਦੇ ਘਰ ਨੌਕਰੀ ਕਰਨਾ ਮੰਨ ਲਿਆ, ਅਤੇ ਜਦੋਂ ਕੁਝ ਰਕਮ ਜੁੜ ਗਈ, ਹੈਂਪਟਨ ਵਲ ਚੱਲ ਪਏ। ਉਨ੍ਹਾਂ ਨੇ ਜੋ ਪੰਧ ਮਾਰਨਾ ਸੀ ਉਹ ਪੰਜ ਸੌ ਮੀਲ ਦਾ ਸੀ : "ਰੰਗਦਾਰ ਨਸਲ ਦਾ ਬੰਦਾ ਹੋਣ ਕਾਰਨ ਰਾਹ ਦੀਆਂ ਮੁਸ਼ਕਲਾਂ ਹੋਰ ਵੀ ਵੱਧ ਗਈਆਂ ਕਿਉਂ ਜੁ ਉਨ੍ਹਾਂ ਨੂੰ ਗੋਰੇ ਲੋਕਾਂ ਵਾਲੇ ਹੋਟਲਾਂ ਵਿਚ ਬਰਦਾਸ਼ਤ ਨਹੀਂ ਸੀ ਕੀਤਾ ਜਾ ਸਕਦਾ। ਇਕ ਤੋਂ ਬਹੁਤੀ ਵਾਰ ਉਨ੍ਹਾਂ ਨੂੰ ਖੁਲ੍ਹੇ ਅਸਮਾਨ ਹੇਠ ਹੀ ਸੌਣਾ ਪਿਆ, ਅਤੇ ਖਾਣ ਵਾਸਤੇ ਚੋਖੇ ਭੋਜਨ ਦੀ ਪ੍ਰਾਪਤੀ ਲਈ ਉਨ੍ਹਾਂ ਨੂੰ ਦਿਨ ਭਰ ਕੰਮ ਕਰਨਾ ਪੈਂਦਾ, ਪਰ ਉਹ ਕਦੇ ਵੀ ਨਾ ਝਕੇ। ਆਖਰਕਾਰ, ਉਹ ਹੈਂਪਟਨ ਪਹੁੰਚੇ। ਉਨ੍ਹਾਂ ਦੀ ਸੂਰਤ ਏਡੀ ਗਈ ਗੁਜ਼ਰੀ ਤੇ ਫਟੀ ਪੁਰਾਣੀ ਸੀ ਕਿ ਉਥੇ ਜੇ ਸੰਸਥਾ ਦੀ ਮੈਟਰਨ ਇਹ ਨਾ ਸਮਝ ਬਹਿੰਦੀ ਕਿ ਉਹ ਨੌਕਰ ਵਜੋਂ ਕੰਮ ਆ ਸਕਦਾ ਹੈ ਤਾਂ ਉਨ੍ਹਾਂ ਲਈ ਦਰਵਾਜ਼ਾ ਬੰਦ ਹੀ ਰਹਿਣਾ ਸੀ। ਇਸ ਤਰ੍ਹਾਂ ਉਨ੍ਹਾਂ ਨੂੰ ਟਿਕਣ ਦੀ ਆਗਿਆ ਮਿਲ ਗਈ। ਉਹ ਦਰਬਾਨ, ਕਮਰਾ ਸਾਫ ਕਰਨ ਵਾਲੇ ਅਤੇ ਹਰ ਪ੍ਰਕਾਰ ਦਾ ਕੰਮ ਕਰ ਸਕਣ ਵਾਲੇ ਦਾ ਕੰਮ ਕਰ ਕੇ ਆਪਣੇ ਖਾਣੇ ਅਤੇ ਰਿਹਾਇਸ਼ ਲਈ ਰਕਮ ਤੇ ਫੀਸ ਤਾਰ ਸਕੇ। ਏਨਾ ਕੁਝ ਕਰਨ ਦੇ ਬਾਵਜੂਦ ਉਹ ਡਟ ਕੇ ਤੇ ਲਗਨ ਨਾਲ ਪੜ੍ਹਦੇ ਰਹੇ।"

ਅਜਿਹਾ ਨਹੀਂ ਸੀ ਹੋ ਸਕਦਾ ਕਿ ਇਸ ਤਰ੍ਹਾਂ ਦੀ ਵਿਲੱਖਣ ਹਿੰਮਤ ਜਰਨੈਲ ਆਰਮ ਸਟਰਾਂਗ ਦੀ ਹਮਦਰਦ ਨਜ਼ਰ ਤੋਂ ਬਚੀ ਰਹਿੰਦੀ, ਜਿਨ੍ਹਾਂ ਨੇ ਉਨ੍ਹਾਂ ਵੱਲ ਉਚੇਚਾ ਧਿਆਨ ਦਿਤਾ, ਜਿਸ ਦੇ ਸਿੱਟੇ ਵਜੋਂ ਬੂਕਰ ਨੇ ਇਕ ਅੱਤ ਗੁਣਵਾਨ ਵਿਦਿਆਰਥੀ ਦੇ ਰੂਪ ਵਿਚ ਇਸ ਇੰਸਟੀਚਿਊਟ ਦੀ ਪੜ੍ਹਾਈ ਦਾ ਭੋਗ ਪਾਇਆ।

ਗਿਆਨ ਦੀ ਪ੍ਰਾਪਤੀ ਕਰਕੇ ਜਿਸ ਦਾ ਸਦਕਾ ਉਹ ਜੀਵਨ ਨੂੰ ਵਧੇਰੇ ਵਿਸ਼ਾਲ ਦ੍ਰਿਸ਼ਟੀ ਤੋਂ ਵੇਖ ਸਕੇ ਅਤੇ ਗਰੀਬੀ ਤੇ ਸਭਨਾਂ ਮੁਸ਼ਕਲਾਂ ਨਾਲ ਲੜ ਸਕੇ, ਉਨ੍ਹਾਂ ਨੇ ਸੋਚਿਆ ਕਿ ਉਹ ਆਪਣੇ ਵਤਨੀਆਂ ਨੂੰ ਇਸੇ ਤਰ੍ਹਾਂ ਦੇ ਗਿਆਨ ਨਾਲ ਮਾਲਾਮਾਲ ਕਰਨ ਦਾ ਸਾਧਨ ਬਣ ਕੇ ਹੀ ਆਪਣੇ ਜੀਵਨ ਨੂੰ, ਇਸ ਸੱਭ ਤੋਂ ਉੱਤਮ ਕਾਰਜ ਦੇ ਲੇਖੇ ਲਾ ਸਕਦੇ ਹਨ। ਇਸ ਤਰ੍ਹਾਂ ਦਾ ਸਲਾਹੁਣਯੋਗ ਟੀਚਾ ਸਾਹਮਣੇ ਰੱਖ ਕੇ, ਉਨ੍ਹਾਂ ਨੇ ਪਹਿਲਾਂ ਮਾਲਡਨ ਵਿਖੇ, ਫੇਰ ਵਾਸ਼ਿੰਗਟਨ ਵਿਖੇ, ਇਕ ਛੋਟਾ ਜਿਹਾ ਸਕੂਲ ਖੋਲ੍ਹਿਆ, ਅਤੇ ਹੈਂਪਟਨ ਵਿਖੇ ਇੰਸਟੀਚਿਊਟ ਦੇ ਇੰਡੀਅਨਾਂ ਨੂੰ ਪੜ੍ਹਾਉਣ ਲਈ ਟੀਚਰ ਦੀ ਪਦਵੀ ਤੇ ਲੱਗਣ ਲਈ ਬੁਲਾਏ ਜਾਣ ਤਕ ਉਪ੍ਰੋਕਤ ਸਕੂਲ ਨੂੰ ਚਲਾਉਂਦੇ ਰਹੇ। ਆਪ ਨੀਗਰੋ ਹੋਣ ਕਰਕੇ ਉਨ੍ਹਾਂ ਨੂੰ ਅਮਰੀਕਨ ਇੰਡੀਅਨਾਂ ਦੇ ਸੰਬੰਧ

ਵਿਚ ਕੁਝ ਮੁਸ਼ਕਲ ਪੇਸ਼ ਆਈ, ਪਰ ਆਪਣੇ ਸਾਊਪਨ ਤੇ ਸਿਆਣਪ ਸਦਕਾ ਉਹ ਹਰ ਪ੍ਰਕਾਰ ਦੀ ਵਿਰੋਧਤਾ ਦਾ ਛੇਤੀ ਹੀ ਭੋਗ ਪਾ ਸਕਣ ਵਿਚ ਸਫਲ ਹੋ ਗਏ। ਇਸ ਨਿਰਮਾਣ ਜਿਹੇ ਆਰੰਭ ਨੇ ਉਸ ਸੰਸਥਾ ਦੀ ਨੀਂਹ ਧਰ ਦਿੱਤੀ ਜਿਹੜੀ ਅੱਜ ਟਸਕੇਗੀ ਵਿਖੇ ਆਦਰਸ਼ ਕਾਲਜ ਸਮਝੀ ਜਾਂਦੀ ਹੈ। ਉਨ੍ਹਾਂ ਨੇ ਸਮਝ ਲਿਆ ਸੀ ਕਿ "ਨੀਗਰੋ ਲੋਕਾਂ ਨੂੰ, ਹਾਲ ਦੀ ਘੜੀ, ਜਿਸ ਇਕ ਚੀਜ਼ ਦੀ ਲੋੜ ਹੈ, ਉਹ ਇਹ ਜਾਣਨਾ ਹੈ ਕਿ ਕਾਰੋਬਾਰ ਅਤੇ ਦਸਤਕਾਰੀ ਵਿਚ ਲਾਹੇਵੰਦਾ ਕੰਮ ਕਿਵੇਂ ਕਰਨਾ ਹੈ; ਚੰਗੇਰੇ ਕਾਸ਼ਤਕਾਰ ਕਿਵੇਂ ਬਣਨਾ ਹੈ; ਆਪਣੇ ਜੀਵਨ ਵਿਚ ਵਧੇਰੇ ਸੰਜਮੀ ਕਿਵੇਂ ਬਣਿਆ ਜਾਵੇ, ਫਸਲਾਂ ਤਿਆਰ ਹੋਣ ਤੋਂ ਪਹਿਲਾਂ ਹੀ ਗਿਰਵੀ ਰੱਖਣੋਂ ਬਚਣ ਲਈ ਸ਼ਾਹੂਕਾਰਾਂ ਦੇ ਝਾਂਸਿਆਂ ਦਾ ਟਾਕਰਾ ਕਿਵੇਂ ਕੀਤਾ ਜਾਵੇ।

ਇਹ ਧਾਰਨਾ ਧਾਰ ਕੇ, ਉਹ ਟਸਕੇਗੀ ਵੱਲ ਰਵਾਨਾ ਹੋਏ ਅਤੇ 1881 ਵਿਚ ਇਕ ਟੱਪਰੀ ਵਿਚ ਪੜ੍ਹਾਉਣ ਦਾ ਕੰਮ ਛੁਹ ਦਿੱਤਾ। ਪਰ ਉਨ੍ਹਾਂ ਨੂੰ ਵੀ ਬਹੁਤੇ ਅਗਵਾਨੂੰਆਂ ਵਾਂਗ ਇਹੋ ਨਹੀਂ ਕਿ ਸਕੂਲ ਖੋਲ੍ਹਣਾ ਪਿਆ ਸੀ, ਸਗੋਂ ਇਸ ਵਿਚ ਆ ਕੇ ਪੜ੍ਹਨ ਲਈ ਬੱਚਿਆਂ ਨੂੰ ਵੀ ਖਿੱਚ ਪਾਉਣੀ ਪਈ ਸੀ। ਉਦਯੋਗਿਕ ਸਿੱਖਿਆ ਦੇ ਨਾਲ ਅੱਖਰ ਗਿਆਨ ਜੋੜਨ ਬਾਰੇ ਉਨ੍ਹਾਂ ਦੇ ਵਿਚਾਰ ਦਾ ਉਤਸ਼ਾਹ ਪੂਰਵਕ ਸਵਾਗਤ ਨਹੀਂ ਸੀ ਕੀਤਾ ਗਿਆ। ਇਸੇ ਕਰਕੇ, ਉਹ ਥਾਂ ਥਾਂ ਘੁੰਮਦੇ ਅਤੇ ਲੋਕਾਂ ਨੂੰ ਆਪਣੀ ਪ੍ਰਣਾਲੀ ਦੇ ਲਾਭ ਸਮਝਾਉਣ ਲਈ ਵਿਆਖਿਆਨ ਦਿੰਦੇ। ਸੁਧਾਰ ਲਈ ਆਪਣੇ ਇਸ ਸੰਗਰਾਮ ਵਿਚ ਉਨ੍ਹਾਂ ਨੂੰ ਮਿਸ ਓਲੀਵੀਆ ਡੇਵਿਡਸਨ ਦੇ ਰੂਪ ਵਿਚ ਇਕ ਯੋਗ ਸਹਾਇਕ ਮਿਲ ਗਿਆ, ਜਿਸ ਨਾਲ ਅੱਗੇ ਚਲ ਕੇ ਉਨ੍ਹਾਂ ਨੇ ਵਿਆਹ ਕਰਵਾ ਲਿਆ। ਸਿੱਟਾ ਇਹ ਨਿਕਲਿਆ ਕਿ ਮਿਲਣ ਵਾਲੇ ਸਮਰਥਨ ਸਦਕਾ ਸ਼ਾਗਿਰਦਾਂ ਦੀ ਗਿਣਤੀ ਏਡੀ ਹੋ ਗਈ ਕਿ ਉਹ ਉਹਦੇ ਸਕੂਲ ਦੀ ਛੋਟੀ ਜਿਹੀ ਇਮਾਰਤ ਵਿਚ ਸਮਾ ਨਾ ਸਕੇ। ਪਰ ਬੂਕਰ ਜਿਨ੍ਹਾਂ ਨੇ ਆਪਣੇ ਨਾਂ ਨਾਲ ਵਾਸ਼ਿੰਗਟਨ ਜੋੜ ਲਿਆ ਹੋਇਆ ਸੀ, ਇਸ ਮੌਕੇ ਤੇ ਪੂਰਾ ਉਤਰੇ। ਉਨ੍ਹਾਂ ਨੇ ਪੈਸਾ ਹੁਦਾਰਾ ਲਿਆ ਅਤੇ ਸੌ ਏਕੜ ਦਾ ਇਕ ਪਲਾਂਟੇਸ਼ਨ (ਖੇਤ) ਖਰੀਦ ਲਿਆ। ਹੁਣ ਉਨ੍ਹਾਂ ਨੂੰ ਇਸ ਦਾ ਮੌਕਾ ਮਿਲਿਆ ਕਿ ਉਦਯੋਗਿਕ ਸਿਖਲਾਈ ਦੇ ਆਪਣੇ ਸਿਧਾਂਤ ਨੂੰ ਸਾਕਾਰਦੇ। ਇਸੇ ਵਾਸਤੇ ਉਨ੍ਹਾਂ ਦੇ ਵਿਦਿਆਰਥੀ ਕੰਮ ਵਿਚ ਜੁੱਟ ਗਏ, ਅਤੇ ਇਕ ਸੁਖਾਵੇਂ ਭਵਨ ਦਾ ਨਿਰਮਾਣ ਕਰ ਲਿਆ ਗਿਆ। ਉਨ੍ਹਾਂ ਨੇ ਮਿੱਟੀ ਪੁੱਟੀ ਅਤੇ ਪੱਕੀਆਂ ਇੱਟਾਂ ਵੀ ਉਨ੍ਹਾਂ ਨੇ ਹੀ ਬਣਾਈਆਂ। ਹੁਣ ਟਸਕੇਗੀ ਕਾਲਜ ਦੀਆਂ ਚਾਲ੍ਹੀ ਇਮਾਰਤਾਂ ਹਨ ਤੇ ਇਕ ਸੁੰਦਰ ਲਾਇਬ੍ਰੇਰੀ ਹੈ ਜੋ ਸ੍ਰੀ ਐਂਡਰਿਊ ਕਾਰਨੇਗੀ ਵਲੋਂ ਇਕ ਸੌਗਾਤ ਹੈ। ਕਾਲਜ ਨੇ 2000 ਏਕੜ ਜ਼ਮੀਨ ਘੇਰੀ ਹੋਈ ਹੈ, ਅਤੇ ਇਸ ਦੀ ਮਾਲਕੀ ਹੇਠਲੀਆਂ ਪੰਦਰਾਂ ਕਾਟੇਜ ਇਸ ਤੋਂ ਇਲਾਵਾ ਹਨ। ਇਹਦਾ ਮੁੱਲ 1,00,000 ਪੌਂਡ ਹੈ, ਸਾਲਾਨਾ ਖਰਚਾ 16000 ਪੌਂਡ ਹੈ, ਲੋਕਾਂ ਦੀ ਗਿਣਤੀ 1100; ਹਰ ਵਿਦਿਆਰਥੀ ਦਾ 10 ਪੌਂਡ ਸਾਲਾਨਾ ਖਰਚਾ ਹੈ। ਰਿਹਾਇਸ਼ ਤੇ ਖਾਣੇ ਦਾ ਖਰਚਾ ਅੰਸ਼ਕ ਤੌਰ ਤੇ ਧਨ ਵਿਚ, ਅਤੇ ਅੰਸ਼ਕ ਤੌਰ ਤੇ ਮਿਹਨਤ ਵਿਚ ਤਾਰਿਆ ਜਾਂਦਾ ਹੈ—ਚਾਰ ਸਾਲ ਦਾ ਕੋਰਸ ਪੂਰਾ ਕਰਨ ਲਈ 40 ਪੌਂਡ ਕਾਫੀ ਹਨ, ਜਦ ਕਿ ਪੱਕੇ ਵਜ਼ੀਫੇ ਵਜੋਂ

200 ਪੌਂਡ ਦਾ ਪ੍ਰਬੰਧ ਹੈ। ਵੱਡੇ ਮਾਨਵ ਪ੍ਰੇਮੀਆਂ ਵਲੋਂ ਵੱਡੀ ਗਿਣਤੀ ਵਿਚ ਦਾਨ ਅਤੇ ਹਰ ਪ੍ਰਕਾਰ ਦੇ ਲੋਕਾਂ ਤੋਂ ਸਵੈਇੱਛਤ ਯੋਗਦਾਨ ਸਦਕਾ ਇਸ ਕਾਲਜ ਦੇ ਫੰਡ ਵਿਚ ਹਰ ਸਾਲ ਵਾਧਾ ਹੁੰਦਾ ਰਿਹਾ ਹੈ, ਅਤੇ 1898 ਵਿਚ ਸੰਯੁਕਤ ਰਾਜ ਅਮਰੀਕਾ ਦੀ ਸਰਕਾਰ ਵਲੋਂ ਅਲਬਾਮਾ ਵਿਖੇ 25000 ਏਕੜ ਜ਼ਮੀਨ ਦੀ ਗਰਾਂਟ ਵੀ ਮਿਲੀ। ਵੀਹ ਵੱਖ ਵੱਖ ਰਾਜਾਂ ਤੇ ਇਲਾਕਿਆਂ ਤੋਂ ਵਿਦਿਆਰਥੀ ਇਥੇ ਆਏ। ਕਾਲਜ ਵਿਚ ਛਿਆਸੀ (86) ਇੰਸਟਰਕਟਰ ਸਿਖਿਆ ਦੇਣ ਲਈ ਹਨ ਅਤੇ ਵੱਖ ਵੱਖ ਤਰ੍ਹਾਂ ਦੇ ਛੱਬੀ (26) ਉਦਯੋਗ ਸਿਖਾਏ ਜਾਂਦੇ ਹਨ। ਹਰ ਮਰਦ ਜਾਂ ਇਸਤ੍ਰੀ ਵਿਦਿਆਰਥੀ ਨੂੰ ਜਮਾਤ ਵਿਚ ਆਪਣੀ ਪੜ੍ਹਾਈ ਦੇ ਨਾਲ ਨਾਲ ਕੋਈ ਨਾ ਕੋਈ ਕਿੱਤਾ ਸਿਖਣਾ ਪੈਂਦਾ ਹੈ। ਮਰਦ ਪ੍ਰਿੰਟਿੰਗ, ਤਰਖਾਣਾ, ਰਾਜਗੀਰੀ (ਜਿਸ ਵਿਚ ਉਹ ਏਡੇ ਸਮਰੱਥ ਬਣ ਗਏ ਹਨ ਕਿ ਉਹ ਮਹੀਨੇ ਭਰ ਵਿਚ ਵਧੀਆ ਕੁਆਲਿਟੀ ਦੀਆਂ ਇਕ ਲੱਖ ਇੱਟਾਂ ਤਿਆਰ ਕਰ ਲੈਂਦੇ ਹਨ), ਅਤੇ ਕਈ ਪ੍ਰਕਾਰ ਦੇ ਜ਼ਰਾਇਤੀ ਕਾਰਜ ਸਿਖਦੇ ਹਨ। ਇਸਤ੍ਰੀਆਂ ਸਿੱਧੀ ਸਾਦੀ ਸਿਲਾਈ, ਬਸਤਰਕਾਰੀ, ਭੋਜਨ ਤਿਆਰ ਕਰਨਾ, ਕੱਪੜਿਆਂ ਨੂੰ ਇਸਤਰੀ ਕਰਨਾ, ਅਤੇ ਡੇਰੀ ਫਾਰਮ ਤੇ ਮੁਰਗੀਖਾਨੇ ਸੰਬੰਧੀ ਹਰ ਪ੍ਰਕਾਰ ਦਾ ਕੰਮ, ਬਾਗ਼ਬਾਨੀ ਸਿਖਦੀਆਂ ਹਨ; ਹੁਣ ਟਸਕੇਗੀ ਵਿਖੇ ਇਕ ਵਿਸ਼ੇਸ਼ ਹੁਨਰ ਵਜੋਂ ਬਾਗ਼ਬਾਨੀ ਦੀ ਪੜ੍ਹਾਈ ਕਰਵਾਈ ਜਾਂਦੀ ਹੈ, ਅਤੇ ਫਾਰਮ ਉਤੇ ਨਾਖਾਂ ਦੇ ਪੰਜ ਹਜ਼ਾਰ ਬੂਟੇ ਲਾਏ ਗਏ ਹਨ। ਉਨ੍ਹਾਂ ਦਾ ਇਕ ਮਾਰਕੀਟ ਗਾਰਡਨ ਹੈ ਜੋ ਉਨ੍ਹਾਂ ਨੇ ਖੁਦ ਆਪ ਵਿਉਂਤਿਆ ਤੇ ਬਣਾਇਆ ਹੈ। ਉਨ੍ਹਾਂ ਨੇ ਕੋਲਡ ਫਾਰਮ ਹਾਊਸ ਦਾ ਨਿਰਮਾਣ ਕੀਤਾ ਹੈ ਤੇ ਤਰਖਾਣਾ ਕੰਮ ਆਪਣੇ ਆਪ ਕੀਤਾ ਹੈ। ਸਬਜ਼ੀਆਂ ਉਗਾਉਣ ਦੇ ਸਿਲਸਿਲੇ ਵਿਚ ਆਏ ਖਰਚੇ ਦਾ ਲੇਖਾ ਅਤੇ ਫਿਰ ਇਨ੍ਹਾਂ ਦੀ ਵਿਕਰੀ ਤੋਂ ਹੋਈ ਆਮਦਨ ਦਾ ਲੇਖਾ ਉਨ੍ਹਾਂ ਨੇ ਰਖਿਆ ਹੋਇਆ ਹੈ। ਪਿਛੇ ਜਿਹੇ ਨਰਸਾਂ ਦੀ ਸਿਖ-ਲਾਈ ਦਾ ਵਿਭਾਗ ਕਾਇਮ ਕੀਤਾ ਗਿਆ ਹੈ, ਅਤੇ ਹੁਣ ਕਾਲਜ ਵਿਚ ਕਿੰਡਰ-ਗਾਰਟਨ ਵੀ ਖੋਲ੍ਹ ਦਿੱਤਾ ਗਿਆ ਹੈ। ਇਕ ਬੱਚਤ ਬੈਂਕ ਖੋਲ੍ਹ ਦਿੱਤਾ ਗਿਆ ਹੈ ਅਤੇ ਸਕੂਲ ਦਾ ਡਾਕਘਰ ਵੀ ਜਿਸ ਨੂੰ ਰਾਜ ਨੇ ਮਾਨਤਾ ਦੇ ਦਿਤੀ ਹੈ ਅਤੇ ਜੋ ਹਕੂਮਤ ਸਾਹਮਣੇ ਉਤਰਦਾਈ ਹੈ। ਮਹੀਨੇ ਦੇ ਮਹੀਨੇ ਇਕ ਅਖਬਾਰ ਪ੍ਰਕਾਸ਼ਿਤ ਕੀਤਾ ਜਾਂਦਾ ਹੈ।

ਸ੍ਰੀ ਬੂਕਰ ਟੀ. ਵਾਸ਼ਿੰਗਟਨ ਨੇ, ਇਕੱਲਿਆਂ, ਬੜੀਆਂ ਵੱਡੀਆਂ ਰੁਕਾਵਟਾਂ ਦੇ ਸਾਹਮਣੇ, ਪ੍ਰੇਰਕ ਵਜੋਂ ਪਿਛਲਝਾਤ ਮਾਰਨ ਲਈ ਕਿਸੇ ਸ਼ਾਨਦਾਰ ਬੀਤੇ ਤੋਂ ਬਿਨਾਂ ਹੀ ਅਜਿਹਾ ਕਾਰਜ ਸਿਰੇ ਚੜ੍ਹਾਇਆ, ਬੀਤਾ ਜਿਸ ਉਤੇ ਵਧੇਰੇ ਪ੍ਰਾਚੀਨ ਕੌਮਾਂ ਨਾਜ਼ ਕਰ ਸਕਦੀਆਂ ਹਨ। ਇਸ ਵੇਲੇ ਉਨ੍ਹਾਂ ਦਾ ਅਸਰ ਏਡਾ ਵੱਡਾ ਤੇ ਵਿਸ਼ਵ ਵਿਆਪੀ ਹੈ ਕਿ ਉਨ੍ਹਾਂ ਨੂੰ ਕਾਲੇ ਤੇ ਗੋਰੇ ਸਭੇ ਹੀ ਪਸੰਦ ਕਰਦੇ ਹਨ। ਅਸਾਂ ਕੁਝ ਚਿਰ ਹੋਇਆ ਅਖਬਾਰ ਵਿਚ ਪੜ੍ਹਿਆ ਸੀ ਕਿ ਅਮਰੀਕਾ ਦੇ ਪਰਧਾਨ ਨੇ ਉਨ੍ਹਾਂ ਨੂੰ ਵਾਈਟ ਹਾਊਸ ਵਿਚ ਨਿਮੰਤ੍ਰਣ ਦਿੱਤਾ ਹੈ—"ਇਕ ਬੇਮਿਸਾਲ ਘਟਨਾ-ਸਟੇਟਸ (ਅਮਰੀਕਾ) ਵਿਚ ਕ੍ਰਾਂਤੀ ਜਿਥੇ, ਥੋੜ੍ਹਾ ਚਿਰ ਪਹਿਲਾਂ, ਕਿਸੇ ਵੀ ਗੋਰੇ ਆਦਮੀ ਨੇ ਇਹ ਸੋਚਦਿਆਂ ਕਿਸੇ ਨੀਗਰੋ ਦਾ ਹੱਥ ਨਹੀਂ ਸੀ ਛੋਹਣਾ ਕਿ ਇਸ ਛੁਹ ਨੇ ਉਹਨੂੰ ਪਲੀਤ ਕਰ

ਦੇਣਾ ਹੈ।" ਹਾਰਵਰਡ ਯੂਨੀਵਰਸਿਟੀ ਨੇ ਐਮ.ਏ. ਦੀ ਡਿਗਰੀ ਦੇ ਕੇ ਉਨ੍ਹਾਂ ਨੂੰ ਸਨਮਾਨਿਆ ਹੈ। ਆਪਣੀ ਯੂਰਪ ਦੀ ਯਾਤਰਾ ਦੌਰਾਨ ਪ੍ਰਸ਼ੰਸਕ ਦਰਸ਼ਕਾਂ ਦੀਆਂ ਭੀੜਾਂ ਉਨ੍ਹਾਂ ਵਲ ਖਿੱਚੀਆਂ ਗਈਆਂ।

ਇਸ ਤਰ੍ਹਾਂ ਦੇ ਜੀਵਨ ਤੋਂ ਸਾਨੂੰ ਸਭਨਾਂ ਨੂੰ ਹੀ ਸਿੱਖਿਆ ਮਿਲਦੀ ਹੈ, ਜੇ ਇਹ ਮਾਨ ਸਨਮਾਨ ਨਾਲ ਭਰਪੂਰ ਹੈ ਤਾਂ ਇਸ ਮਾਨ ਸਨਮਾਨ ਦਾ ਪਾਤਰ ਧੀਰਜਵਾਨ ਮਿਹਨਤ ਸਦਕਾ ਅਤੇ ਕਸ਼ਟ ਸਹਿਣ ਨਾਲ ਹੀ ਬਣਿਆ ਗਿਆ ਹੈ। ਸ੍ਰੀ ਵਾਸ਼ਿੰਗਟਨ ਕਿਸੇ ਹੋਰ ਕੈਰੀਅਰ ਦੀ ਚੋਣ ਵੀ ਕਰ ਸਕਦੇ ਸਨ ਜਿਸ ਵਿਚ ਉਹ ਕੁਝ ਲੋਕਾਂ ਦੀ ਰਾਏ ਵਿਚ ਸ਼ਾਇਦ ਚੰਗੇਰੀ ਉਨਤੀ ਕਰ ਸਕਦੇ, ਪਰ ਉਨ੍ਹਾਂ ਨੇ ਸਭ ਤੋਂ ਪਹਿਲਾਂ ਆਪਣੇ ਲੋਕਾਂ ਨੂੰ ਉਪਰ ਚੁੱਕਣ, ਉਨ੍ਹਾਂ ਨੂੰ ਉਸ ਮਹਾਨ ਕਾਰਜ ਦੇ ਯੋਗ ਬਨਾਉਣ ਜਿਹੜਾ ਉਨ੍ਹਾਂ ਦੇ ਸਾਹਮਣੇ ਕਰਨ ਗੋਚਰਾ ਪਿਆ ਸੀ, ਦੀ ਹੀ ਚੋਣ ਕੀਤੀ। ਆਪਣੇ ਨਾਲ ਉਨ੍ਹਾਂ ਨੇ ਖੁਦ ਆਪਣੇ ਦੇਸ਼ਵਾਸੀਆਂ ਨੂੰ ਵੀ ਓੜਕਾਂ ਦੀ ਹੱਦ ਤਕ ਉਪਰ ਚੁੱਕਿਆ, ਅਤੇ ਉਨ੍ਹਾਂ ਲਈ ਹੀ ਨਹੀਂ ਸਗੋਂ ਸਾਡੇ ਲਈ ਵੀ ਅਜਿਹੇ ਪੂਰਨੇ ਪਾਏ ਜਿਨ੍ਹਾਂ ਉਤੇ ਤੁਰਨਾ ਆਦਰਯੋਗ ਹੈ......।

**ਇੰਡੀਅਨ ਓਪੀਨੀਅਨ, 10-9-1903**

# 3. ਸਰ ਜਾਹਨ ਰਾਬਿਨਸਨ

ਮੌਤ ਨੇ ਮਰਹੂਮ ਸਰ ਜਾਹਨ ਰਾਬਿਨਸਨ (1839-1903) ਦੇ ਰੂਪ ਵਿਚ ਸਾਥੋਂ ਨਟਾਲ ਦੇ ਸਿਰਜਕਾਂ ਵਿਚੋਂ ਇਕ ਨੂੰ ਖੋਹ ਲਿਆ ਹੈ। ਜ਼ੁੰਮੇਵਾਰ ਸਰਕਾਰ ਦੇ ਅਧੀਨ ਪਹਿਲੇ ਪਰਧਾਨ ਮੰਤਰੀ ਵਜੋਂ ਸਰ ਜਾਹਨ ਆਪਣੇ ਪਿੱਛੇ ਇਸ ਨੌਆਬਾਦੀ ਦੀ ਲਾਹੇਵੰਦੀ ਸੇਵਾ ਦਾ ਇਕ ਅਜਿਹਾ ਰਿਕਾਰਡ ਛੱਡ ਗਏ ਹਨ ਜਿਸ ਨੂੰ ਕਿਸੇ ਮਾਤ ਤਾਂ ਕੀ ਪਾਉਣਾ ਹੈ, ਇਹਦੇ ਬਰਾਬਰ ਉਤਰਨਾ ਵੀ ਕਿਸੇ ਲਈ ਸੌਖਾ ਨਹੀਂ ਹੋਵੇਗਾ। ਇਹ, ਜਿਵੇਂ ਕਿ ਪਿੱਛੇ ਜਿਹੇ ਦੀਆਂ ਘਟਨਾਵਾਂ ਨੇ ਵਿਖਾਇਆ ਹੈ, ਬੜੇ ਹੀ ਸੁਭਾਗ ਸਨ ਕਿ ਇਸ ਨੌਆਬਾਦੀ ਨੂੰ ਸਵੈ-ਰਾਜ ਦੇਣ ਵੇਲੇ ਜਿਸ ਦੀ ਪ੍ਰਾਪਤੀ ਵਿਚ ਸਰ ਜਾਹਨ ਮੁਖ ਤੌਰ ਤੇ ਸਹਾਇਕ ਸਨ, ਸਰਕਾਰ ਚਲਾਉਣ ਦਾ ਕੰਮ ਉਨ੍ਹਾਂ ਤੇ ਉਨ੍ਹਾਂ ਵਰਗੇ ਹੀ ਯੋਗ ਸਹਿਕਾਰ ਮਰਹੂਮ ਰਾਈਟ ਆਨਰੇਬਲ ਸ੍ਰੀ ਹੈਰੀ ਐਸਕੌਂਬ ਨੇ ਕੀਤਾ। ਜੇ ਉਨ੍ਹਾਂ ਨੇ ਇਹ ਸ਼ਾਨਦਾਰ ਮੁੱਢ ਨਾ ਬੰਨ੍ਹਿਆਂ ਹੁੰਦਾ, ਤਦ ਇਹ ਵੇਖਣਾ ਮੁਸ਼ਕਲ ਨਹੀਂ ਕਿ ਜ਼ੁੰਮੇਵਾਰ ਸਰਕਾਰ ਦੇ ਅਧੀਨ ਨਟਾਲ ਦੀ ਕੀ ਹਾਲਤ ਹੋਣੀ ਸੀ। ਸੰਪਾਦਕ ਤੋਂ ਪਰਧਾਨ ਮੰਤਰੀ ਤਕ ਇਕ ਲੰਮੀ ਛਾਲ ਹੈ, ਅਤੇ ਇਹੋ ਤੱਥ ਹੀ ਉਸ ਬੰਦੇ ਦੇ ਉਤਮ ਤੇ ਖਰੇ ਹੋਣ ਨੂੰ ਦਰਸਾਂਦਾ ਹੈ ਜਿਹੜਾ ਹੁਣ ਸਾਡੇ ਵਿਚਕਾਰ ਨਹੀਂ

ਰਿਹਾ। ਆਪਣੀ ਯੋਗਤਾ, ਲਗਨ ਤੇ ਮਨੋਰਥ ਦੇ ਖਰੇਪਨ ਸਦਕਾ ਉਹ "ਨਟਾਲ ਮਰਕਰੀ" ਨੂੰ ਇਕ ਅਜਿਹੀ ਤਾਕਤ ਬਨਾਉਣ ਵਿਚ ਸਫਲ ਹੋਏ ਜੋ ਉਹ ਹੁਣ ਨਟਾਲ ਵਿਚ ਹੈ। ਉਹ ਉਨ੍ਹਾਂ ਸਭਨਾਂ ਗੁਣਾਂ ਨੂੰ ਹੀ, ਸਭੋਂ ਉਚੇਰੇ ਦਰਜੇ ਤਕ, ਨੌਆਬਾਦੀ ਦੀ ਸਰਕਾਰ ਨੂੰ ਗ੍ਰਹਿਣ ਕਰਵਾ ਸਕੇ ਅਤੇ ਸ਼ਹਿਨਸ਼ਾਹ ਨੇ ਵੀ ਉਨ੍ਹਾਂ ਦੀ ਲਿਆਕਤ ਦੀ ਕਦਰ ਕੀਤੀ ਅਤੇ ਉਨ੍ਹਾਂ ਨੂੰ ਕੇ.ਸੀ.ਐਮ.ਜੀ. ਦੇ ਆਰਡਰ ਨਾਲ ਸਸ਼ੋਭਿਤ ਕੀਤਾ। ਬ੍ਰਿਟਿਸ਼ ਇੰਡੀਆ ਇਸ ਆਨਰੇਬਲ ਜੈਂਟਲਮੈਨ ਨੂੰ ਡਿਸਫਰੈਂਚਾਈਜ਼ਿੰਗ ਬਿੱਲ ਦੇ ਕਰਤੇ ਵਜੋਂ ਅੱਤ ਚੰਗੀ ਤਰ੍ਹਾਂ ਯਾਦ ਰੱਖਣਗੇ। ਉਦੋਂ ਬ੍ਰਿਟਿਸ਼ ਇੰਡੀਆ ਕੋਲ ਉਨ੍ਹਾਂ ਦੇ ਵਿਚਾਰਾਂ ਸੰਬੰਧੀ ਮਤਭੇਦ ਰਖਣ ਦਾ ਕਾਰਨ ਸੀ, ਪਰ ਕੋਈ ਵੀ ਆਦਮੀ ਇਹ ਨਹੀਂ ਆਖ ਸਕਦਾ ਕਿ ਉਹ ਇਹ ਕਦਮ ਪੁੱਟਣ ਲੱਗਿਆਂ ਆਪਣੇ ਖਿਆਲ ਅਨੁਸਾਰ ਉੱਚੇ ਉਦੇਸ਼ ਤੋਂ ਸਿਵਾਏ ਕਿਸੇ ਹੋਰ ਉਦੇਸ਼ ਤੋਂ ਪ੍ਰੇਰਤ ਸਨ। ਇਹ ਬਿੱਲ, ਜਿਵੇਂ ਕਿ ਅੱਗੇ ਚਲ ਕੇ ਇਸ ਵਿਚ ਤਰਮੀਮ ਕੀਤੀ ਗਈ, ਇਸ ਨੌਆਬਾਦੀ ਦੇ ਸੰਵਿਧੀ-ਸੰਗ੍ਰਹਿ ਵਿਚ ਸ਼ਾਮਿਲ ਹੈ। ਅਸੀਂ ਤਾਂ ਕੇਵਲ ਇਹੋ ਚਾਹ ਸਕਦੇ ਹਾਂ ਕਿ ਉਨ੍ਹਾਂ ਨੇ ਇਹ ਬਿੱਲ ਪੇਸ਼ ਕਰਨ ਲੱਗਿਆਂ ਜੋ ਸ਼ਬਦ ਬੋਲੇ ਸਨ, ਉਹ ਇਸ ਵਿਧਾਨ ਦਾ ਅੰਗ ਵੀ ਹੁੰਦੇ ਕਿਉਂ ਜੁ ਉਨ੍ਹਾਂ ਨੇ ਸਪੱਸ਼ਟ ਤੌਰ ਤੇ ਆਖਿਆ ਸੀ ਕਿ ਬ੍ਰਿਟਿਸ਼ ਇੰਡੀਅਨਾਂ ਨੂੰ ਨਾਗਰਿਕਤਾ ਦੇ ਅਧਿਕਾਰ ਤੋਂ ਵਾਂਝਿਆਂ ਕਰਨ ਲੱਗਿਆਂ, ਵਿਧਾਨ ਸਭਾ ਦੇ ਹਰ ਮੈਂਬਰ ਨੇ ਆਪਣੇ ਉਪਰ ਇਕ ਬਹੁਤ ਗੰਭੀਰ ਜ਼ੁੰਮੇਦਾਰੀ ਚੁੱਕੀ ਹੈ ਅਤੇ ਉਹ ਉਨ੍ਹਾਂ ਲਈ ਟਰੱਸਟੀ ਬਣ ਗਿਆ। ਜੇ ਉਨ੍ਹਾਂ ਨੇ ਪਿਛੋਂ ਇਹ ਵਿਧਾਨ ਘੜਨ ਲੱਗਿਆਂ ਉਸੇ ਜਜ਼ਬੇ ਅਧੀਨ ਸਾਡੇ ਵਿਧਾਨਕਾਰਾਂ ਦੀ ਰਹਿਨੁਮਾਈ ਕੀਤੀ ਹੁੰਦੀ, ਤਦ ਸ਼ਿਕਾਇਤ ਬਹੁਤ ਹੀ ਮਾਮੂਲੀ ਰਹਿ ਜਾਣੀ ਸੀ। ਇਸ ਤੱਥ ਤੋਂ ਇਸ ਗੱਲ ਦਾ ਸਬੂਤ ਮਿਲਦਾ ਹੈ ਕਿ ਸਰ ਜਾਹਨ ਦੇ ਦਿਲ ਵਿਚ ਬ੍ਰਿਟਿਸ਼ ਇੰਡੀਅਨਾਂ ਲਈ ਇਕ ਨਿੱਘਾ ਕੋਨਾ ਮੌਜੂਦ ਸੀ, ਕਿ ਉਨ੍ਹਾਂ ਨੇ ਆਪਣੀ ਸਿਹਤ ਦੀ ਚੋਖੀ ਕੁਰਬਾਨੀ ਦੇ ਕੇ, ਕਿਉਂ ਜੁ ਉਹ ਆਪਣੀ ਗੰਭੀਰ ਬੀਮਾਰੀ ਤੋਂ ਅਜੇ ਮਸੇਂ ਹੀ ਵੱਲ ਹੋਏ ਸਨ—ਉਨ੍ਹਾਂ ਨੇ ਲੇਡੀ ਸਮਿਥ ਦੀ ਰਾਹਤ ਦੇ ਸਿਲਸਿਲੇ ਵਿਚ ਕੀਤੇ ਜਾ ਰਹੇ ਸਮਾਗਮ ਦੀ ਪ੍ਰਧਾਨਗੀ ਦੇ ਫਰਜ਼ ਨਿਭਾਉਣ ਬਾਰੇ ਨਟਾਲ ਇੰਡੀਅਨ ਕਾਂਗਰਸ ਦਾ ਸੱਦਾ ਪੱਤਰ ਖੁਸ਼ੀ ਖੁਸ਼ੀ ਪਰਵਾਨ ਕੀਤਾ। ਆਪਣੀ ਆਦਤ ਅਨੁਸਾਰ, ਉਹ ਇਸ ਪ੍ਰੋਗਰਾਮ ਵਿਚ ਦਿਲੋਂ ਮਨੋਂ ਸ਼ਾਮਲ ਹੋਏ ਅਤੇ ਨਟਾਲ ਇੰਡੀਅਨ ਵਾਲੰਟੀਅਰ ਐਂਬੂਲੈਂਸ ਕੋਰ ਨੂੰ ਖੁਲ੍ਹੇ ਦਿਲ ਨਾਲ ਸ਼ਰਧਾਂਜਲੀ ਭੇਟ ਕੀਤੀ। ਅਸੀਂ ਲੇਡੀ ਰਾਬਿਨਸਨ ਤੇ ਪਰਿਵਾਰ ਨੂੰ ਉਨ੍ਹਾਂ ਦੇ ਸੋਗ ਵਿਚ ਜੋ ਪੂਰੀ ਨੌਆਬਾਦੀ ਲਈ ਹੀ ਸੋਗ ਹੈ, ਆਪਣੀ ਅੱਤ ਸੁਹਿਰਦ ਹਮਦਰਦੀ ਅਰਪਣ ਕਰਦੇ ਹਾਂ।

**ਇੰਡੀਅਨ ਓਪੀਨੀਅਨ, 12-11-1903**

# 4. ਦਾਦਾਭਾਈ ਨਾਓਰੋਜੀ

## I

ਹਿੰਦੁਸਤਾਨ ਤੋਂ ਡਾਕ ਰਾਹੀਂ ਆਏ ਅਖਬਾਰਾਂ ਵਿਚ ਸ੍ਰੀ ਦਾਦਾ ਭਾਈ ਨਾਓਰੋਜੀ ਦੀ ਵਰ੍ਹੇਗੰਢ ਮਨਾਈ ਜਾਣ ਬਾਰੇ ਵਿਸਥਾਰ ਵਿਚ ਲਿਖਿਆ ਮਿਲਦਾ ਹੈ ਜਿਹੜੇ ਨਿਰਸੰਦੇਹ ਹੀ ਹਿੰਦੁਸਤਾਨ ਲਈ ਉਹੋ ਕੁਝ ਸਨ ਜੋ ਕੁਝ ਸ੍ਰੀ ਗਲੈਡਸਟੋਨ ਗ੍ਰੇਟ ਬ੍ਰਿਟੇਨ ਲਈ ਸਨ। ਉਨ੍ਹਾਂ ਨੇ ਆਪਣੇ 79ਵੇਂ ਵਰ੍ਹੇ ਵਿਚ ਪ੍ਰਵੇਸ਼ ਕੀਤਾ ਹੈ ਅਤੇ ਪੂਰੇ ਹਿੰਦੁਸਤਾਨ ਨੇ ਹੀ ਇਸ ਅਵਸਰ ਦੀ ਸ਼ਾਨ ਦੇ ਸ਼ਾਇਆਂ ਵਿਚ ਇਹ ਵਰ੍ਹੇਗੰਢ ਮਨਾਈ ਹੈ। ਕਰੋੜਾਂ ਆਵਾਜ਼ਾਂ ਨੇ ਰੱਬ ਅੱਗੇ ਪ੍ਰਾਰਥਨਾ ਕੀਤੀ ਕਿ ਉਹ ਧਰਤੀ ਉਤੇ ਇਸ ਸ਼ਾਨਦਾਰ ਬਜ਼ੁਰਗ ਨੂੰ ਹੋਰ ਬਹੁਤ ਸਾਰੇ ਵਰ੍ਹਿਆਂ ਦੀ ਬਖਸ਼ਿਸ਼ ਕਰੇ। ਅਸੀਂ ਇਸ ਪ੍ਰਾਰਥਨਾ ਵਿਚ ਕਰੋੜਾਂ ਨਾਲ ਸ਼ਾਮਿਲ ਹਾਂ। ਸ੍ਰੀ ਦਾਦਾ ਭਾਈ ਹਿੰਦੂਕਸ਼ ਤੋਂ ਲੈ ਕੇ ਕੇਪ ਕੋਮੋਰਿਨ ਤਕ ਅਤੇ ਕਰਾਚੀ ਤੋਂ ਲੈ ਕੇ ਕਲਕੱਤੇ ਤਕ ਜਿਵੇਂ ਪਿਆਰੇ ਗਏ ਹਨ ਉਸ ਤਰ੍ਹਾਂ ਹਿੰਦ ਵਿਚ ਕੋਈ ਜਿਊਂਦਾ ਵਿਅਕਤੀ ਪਿਆਰਿਆ ਨਹੀਂ ਗਿਆ। ਉਨ੍ਹਾਂ ਨੇ ਆਪਣੀ ਪੂਰੀ ਉਮਰ ਹੀ ਆਪਣੀ ਜਨਮਭੂਮੀ ਦੀ ਸੇਵਾ ਦੇ ਲੇਖੇ ਲਾਈ ਹੈ, ਅਤੇ ਉਹ ਭਾਵੇਂ ਪਾਰਸੀ ਹਨ, ਹਿੰਦੂ, ਮੁਸਲਮਾਨ, ਈਸਾਈ ਤੇ ਹੋਰ ਸਭੇ ਉਨ੍ਹਾਂ ਦਾ ਉਵੇਂ ਹੀ ਆਦਰ ਸਤਿਕਾਰ ਕਰਦੇ ਹਨ ਜਿਵੇਂ ਜ਼ਰਤੁਸ਼ਤ ਦੇ ਅਨੁਯਾਈ। ਉਨ੍ਹਾਂ ਨੇ ਹਿੰਦੁਸਤਾਨ ਦੇ ਕਾਜ਼ ਲਈ ਸੁਖ ਆਰਾਮ ਦਾ ਤਿਆਗ ਕੀਤਾ, ਅਤੇ ਆਪਣੇ ਉਪਰ ਜਲਾਵਤਨੀ ਦਾ ਇਕ ਲੰਮਾ ਜੀਵਨ ਠੋਸਿਆ। ਉਨ੍ਹਾਂ ਨੇ ਆਪਣਾ ਧਨ ਵੀ ਏਸੇ ਕਾਜ਼ ਦੇ ਲੇਖੇ ਲਾ ਦਿਤਾ। ਉਨ੍ਹਾਂ ਦੀ ਦੇਸ਼ਭਗਤੀ ਅੱਤ ਪਵਿੱਤਰ ਕਿਸਮ ਦੀ ਹੈ ਅਤੇ ਇਹ ਮਾਤਭੂਮੀ ਵਲ ਫਰਜ਼ ਦੇ ਅਹਿਸਾਸ ਦੀ ਉਪਜ ਹੈ। ਇਹੋ ਹੀ ਨਹੀਂ, ਸ੍ਰੀ ਦਾਦਾਭਾਈ ਦਾ ਨਿੱਜੀ ਆਚਰਣ ਵੀ ਉਭਰ ਰਹੀ ਪੀੜ੍ਹੀ ਲਈ ਹਰ ਪੱਖੋਂ ਹੀ ਨਕਲ ਕੀਤੇ ਜਾਣ ਦੇ ਯੋਗ ਇਕ ਪੂਰਨ ਨਮੂਨੇ ਦਾ ਕੰਮ ਦਿੰਦਾ ਹੈ ਤੇ ਜੇ ਅਸੀਂ ਬਹੁਤੇ ਗ਼ਲਤ ਨਹੀਂ, ਉਨ੍ਹਾਂ ਦੇ ਸਾਰੇ ਰਾਜਸੀ ਕੰਮ ਦੇ ਪਿੱਛੇ ਇਕ ਤਕੜੀ ਧਾਰਮਕ ਪਵਿੱਤਰ ਧੁਨ ਮੌਜੂਦ ਰਹੀ ਹੈ ਜਿਸ ਦੀ ਤ੍ਰਿਪਤੀ ਹੋਰ ਕਿਸੇ ਤਰ੍ਹਾਂ ਹੋ ਹੀ ਨਹੀਂ ਸੀ ਸਕਦੀ। ਜਿਹੜੀ ਭੂਮੀ ਦਾਦਾਭਾਈ ਪੈਦਾ ਕਰ ਸਕਦਾ ਹੈ ਉਹ ਆਖਰ-ਕਾਰ ਹਰ ਚੰਗੀ ਤੋਂ ਚੰਗੀ ਆਸ ਰਖ ਸਕਣ ਦੀ ਹੱਕਦਾਰ ਹੈ। ਹਾਊਸ ਆਫ ਕਾਮਨਜ਼ ਦਾ ਮੈਂਬਰ ਚੁਣੇ ਜਾਣ ਦਾ ਸਨਮਾਨ ਹਾਸਲ ਕਰਨ ਤੋਂ ਛੇਤੀ ਹੀ ਪਿਛੋਂ ਸਨਮਾਨ ਜੋ ਇਕ ਬਰਤਾਨਵੀ ਚੋਣ ਹਲਕੇ ਨੇ ਕਿਸੇ ਹਿੰਦੁਸਤਾਨੀ ਨੂੰ ਪਹਿਲੀ ਵਾਰ ਅਦਾ ਕੀਤਾ ਸੀ, ਉਹ ਹਿੰਦੁਸਤਾਨ ਆਏ, ਅਤੇ ਜਿਨ੍ਹਾਂ ਨੂੰ ਬੰਬਈ ਤੋਂ ਲਾਹੌਰ ਤਕ ਉਨ੍ਹਾਂ ਦੀ ਵਿਜੇਈ ਯਾਤਰਾ ਅੱਖੀਂ ਵੇਖਣ ਦਾ ਸੁਭਾਗ ਪ੍ਰਾਪਤ ਹੋਇਆ, ਉਨ੍ਹਾਂ ਨੇ ਇਸ ਦੀ ਪੁਸ਼ਟੀ ਕੀਤੀ ਹੈ ਕਿ ਜਿਸ ਉਤਸ਼ਾਹ ਨਾਲ ਉਨ੍ਹਾਂ ਦਾ ਸਵਾਗਤ ਕੀਤਾ ਗਿਆ, ਉਸ ਦੀ ਬਰਾਬਰੀ, ਕੇਵਲ ਉਹ ਉਤਸ਼ਾਹ ਹੀ ਕਰ ਸਕਦਾ ਹੈ ਜਿਸ ਨਾਲ

ਸਦਾ ਹੀ ਯੋਗ ਲਾਰਡ ਰਿਪਨ ਦੇ ਦੌਰੇ ਦਾ ਵਾਇਸਰਾਏ ਦੇ ਪਦ ਤੋਂ ਰਿਟਾਇਰ ਹੋਣ ਵੇਲੇ ਕੀਤਾ ਗਿਆ ਸੀ। ਇਸ ਤਰ੍ਹਾਂ ਦੇ ਆਦਮੀ ਦਾ ਸਨਮਾਨ ਕਰ ਕੇ ਰਾਸ਼ਟਰ ਨੇ ਨਿਸ਼ਚਿਤ ਤੌਰ ਤੇ ਖ਼ੁਦ ਆਪਣਾ ਸਨਮਾਨ ਕੀਤਾ ਸੀ। ਦੱਖਣੀ ਅਫਰੀਕਾ ਵਿਚ ਸਾਡੇ ਲਈ, ਓੜਕਾਂ ਦੀਆਂ ਮੁਸ਼ਕਲਾਂ ਦੇ ਦਰਮਿਆਨ (ਅਤੇ ਜਿਵੇਂ ਕਿ ਸਾਡੇ ਬਹੁਤੇ ਪਾਠਕਾਂ ਨੂੰ ਯਾਦ ਹੈ, ਸ੍ਰੀ ਦਾਦਾਭਾਈ ਨੂੰ ਬੜਾ ਕਸ਼ਟ ਭੋਗਣਾ ਪਿਆ ਸੀ) ਏਡੀ ਸ਼ਰਧਾ ਅਤੇ ਏਡੇ ਸਵੈ-ਬਲੀਦਾਨ ਦਾ ਜੀਵਨ ਆਪਣੇ ਦੇਸ਼ ਤੇ ਆਪਣੇ ਲੋਕਾਂ ਨੂੰ ਪਿਆਰ ਕਰਨ ਦੇ ਸੰਬੰਧ ਵਿਚ ਅਤੇ ਸਹਿਣਸ਼ੀਲਤਾ ਦੇ ਸੰਬੰਧ ਵਿਚ, ਬੜਾ ਅਮੀਰ ਸਬਕ ਹੋਣਾ ਚਾਹੀਦਾ ਹੈ। ਰਾਜਸੀ ਸੰਗਰਾਮ ਵਿਚ, ਜਿੱਤਾਂ ਇਕ ਦਿਨ ਵਿਚ ਹੀ ਜਿੱਤੀਆਂ ਨਹੀਂ ਜਾਂਦੀਆਂ। ਇਸ ਸੰਗਰਾਮ ਵਿਚ ਜੁੱਟੇ ਹੋਇਆਂ ਨੂੰ ਅਕਸਰ ਨਿਰਾਸਤਾਵਾਂ ਦਾ ਮੂੰਹ ਵੇਖਣਾ ਪੈਂਦਾ ਹੈ। ਦੱਖਣੀ ਅਫਰੀਕਾ ਵਿਚ ਸਾਨੂੰ ਇਸ ਦਾ ਚੋਖਾ ਸੀਰ ਮਿਲਿਆ ਹੈ, ਅਤੇ ਜੇ ਅਸੀਂ ਇਹ ਯਾਦ ਕਰੀਏ ਕਿ ਦਾਦਾਭਾਈ ਪਿਛਲੇ ਚਾਲ੍ਹੀ ਜਾਂ ਇਸ ਤੋਂ ਵੀ ਵੱਧ ਸਾਲਾਂ ਤੋਂ ਜੂਝਦੇ ਰਹੇ ਹਨ, ਤਾਂ ਇਸ ਸੋਚ ਤੋਂ ਸਾਨੂੰ ਬਹੁਤ ਵੱਡੀ ਤਸੱਲੀ ਮਿਲੇਗੀ, ਕਿਉਂ ਜੁ ਸਾਡਾ ਘੋਲ ਤਾਂ ਅਜੇ ਬਸ ਆਰੰਭਿਆ ਹੀ ਗਿਆ ਹੈ, ਅਤੇ ਕਿ ਸਾਡੇ ਸਿਰਾਂ ਉਤੇ ਘਿਰ ਆਏ ਕਾਲੇ ਬੱਦਲਾਂ ਦੀ ਚਿੱਟੀ ਕੰਨੀਂ ਤੋਂ ਅਸੀਂ ਵਾਂਝੇ ਨਹੀਂ ਹਾਂ। ਆਪਣੇ ਸਭਨਾਂ ਰੁਝੇਵਿਆਂ ਦੇ ਬਾਵਜੂਦ, ਸ੍ਰੀ ਦਾਦਾਭਾਈ ਨੇ ਦੱਖਣੀ ਅਫਰੀਕਾ ਦੇ ਸਵਾਲ ਵਲ ਧਿਆਨ ਦੇਣ ਲਈ ਸਦਾ ਹੀ ਵਕਤ ਕੱਢਿਆ, ਅਤੇ ਉਹ ਸਾਡੇ ਕਾਜ਼ ਦੇ ਇਕ ਅੱਤ ਪੁਰਜੋਸ਼ ਸਰਪ੍ਰਸਤ ਰਹੇ ਹਨ। ਸ਼ਾਲਾ, ਉਨ੍ਹਾਂ ਦੀ ਤੰਦਰੁਸਤੀ ਬਣੀ ਰਹੇ ਅਤੇ ਲੰਮੇ ਚਿਰ ਤਕ ਮਾਨਸਕ ਸ਼ਕਤੀ ਮਾਣਦੇ ਰਹਿਣ, ਅਤੇ ਆਪਣੇ ਦੇਸ਼ ਦੀ ਸੇਵਾ ਕਰਨ ਦਾ ਸੁਭਾਗ ਉਨ੍ਹਾਂ ਨੂੰ ਪ੍ਰਾਪਤ ਰਹੇ, ਸਾਡੀ ਤਾਂ ਸਰਬ-ਸ਼ਕਤੀਮਾਨ ਅੱਗੇ ਬੱਸ ਇਹੋ ਹੀ ਸੁਹਿਰਦ ਪ੍ਰਾਰਥਨਾ ਹੈ।

**ਇੰਡੀਅਨ ਓਪੀਨੀਅਨ, 19-11-1903**

## II

ਪਿਛਲੀ ਡਾਕ "ਇੰਡੀਆ" ਦਾ ਜਿਹੜਾ ਅੰਕ ਮਿਲਿਆ, ਉਸ ਵਿਚ ਐਮਸਟਰਡਮ ਵਿਖੇ ਇੰਟਰਨੈਸ਼ਨਲ ਸੋਸ਼ਲਿਸਟ ਕਾਂਗਰਸ ਦੇ ਪਿੱਛੇ ਜਿਹੇ ਵਾਲੇ ਸਮਾਗਮ ਵਿਚ ਸ੍ਰੀ ਨਾਓਰੋਜੀ ਦੇ ਸੁਆਗਤ ਸਮਾਰੋਹ ਦਾ ਵਾਸਤਵਿਕ ਹਾਲ ਛਪਿਆ ਹੈ।

"ਇੰਡੀਆ" ਦਾ ਉਚੇਚਾ ਪੱਤਰ ਪ੍ਰੇਰਕ ਲਿਖਦਾ ਹੈ : ਪਰਧਾਨ ਹਰਵਾਨ ਕੋਲ ਨੇ, ਕਾਂਗਰਸ ਨੂੰ ਖਾਮੋਸ਼ ਸਨਮਾਨ ਵਿਚ ਉਠਣ ਤੇ ਖੜੇ ਹੋਣ ਲਈ ਕਿਹਾ......ਇਸ ਪਿਛੋਂ ਸ਼ਾਨਦਾਰ ਤੇ ਅੱਤ ਪ੍ਰੇਰਨਾਮਈ ਮੁਜ਼ਾਹਰਾ ਹੋਇਆ। ਜਿਉਂ ਹੀ ਸ੍ਰੀ ਦਾਦਾ ਭਾਈ ਨਾਓਰੋਜੀ ਸਹਿਜੇ ਸਹਿਜੇ ਤੁਰ ਕੇ ਮੰਚ ਦੇ ਕੇਂਦਰ ਵਲ ਵਧੇ, ਇਸ ਵਿਸ਼ਾਲ ਹਾਲ ਕਮਰੇ ਵਿਚ ਵੱਡੀ ਗਿਣਤੀ ਵਿਚ ਜੁੜੇ ਦਰਸ਼ਕ ਚੁੱਪ ਚੁਪੀਤੇ ਖੜੇ ਹੋ ਗਏ ਅਤੇ

ਉਨ੍ਹਾਂ ਦੇ ਸਾਹਮਣੇ ਆਪਣੇ ਸਿਰਾਂ ਤੋਂ ਟੋਪੀਆਂ ਲਾਹ ਲਈਆਂ। ਇਹ ਕਰਮ ਤਾਂ ਭਾਵੇਂ ਸਰਲ ਜਿਹਾ ਸੀ, ਪਰ ਜਿਸ ਸਦਾਕਤ ਤੇ ਸਰਬਸੰਮਤੀ ਨਾਲ ਇਹ ਕੀਤਾ ਗਿਆ, ਉਹ, ਖਾਸ ਕਰ ਕੇ ਉਦੋਂ ਏਡਾ ਪ੍ਰਭਾਵਸ਼ਾਲੀ ਸੀ ਜਦੋਂ ਇਹ ਜਾਣੀਏ ਕਿ ਇਹ ਸ਼ਰਧਾਂਜਲੀ ਕਿੰਨੀਆਂ ਹੀ ਅਤੇ ਬੜੀਆਂ ਹੀ ਵੰਨ-ਸੁਵੰਨੀਆਂ ਕੌਮਾਂ ਤੇ ਕੌਮੀਅਤਾਂ ਵਲੋਂ ਭੇਟ ਕੀਤੀ ਗਈ। ਫੇਰ, ਉਨ੍ਹਾਂ ਲੋਕਾਂ ਨੂੰ ਜਿਨ੍ਹਾਂ ਦੀ ਪ੍ਰਤਿਨਿਧਤਾ ਸ੍ਰੀ ਨਾਓਰੋਜੀ ਨੇ ਕੀਤੀ, ਇਸ ਤਰ੍ਹਾਂ ਦੁੱਖ ਪੂਰਨ ਸ਼ਰਧਾਂਜਲੀ ਭੇਟ ਕੀਤੇ ਜਾਣ ਪਿਛੋਂ, ਖ਼ੁਦ ਇਸ ਪ੍ਰਤਿਨਿਧੀ ਦੇ ਸਨਮਾਨ ਵਿਚ ਬੜਾ ਵੱਡਾ ਤੇ ਉਤਸ਼ਾਹ ਭਰਿਆ ਮੁਜ਼ਾਹਰਾ ਹੋਇਆ। ਹਿੰਦੁਸਤਾਨ ਤੋਂ ਹਟਦਿਆਂ, ਵੱਡੀ ਗਿਣਤੀ ਵਿਚ ਜੁੜੇ ਦਰਸ਼ਕਾਂ ਦਾ ਧਿਆਨ ਸ੍ਰੀ ਦਾਦਾਭਾਈ ਨਾਓਰੋਜੀ ਦੀ ਗੌਰਵਮਈ ਜ਼ਾਤ ਉਤੇ ਕੇਂਦਰਿਤ ਹੋ ਗਿਆ। ਉਨ੍ਹਾਂ ਨੂੰ ਯਾਦ ਰਿਹਾ ਜੋ ਵੀ ਉਨ੍ਹਾਂ ਦੇ ਜੀਵਨ ਭਰ ਦੇ ਜਤਨਾਂ ਬਾਰੇ ਦੱਸਿਆ ਗਿਆ, ਅਤੇ ਸਵਾਗਤ ਵਜੋਂ ਉਨ੍ਹਾਂ ਦੀਆਂ ਤਾੜੀਆਂ ਤੇ ਉਨ੍ਹਾਂ ਦੀ ਵਾਹ ਵਾਹ ਨੇ ਪ੍ਰਤਿਧੁਨੀਆਂ ਨੂੰ ਜਗਾਇਆ। ਨਿੱਘਾ ਤੇ ਉਤਸ਼ਾਹ ਪੂਰਨ ਸਵਾਗਤ ਸੁਹਿਰਦਤਾ ਸਹਿਤ ਚਿਰ ਤਕ ਜਾਰੀ ਰਿਹਾ, ਅਤੇ ਇਹਨੇ ਉਨ੍ਹਾਂ ਸਭਨਾਂ ਉਤੇ ਹੀ ਅਮਿਟ ਛਾਪ ਛੱਡੀ ਜਿਨ੍ਹਾਂ ਨੇ ਕੌਮਾਂਤਰੀ ਇਕਜੁਟਤਾ ਦਾ ਇਹ ਸ਼ਾਨਦਾਰ ਪ੍ਰਗਟਾਵਾ ਵੇਖਿਆ, ਇਕਜੁਟਤਾ ਜਿਹੜੀ ਰਾਸ਼ਟਰ ਤੋਂ ਰਾਸ਼ਟਰ ਤਕ ਹੀ ਨਹੀਂ, ਸਗੋਂ ਮਹਾਂਦੀਪ ਤੋਂ ਮਹਾਂਦੀਪ ਤਕ ਵੀ ਫੈਲ ਗਈ ਹੋਈ ਹੈ।

ਇਹ ਜਾਣਨਾ ਹਰ ਹਿੰਦੁਸਤਾਨੀ ਲਈ ਮਾਣ ਵਾਲੀ ਗੱਲ ਹੋਣੀ ਚਾਹੀਦੀ ਹੈ ਕਿ ਹਿੰਦੁਸਤਾਨ ਦਾ ਸਤਿਕਾਰਯੋਗ ਪਿਤਾ, ਜਿਵੇਂ ਕਿ ਸ੍ਰੀ ਦਾਦਾਭਾਈ ਨੂੰ ਪਿਆਰ ਨਾਲ ਹਿੰਦੁਸਤਾਨੀ ਬੁਲਾਉਂਦੇ ਹਨ, ਯੂਰਪ ਦੇ ਲੋਕਾਂ ਵਲੋਂ ਕਿਵੇਂ ਸਨਮਾਨੇ ਸਤਿਕਾਰੇ ਜਾਂਦੇ ਹਨ......

**ਇੰਡੀਅਨ ਓਪੀਨੀਅਨ, 1-10-1904**

## III[1]

......ਦਾਦਾ ਭਾਈ ਨੇ ਰਿਸ਼ੀ ਦਾ ਜੀਵਨ ਜੀਵਿਆ ਹੈ। ਮੇਰੇ ਮਨ ਵਿਚ ਉਨ੍ਹਾਂ ਦੀਆਂ ਕਈ ਪਵਿੱਤਰ ਯਾਦਾਂ ਵੱਸੀਆਂ ਹੋਈਆਂ ਹਨ। ਹਿੰਦੁਸਤਾਨ ਦੇ ਇਹ ਸ਼ਾਨਦਾਰ ਬਜ਼ੁਰਗ ਉਨ੍ਹਾਂ ਮਹਾਂਪੁਰਖਾਂ ਵਿਚੋਂ ਇਕ ਸਨ ਜਿਨ੍ਹਾਂ ਨੇ ਮੇਰੇ ਜੀਵਨ ਨੂੰ ਢਾਲਿਆ ਹੈ......

ਮੈਨੂੰ 1888 ਵਿਚ ਦਾਦਾਭਾਈ ਨੂੰ ਮਿਲਣ ਦਾ ਸੁਭਾਗ ਪਹਿਲੀ ਵਾਰ ਪ੍ਰਾਪਤ ਹੋਇਆ। ਮੇਰੇ ਪਿਤਾ ਦੇ ਇਕ ਮਿੱਤਰ ਨੇ ਉਨ੍ਹਾਂ ਵਲ ਮੈਨੂੰ ਜਾਣ ਪਛਾਣ ਦਾ ਪੱਤਰ ਦਿਤਾ ਸੀ, ਅਤੇ ਇਹ ਵੀ ਧਿਆਨਯੋਗ ਹੈ ਕਿ ਇਸ ਮਿੱਤਰ ਦੀ ਦਾਦਾਭਾਈ ਨਾਲ

1. ਦਾਦਾਭਾਈ ਨਾਓਰੋਜੀ ਦੀ ਵਰ੍ਹੇਗੰਢ ਦੇ ਅਵਸਰ 'ਤੇ।

ਕੋਈ ਵਾਕਫੀਅਤ ਨਹੀਂ ਸੀ। ਪਰ, ਉਨ੍ਹਾਂ ਨੂੰ ਯਕੀਨ ਸੀ ਕਿ ਪਬਲਿਕ ਦਾ ਕੋਈ ਵੀ ਆਦਮੀ ਇਸ ਤਰ੍ਹਾਂ ਦੇ ਸੰਤ ਰੂਪ ਆਦਮੀ ਨੂੰ ਲਿਖ ਸਕਦਾ ਹੈ। ਇੰਗਲੈਂਡ ਵਿਚ, ਮੈਂ ਵੇਖਿਆ ਕਿ ਦਾਦਾ ਭਾਈ ਸਭਨਾਂ ਵਿਦਿਆਰਥੀਆਂ ਨਾਲ ਹੀ ਸੰਪਰਕ ਵਿਚ ਰਹਿੰਦੇ ਸਨ। ਉਹ ਉਨ੍ਹਾਂ ਦੇ ਆਗੂ ਸਨ ਅਤੇ ਉਨ੍ਹਾਂ ਦੀਆਂ ਇਕੱਤਰਤਾਵਾਂ ਵਿਚ ਸ਼ਾਮਿਲ ਹੁੰਦੇ ਸਨ। ਉਦੋਂ ਤੋਂ ਮੈਂ ਉਨ੍ਹਾਂ ਦੇ ਜੀਵਨ ਨੂੰ ਅਖੀਰ ਤਕ ਓਸੇ ਰਵਾਨੀ ਵਿਚ ਰਹਿੰਦਿਆਂ ਵੇਖਿਆ ਹੈ। ਮੈਂ ਵੀਹ ਵਰ੍ਹੇ ਦੱਖਣੀ ਅਫਰੀਕਾ ਵਿਚ ਰਿਹਾ, ਅਤੇ ਏਸ ਦੌਰ ਵਿਚ ਮੈਂ ਦਾਦਾਭਾਈ ਨਾਲ ਸੈਂਕੜੇ ਹੀ ਪੱਤਰਾਂ ਦਾ ਵਟਾਂਦਰਾ ਕੀਤਾ। ਉਨ੍ਹਾਂ ਨੇ ਜਿਸ ਬਾਕਾਇਦਗੀ ਨਾਲ ਉੱਤਰ ਦਿਤੇ, ਉਹ ਅਸਚਰਜ ਜਨਕ ਸੀ। ਮੈਂ ਪੱਤਰ ਟਾਈਪ ਕਰਵਾ ਕੇ ਪਾਉਂਦਾ ਸਾਂ, ਪਰ ਮੈਨੂੰ ਯਾਦ ਹੈ ਉਨ੍ਹਾਂ ਨੇ ਕਿਸੇ ਇਕ ਦਾ ਉੱਤਰ ਵੀ ਟਾਈਪ ਰੂਪ ਵਿਚ ਨਹੀਂ ਸੀ ਦਿੱਤਾ। ਉਹ ਉੱਤਰ ਖ਼ੁਦ ਆਪਣੇ ਹੱਥ ਨਾਲ ਲਿਖਦੇ, ਨਾਲੇ, ਜਿਵੇਂ ਕਿ ਮੈਨੂੰ ਅੱਗੇ ਚਲ ਕੇ ਮਲੂਮ ਹੋਇਆ, ਉਹ ਟਿਸ਼ੂ ਪੇਪਰ, ਅਰਥਾਤ, ਪਤਲੇ ਨਰਮ ਕਾਗਜ਼ ਦੀ ਕਾਪੀ ਵਿਚ ਆਪਣੇ ਪੱਤਰਾਂ ਦੀਆਂ ਨਕਲਾਂ ਖ਼ੁਦ ਕਰਦੇ। ਮੈਂ ਵੇਖਿਆ ਕਿ ਮੇਰੇ ਬਹੁਤੇ ਪੱਤਰਾਂ ਦੇ ਉੱਤਰ ਉਨ੍ਹਾਂ ਨੇ ਵਾਪਸੀ ਡਾਕ ਦਿਤੇ। ਮੈਂ ਜਦੋਂ ਵੀ ਉਨ੍ਹਾਂ ਨੂੰ ਮਿਲਿਆ, ਤਦ ਮੈਨੂੰ ਬਸ ਪਿਆਰ ਤੇ ਮਿਠਾਸ ਨਾਲ ਹੀ ਮਿਲੇ। ਦਾਦਾਭਾਈ ਮੇਰੇ ਨਾਲ ਹੂ-ਬ-ਹੂ ਉਵੇਂ ਗੱਲਾਂ ਕਰਦੇ ਜਿਵੇਂ ਕੋਈ ਪਿਤਾ ਆਪਣੇ ਪੁੱਤਰ ਨਾਲ ਕਰਦਾ ਹੈ। ਤੇ ਮੈਂ ਹੋਰਨਾਂ ਤੋਂ ਵੀ ਸੁਣਿਆ ਹੈ ਕਿ ਉਨ੍ਹਾਂ ਦਾ ਅਨੁਭਵ ਵੀ ਮੇਰੇ ਵਾਲਾ ਹੀ ਸੀ। ਉਨ੍ਹਾਂ ਦੇ ਦਿਮਾਗ ਵਿਚ ਸਦਾ ਹੀ ਇਹ ਵਿਚਾਰ ਟਿਕਿਆ ਕਿ ਹਿੰਦੁਸਤਾਨ ਕਿਵੇਂ ਜਾਗ ਸਕਦਾ ਤੇ ਆਪਣੀ ਆਜ਼ਾਦੀ ਹਾਸਲ ਕਰ ਸਕਦਾ ਹੈ। ਹਿੰਦੁਸਤਾਨੀ ਗਰੀਬੀ ਨਾਲ ਮੇਰੀ ਪਹਿਲੀ ਜਾਣ ਪਛਾਣ ਦਾਦਾ ਭਾਈ ਦੀ ਪੁਸਤਕ[2] ਰਾਹੀਂ ਹੀ ਹੋਈ। ਇਸ ਪੁਸਤਕ ਤੋਂ ਮੈਂ ਜਾਣਿਆ ਕਿ ਸਾਡੇ ਦੇਸ਼ ਦੇ ਲੱਗਭਗ ਤਿੰਨ ਕਰੋੜ ਲੋਕ ਅਧ ਭੁੱਖੇ ਰਹਿੰਦੇ ਹਨ। ਅੱਜ ਇਹ ਗਿਣਤੀ ਵੱਧ ਗਈ ਹੈ।

ਉਨ੍ਹਾਂ ਦੀ ਸਾਦਗੀ ਦੀ ਕੋਈ ਹੱਦ ਨਹੀਂ ਸੀ। ਹੋਇਆ ਇਸ ਤਰ੍ਹਾਂ ਕਿ ਕਿਸੇ ਨੇ 1908 ਵਿਚ ਉਨ੍ਹਾਂ ਦੀ ਨੁਕਤਾਚੀਨੀ ਕੀਤੀ। ਮੇਰੇ ਲਈ ਇਹ ਗੱਲ ਅਸਹਿ ਸੀ, ਪਰ ਮੈਂ ਇਹ ਸਿੱਧ ਨਾ ਕਰ ਸਕਿਆ ਕਿ ਇਹ ਨੁਕਤਾਚੀਨੀ ਗ਼ਲਤ ਹੈ। ਮੇਰੇ ਮਨ ਵਿਚ ਕਈ ਭਰਮ ਘੁੰਮ ਰਹੇ ਸਨ। ਮੈਂ ਸੋਚਿਆ ਦਾਦਾਭਾਈ ਵਰਗੇ ਮਹਾਨ ਦੇਸ਼-ਭਗਤ ਬਾਰੇ ਭਰਮ ਰਖਣਾ ਪਾਪ ਹੈ। ਇਸੇ ਲਈ ਮੈਂ ਮੁਲਾਕਾਤ ਚਾਹੀ ਅਤੇ ਪੜਚੋਲੀਏ ਦੀ ਪ੍ਰਵਾਨਗੀ ਨਾਲ ਉਨ੍ਹਾਂ ਨੂੰ ਮਿਲਣ ਚਲਿਆ ਗਿਆ। ਉਨ੍ਹਾਂ ਦੇ ਨਿੱਜੀ ਦਫਤਰ ਮੈਂ ਪਹਿਲੀ ਵਾਰ ਗਿਆ ਸਾਂ।

ਇਕ ਛੋਟਾ ਜਿਹਾ ਕਮਰਾ ਸੀ ਜਿਸ ਵਿਚ ਦੋ ਕੁਰਸੀਆਂ ਡੱਠੀਆਂ ਹੋਈਆਂ ਸਨ। ਮੈਂ ਦਾਖਲ ਹੋਇਆ। ਉਨ੍ਹਾਂ ਨੇ ਮੈਨੂੰ ਇਕ ਖਾਲੀ ਕੁਰਸੀ ਉਤੇ ਬਹਿਣ ਲਈ ਕਿਹਾ ਪਰ ਮੈਂ ਅੱਗੇ ਵਧਿਆ ਤੇ ਉਨ੍ਹਾਂ ਦੇ ਚਰਨਾਂ ਲਾਗੇ ਜਾ ਬੈਠਾ। ਉਨ੍ਹਾਂ ਨੇ ਮੇਰੇ ਚਿਹਰੇ ਉਤੇ ਪੀੜਾ ਉਭਰੀ ਵੇਖ ਲਈ ਅਤੇ ਮੈਨੂੰ ਪੁੱਛਿਆ ਅਤੇ ਕਿਹਾ ਕਿ ਮੇਰੇ ਮਨ ਉਤੇ

2. ਪਾਵਰਟੀ ਐਂਡ ਅਨ-ਬ੍ਰਿਟਿਸ਼ ਰੂਲ ਇਨ ਇੰਡੀਆ।

ਜਿਹੜਾ ਵੀ ਭਾਰ ਟਿਕਿਆ ਹੋਇਆ ਹੈ, ਬੋਲ ਕੇ ਲਾਹ ਦਿਆਂ। ਮੈਂ ਵੱਡੀ ਝਿਜਕ ਨਾਲ ਉਨ੍ਹਾਂ ਦੇ ਘਟਾਵਿਆਂ ਦੀ ਨੁਕਤਾਚੀਨੀ ਦੱਸੀ ਤੇ ਕਿਹਾ, "ਇਹ ਗੱਲਾਂ ਸੁਣ ਕੇ ਮੈਨੂੰ ਭਰਮ ਜਾਗ ਪੈਣ ਕਾਰਨ ਤਕਲੀਫ ਸੀ ਅਤੇ, ਕਿਉਂ ਜੁ ਮੈਂ ਤੁਹਾਨੂੰ ਪੂਜਦਾ ਹਾਂ, ਇਨ੍ਹਾਂ ਨੂੰ ਮਨ ਵਿਚ ਬਿਠਾਈ ਰਖਣ ਨੂੰ ਮੈਂ ਪਾਪ ਸਮਝਦਾ ਹਾਂ।" ਮੁਸਕ੍ਰਾਉਂਦਿਆਂ ਹੋਇਆਂ, ਉਨ੍ਹਾਂ ਨੇ ਮੈਨੂੰ ਪੁੱਛਿਆ, "ਮੈਂ ਤੈਨੂੰ ਕੀ ਉਤਰ ਦਿਆਂ ? ਇਸ ਗੱਲ ਵਿਚ ਕੀ ਤੈਨੂੰ ਵਿਸ਼ਵਾਸ ਹੈ ?" ਉਨ੍ਹਾਂ ਦਾ ਅੰਦਾਜ਼, ਉਨ੍ਹਾਂ ਦਾ ਲਹਿਜਾ ਅਤੇ ਉਹ ਪੀੜਾ ਜਿਹੜੀ ਉਨ੍ਹਾਂ ਦੇ ਸ਼ਬਦਾਂ ਵਿਚ ਏਡੀ ਪ੍ਰਤੱਖ ਸੀ, ਮੇਰੇ ਲਈ ਕਾਫੀ ਸਨ। ਮੈਂ ਆਖਿਆ, "ਮੈਨੂੰ ਹੁਣ ਹੋਰ ਕੁਝ ਵੀ ਸੁਣਨ ਦੀ ਲੋੜ ਨਹੀਂ, ਮੇਰੇ ਮਨ ਵਿਚ ਹੁਣ ਕਿਸੇ ਭਰਮ ਦਾ ਨਿਸ਼ਾਨ ਤਕ ਵੀ ਬਾਕੀ ਨਹੀਂ ਰਿਹਾ।" ਫਿਰ ਵੀ ਉਨ੍ਹਾਂ ਨੇ ਮੈਨੂੰ ਇਸ ਮਾਮਲੇ ਨਾਲ ਸੰਬੰਧਤ ਬਹੁਤ ਸਾਰੀਆਂ ਗੱਲਾਂ ਦੱਸੀਆਂ, ਜੋ ਇਥੇ ਦੁਹਰਾਉਣ ਦੀ ਜ਼ਰੂਰਤ ਨਹੀਂ। ਇਸ ਘਟਨਾ ਪਿਛੋਂ ਮੈਂ ਜਾਣ ਲਿਆ ਕਿ ਦਾਦਾ ਭਾਈ ਫਕੀਰ ਦੇ ਰੂਪ ਵਿਚ ਸਾਦ-ਮੁਰਾਦਾ ਦੀ ਤਰ੍ਹਾਂ ਰਹਿਣ ਵਾਲੇ ਹਿੰਦੁਸਤਾਨੀ ਹਨ। ਫਕੀਰ ਵਾਂਗ ਰਹਿਣ ਦਾ ਇਹ ਅਰਥ ਨਹੀਂ ਕਿ ਬੰਦੇ ਕੋਲ ਇਕ ਪੈਸਾ ਵੀ ਨਾ ਹੋਵੇ; ਪਰ ਦਾਦਾ ਭਾਈ ਨੇ ਉਹ ਸੁੱਖ ਸਾਧਨ ਅਤੇ ਪਿਆਰ ਤਿਆਗ ਛੱਡੇ ਹੋਏ ਸਨ ਜੋ ਉਨ੍ਹਾਂ ਦੇ ਤਬਕੇ ਦੇ ਦੂਜੇ ਲੋਕ ਉਨ੍ਹੀਂ ਦਿਨੀਂ ਭੋਗ ਰਹੇ ਸਨ।

ਮੈਂ ਤੇ ਮੇਰੇ ਵਰਗੇ ਅਨੇਕਾਂ ਹੋਰਨਾਂ ਨੇ ਇਸ ਸਤਿਕਾਰਯੋਗ ਮਨੁੱਖ ਕੋਲੋਂ ਬਾਕਾਇਦਗੀ, ਇਕ-ਚਿਤ ਦੇਸ਼ ਭਗਤੀ, ਸਾਦਗੀ, ਸੰਜਮਤਾ ਤੇ ਮੁਤਵਾਤਰ ਕੰਮ ਕਰਦੇ ਰਹਿਣ ਵਰਗੇ, ਸਬਕ ਸਿੱਖੇ ਹਨ। ਉਸ ਸਮੇਂ ਜਦੋਂ ਸਰਕਾਰ ਦੀ ਨੁਕਤਾਚੀਨੀ ਵਿਦਰੋਹ ਸਮਝਿਆ ਜਾਂਦਾ ਸੀ ਅਤੇ ਸੱਚ ਬੋਲਣ ਦੀ ਕਿਸੇ ਦੀ ਹਿੰਮਤ ਨਹੀਂ ਸੀ ਪੈਂਦੀ, ਦਾਦਾ ਭਾਈ ਨੇ ਸਰਕਾਰ ਦੀ ਕਰੜੇ ਤੋਂ ਕਰੜੇ ਸ਼ਬਦਾਂ ਵਿਚ ਪੜਚੋਲ ਕੀਤੀ ਅਤੇ ਸ਼ਾਸਨ ਦੀਆਂ ਕਮਜ਼ੋਰੀਆਂ ਦਲੇਰੀ ਨਾਲ ਦੱਸੀਆਂ। ਇਸ ਬਾਰੇ ਮੈਨੂੰ ਉੱਕਾ ਹੀ ਕੋਈ ਸੰਦੇਹ ਨਹੀਂ ਕਿ ਹਿੰਦੁਸਤਾਨ ਦੇ ਲੋਕ, ਜਿਚਰ ਦੁਨੀਆਂ ਵਿਚ ਹਿੰਦ ਦਾ ਵਜੂਦ ਕਾਇਮ ਹੈ, ਦਾਦਾਭਾਈ ਨੂੰ ਪਿਆਰ ਨਾਲ ਯਾਦ ਰੱਖਣਗੇ।

**(ਗੁਜਰਾਤੀ ਵਿਚੋਂ) ਨਵਜੀਵਨ, 7-9-1924**

# 5. ਵਿਲੀਅਮ ਏਵਰਟ ਗਲੈਡਸਟੋਨ

ਆਪਣੇ ਯੁੱਗ ਦੇ ਇਕ ਸੱਭ ਤੋਂ ਮਹਾਨ ਮਨੁੱਖ ਸ੍ਰੀ ਗਲੈਡਸਟੋਨ[1] ਦੀ ਜੀਵਨੀ

1. 1809-98, ਪ੍ਰਧਾਨ ਮੰਤਰੀ, 1868-74, 1880-85, 1886 ਤੇ 1892-94।

ਉਨ੍ਹਾਂ ਦੇ ਮੁੱਖੀ ਅਨੁਆਈ, ਸ੍ਰੀ ਮੋਰਲੇ[2] ਨੇ ਤਿੰਨਾਂ ਜਿਲਦਾਂ ਵਿਚ ਲਿਖੀ ਹੈ ਜਿਹੜੀ ਪਿੱਛੇ ਜਿਹੇ ਹੀ ਪ੍ਰਕਾਸ਼ਿਤ ਹੋਈ ਹੈ। ਕਿਉਂ ਜੁ ਹਿੰਦੁਸਤਾਨ ਵਿਚ ਜੀਵਨੀ ਕੋਈ ਟਾਵੀਂ ਹੀ ਲਿਖੀ ਜਾਂਦੀ ਹੈ, ਇਸੇ ਲਈ ਉਥੇ ਲੋਕ ਇਸ ਦੀ ਕਦਰ ਨਹੀਂ ਕਰ ਸਕੇ। ਇਸ ਮਾਮਲੇ ਵਿਚ ਪੱਛਮ ਦੇ ਲੋਕ ਵਧੇਰੇ ਉੱਨਤ ਹਨ। ਮਹਾਂਪੁਰਖਾਂ ਦੇ ਜੀਵਨ ਤੋਂ ਕਈ ਪ੍ਰਕਾਰ ਦੇ ਸਬਕ ਸਿਖੇ ਜਾਂਦੇ ਹਨ, ਅਤੇ ਉਹ ਭਾਈਚਾਰੇ ਉਤੇ ਡੂੰਘੀ ਛਾਪ ਛੱਡਦੇ ਹਨ।

ਸ੍ਰੀ ਚੰਦਾਵਾਰਕਰ ਨੇ 22 ਨਵੰਬਰ, 1903 ਨੂੰ ਬੰਬਈ ਵਿਖੇ ਪ੍ਰਾਰਥਨਾ ਸਮਾਜ ਹਾਲ ਵਿਚ ਪ੍ਰਤਿਸ਼ਠਿਤ ਦਰਸ਼ਕਾਂ ਸਾਹਮਣੇ ਜਿਸ ਤਰ੍ਹਾਂ ਦੇ ਮਨੁੱਖ ਸ੍ਰੀ ਗਲੈਡਸਟੋਨ ਸਨ, ਉਸ ਬਾਰੇ ਤਕਰੀਰ ਕੀਤੀ। ਆਪਣੀ ਤਕਰੀਰ ਦਾ ਅਰੰਭ ਇਹ ਦੱਸਦਿਆਂ ਕੀਤਾ ਕਿ ਮਹਾਂਪੁਰਖ ਕੌਣ ਹੁੰਦੇ ਹਨ, ਉਨ੍ਹਾਂ ਵਿਚ ਕਿਹੜੇ ਕਿਹੜੇ ਗੁਣ ਹੋਣੇ ਜ਼ਰੂਰੀ ਹਨ ਅਤੇ ਸ੍ਰੀ ਗਲੈਡਸਟੋਨ ਕਿਸ ਪ੍ਰਕਾਰ ਦੇ ਮਨੁੱਖ ਸਨ। ਇਸ ਬਾਰੇ ਭੂਮਿਕਾ ਵਜੋਂ ਸੰਖੇਪ ਜਿਹੀ ਟਿੱਪਣੀ ਪਿਛੋਂ ਕਿ ਯੂਰਪ ਦੇ ਸੱਭੇ ਲੋਕ ਸ੍ਰੀ ਗਲੈਡਸਟੋਨ ਨੂੰ ਮਹਾਂਪੁਰਖ ਕਿਉਂ ਸਮਝਦੇ ਹਨ, ਸ੍ਰੀ ਚੰਦਾਵਾਰਕਰ ਨੇ ਉਨ੍ਹਾਂ ਨੂੰ ਸ਼ਰਧਾਂਜਲੀ ਭੇਟ ਕੀਤੀ। ਅਜਿਹਾ ਕਰਦਿਆਂ, ਦਰਸ਼ਨਵੇਤਾ, ਐਮਰਸਨ, ਦੀ ਉਦਾਹਰਣ ਦਿਤੀ, ਅਤੇ ਕਿਹਾ ਕਿ ਕੇਵਲ ਉਸੇ ਨੂੰ ਹੀ ਮਹਾਨ ਆਖਿਆ ਜਾ ਸਕਦਾ ਹੈ ਜਿਸ ਵਿਚ ਨਿਮਰਤਾ, ਸਾਊਪਨ, ਸਹਿਜ, ਦਿਆਲਤਾ, ਉਨ੍ਹਾਂ ਲਈ ਵੀ ਸਤਿਕਾਰ ਜਿਨ੍ਹਾਂ ਦੇ ਵਿਚਾਰ ਵੱਖਰੇ ਹਨ, ਉਹ ਭਾਵੇਂ ਕਿੱਡੇ ਹੀ ਗ਼ਲਤੀ ਉਤੇ ਕਿਉਂ ਨਾ ਹੋਣ, ਸਮਝਣ ਦੀ ਸਮਰੱਥਾ, ਦੂਰ-ਦ੍ਰਿਸ਼ਟੀ, ਸਦੀਵੀ ਸੱਚ ਲਈ ਅਡੋਲ ਸ਼ਰਧਾ ਅਤੇ ਆਪਣਾ ਕੰਮ ਕਰਨ ਲਈ ਦ੍ਰਿੜ੍ਹਤਾ ਵਰਗੇ ਗੁਣ ਉਘੜਵੀਂ ਤਰ੍ਹਾਂ ਮੌਜੂਦ ਹੋਣ। ਐਮਰਸਨ ਇਸ ਤਰ੍ਹਾਂ ਦੇ ਹੀ ਮਨੁੱਖ ਸਨ। ਸ੍ਰੀ ਚੰਦਾਵਾਰਕਰ ਨੇ ਕਿਹਾ, ਮਹਾਨਤਾ ਦੀ ਪ੍ਰਾਪਤੀ ਅਹਿਮਕਾਨਾ ਗੱਲਾਂ ਦੁਆਰਾ ਨਹੀਂ, ਸਗੋਂ ਕਮਗੋਈ ਦੀ ਸਾਧਨਾ ਦੁਆਰਾ ਹੀ ਕੀਤੀ ਜਾ ਸਕਦੀ ਹੈ।

ਸ੍ਰੀ ਮੋਰਲੇ ਦੀ ਲਿਖੀ ਜੀਵਨੀ ਤੋਂ ਮਲੂਮ ਹੁੰਦਾ ਹੈ ਕਿ ਗਲੈਡਸਟੋਨ ਸਿਆਸਤ-ਦਾਨ ਤੇ ਨੀਤੀਵਾਨ ਵਜੋਂ ਓਡੇ ਹੀ ਮਹਾਨ ਸਨ ਜੇਡੇ ਇਕ ਦਰਸ਼ਨਵੇਤਾ ਵਜੋਂ ਐਮਰਸਨ ਸਨ। ਇਸੇ ਮਹਾਨਤਾ ਸਦਕਾ ਇੰਗਲੈਂਡ ਹੀ ਨਹੀਂ ਸਗੋਂ ਦੂਜੇ ਕਈ ਰਾਸ਼ਟਰ ਵੀ ਉਨ੍ਹਾਂ ਨੂੰ ਸਤਿਕਾਰਦੇ ਹਨ। ਆਪਣੇ ਫਰਜ਼ਾਂ ਤੇ ਸਮਰੱਥਾਵਾਂ ਬਾਰੇ ਸ੍ਰੀ ਗਲੈਡਸਟੋਨ ਨਾਲੋਂ ਵਧੇਰੇ ਗਿਆਨ ਹੋਰ ਕਿਸੇ ਨੂੰ ਨਹੀਂ ਸੀ। ਇਸ ਦਾ ਸਭ ਤੋਂ ਚੰਗਾ ਸਬੂਤ ਉਨ੍ਹਾਂ ਦੀ ਡਾਇਰੀ ਹੈ ਜੋ ਉਹ ਬਾਕਾਇਦਾ ਤੌਰ ਤੇ ਅਤੇ ਧਿਆਨ ਨਾਲ ਲਿਖਦੇ। ਉਹ ਤੀਬਰ ਮਨੋਵੇਗ ਨਾਲ ਰਾਸ਼ਟਰੀ ਉੱਨਤੀ ਦੇ ਇੱਛਕ ਸਨ, ਅਤੇ ਉਹ ਇਲਮ ਨੂੰ ਏਡੀ ਡੂੰਘੀ ਤਰ੍ਹਾਂ ਪਿਆਰਦੇ ਸਨ ਕਿ ਸਰਕਾਰ ਤੇ ਲੋਕ, ਦੋਵੇਂ, ਉਨ੍ਹਾਂ ਨੂੰ ਸਤਿਕਾਰਦੇ ਸਨ, ਅਤੇ ਉਹ ਉਨ੍ਹਾਂ ਦੇ ਮਹਿਬੂਬ ਸਨ। ਉਹ ਕਮਾਲ ਦੀ ਸਿਆਣਪ ਦੇ ਮਾਲਕ ਸਨ ਅਤੇ ਮਿਸਾਲੀ ਸਿਆਸਤਦਾਨ ਸਨ। ਉਨ੍ਹਾਂ ਨੇ ਜਿਹੜੇ ਕੰਮ ਨੂੰ ਵੀ

2. ਅੱਗੇ ਚਲ ਕੇ ਵਿਸਕਾਉਂਟ ਜਾਹਨ ਮੋਰਲੇ (1838-1923), ਉਦਾਰਵਾਦੀ ਸਿਆਸਤ-ਦਾਨ ਤੇ ਲਿਖਾਰੀ. ਆਇਰਲੈਂਡ ਲਈ ਮੰਤਰੀ 1886 ਤੇ 1892-95, ਅਤੇ ਭਾਰਤ ਰਾਜ ਦੇ ਸਕੱਤਰ 1905-10।

ਹੱਥ ਪਾਇਆ ਉਹਨੂੰ ਕਮਾਲ ਦੀ ਪ੍ਰਾਪਤੀ ਨਾਲ ਪੂਰਣਤਾ ਤੇ ਪੁਚਾਇਆ। ਅਸਫਲਤਾ ਨੇ ਉਨ੍ਹਾਂ ਦਾ ਦਿਲ ਕਦੇ ਵੀ ਨਹੀਂ ਢਾਹਿਆ ਅਤੇ ਉਹ ਸਦਾ ਹੀ ਸੱਚ ਉਤੇ ਡਟੇ ਰਹੇ। ਸਫਲਤਾ ਨੇ ਉਨ੍ਹਾਂ ਨੂੰ ਅਭਿਮਾਨੀ ਨਹੀਂ ਬਣਾਇਆ, ਅਸਲ ਵਿਚ, ਜਦੋਂ ਦੁਨੀਆਂ ਦੇ ਲੋਕ ਉਨ੍ਹਾ ਤੇ ਖੁਸ਼ ਹੋਏ ਅਤੇ ਅਖਬਾਰ ਉਨ੍ਹਾਂ ਦੇ ਸੁਹਲੇ ਗਾਉਣ ਲੱਗੇ, ਉਨ੍ਹਾਂ ਨੇ ਕੇਵਲ ਆਪਣੀਆਂ ਤਰੁਟੀਆਂ ਬਾਰੇ ਹੀ ਸੋਚਿਆ। ਉਹ ਭਾਵੇਂ ਆਇਰਲੈਂਡ ਲਈ ਸੈਲਫ ਰੂਲ ਦਿਵਾਉਣ ਬਾਰੇ ਆਪਣੇ ਜਤਨ ਵਿਚ ਅਸਫਲ ਰਹੇ (ਤੇ ਇਹ) ਇੰਗਲੈਂਡ ਦੀ ਖੁਸ਼ਹਾਲੀ ਦੇ ਹਿਤਾਂ ਵਿਚ ਹੋਣਾ ਸੀ, ਇਥੋਂ ਤਕ ਕਿ ਅੰਗਰੇਜ਼ ਤੇ ਉਨ੍ਹਾਂ (ਗਲੈਡਸਟੋਨ) ਦੇ ਵਿਰੋਧੀ ਵੀ ਇਹ ਨਹੀਂ ਸੀ ਆਖ ਸਕੇ ਕਿ ਉਨ੍ਹਾਂ ਦੇ ਜਤਨ ਲੋਕਾਂ ਦੀ ਭਲਾਈ ਦੇ ਕਾਜ਼ ਵਿਚ ਨਹੀਂ ਸਨ ਕੀਤੇ ਗਏ। ਅਭਿਮਾਨ ਨੇ ਕਦੇ ਵੀ ਉਨ੍ਹਾਂ ਨੂੰ ਨਹੀਂ ਫੁਲਾਇਆ, ਉਦੋਂ ਵੀ ਨਹੀਂ ਜਦੋਂ ਉਨ੍ਹਾ ਨੇ ਸਰਕਾਰ ਤੇ ਲੋਕਾ ਦਾ ਆਦਰ ਸਨਮਾਨ ਜਿੱਤ ਲਿਆ ਸੀ। ਅਸਲ ਵਿਚ, ਉਹ ਲੋਕਾਂ ਦੇ ਸਤਿਕਾਰ ਦੀ ਸਰਕਾਰ ਦੇ ਸਤਿਕਾਰ ਨਾਲੋਂ ਬਹੁਤੀ ਕਦਰ ਕਰਦੇ ਸਨ, ਅਤੇ ਇਹ ਅਸਲ ਵਿਚ ਉਨ੍ਹਾਂ ਦੀ ਫਰਜ਼ ਸ਼ਨਾਸੀ ਦੀ ਉੱਚੀ ਭਾਵਨਾ ਅਤੇ ਉਨ੍ਹਾਂ ਦੇ ਸਾਊ ਸੁਭਾਉ ਦਾ ਸਦਕਾ ਹੀ ਸੀ। ਸ੍ਰੀ ਚੰਦਾਵਾਰਕਰ ਨੇ ਸ੍ਰੀ ਮੋਰਲੇ ਦੀ ਲਿਖੀ ਜੀਵਨੀ ਵਿਚੋਂ ਸ੍ਰੀ ਗਲੈਡਸਟੋਨ ਦੇ ਗੁਣਾਂ ਸੰਬੰਧੀ ਮਿਸਾਲਾਂ ਪੜ੍ਹ ਕੇ ਸੁਣਾਈਆਂ। ਇਨ੍ਹਾਂ ਵਿਚ ਸ਼ਾਮਿਲ ਸਨ ਇਸ ਮਹਾਂਪੁਰਖ ਦਾ ਸਾਊਪਨ ਤੇ ਨਿਮਰਤਾ, ਪਰਿਵਾਰ,ਰਾਜ ਤੇ ਲੋਕਾਂ ਲਈ ਭਗਤੀ-ਭਾਵਨਾ, ਮਲਿਕਾ ਵਲ ਵਫਾਦਾਰੀ, ਦੇਸ਼ਭਗਤੀ, ਅਤੇ ਨੈਤਿਕ ਨੇਮ ਵਿਚ ਵਿਸ਼ਵਾਸ, ਗੁਣ ਜਿਹੜੇ ਸਭ ਤੋਂ ਵੱਧ ਰੀਸ ਕਰਨ ਯੋਗ ਹਨ।......ਪ੍ਰਾਰਥਨਾ ਸਮਾਜ ਹਾਲ ਵਿਚ ਸ੍ਰੀ ਚੰਦਾਵਾਰਕਰ ਵਲੋਂ ਸ੍ਰੀ ਗਲੈਡਸਟੋਨ ਨੂੰ ਭੇਟ ਕੀਤੀ ਗਈ ਸ਼ਾਨਦਾਰ ਸ਼ਰਧਾਂਜਲੀ ਏਸ ਮਹਾਂਪੁਰਖ ਦੀ ਕਬਰ ਉਤੇ ਧਰੇ ਗਏ ਫੁੱਲਾਂ ਦੇ ਹਾਰ ਵਾਂਗ ਹੈ।

**(ਗੁਜਰਾਤੀ ਵਿਚੋਂ)**
**ਇੰਡੀਅਨ ਓਪੀਨੀਅਨ, 14-1-1904**

# 6. ਸ੍ਰੀ ਡੋਮਾਨ ਟੈਲੂ

ਅਸੀਂ ਬੜੇ ਦੁੱਖ ਨਾਲ ਜੋਹਨਸਬਰਗ ਦੇ ਇਕ ਯੋਗ ਤੇ ਸਰਗਰਮ ਹਿੰਦੁਸਤਾਨੀ, ਸ੍ਰੀ ਡੋਮਾਨ ਟੇਲੂ, ਦੇ ਆਪਣੀ ਜੁਆਨੀ ਵਿਚ ਹੀ ਪੂਰੇ ਹੋ ਜਾਣ ਦਾ ਐਲਾਨ ਕਰਦੇ ਹਾਂ। ਜੋਹਨਸਬਰਗ ਦੇ ਸਾਰੇ ਹਿੰਦੁਸਤਾਨੀ ਉਨ੍ਹਾਂ ਨੂੰ ਚੰਗੀ ਤਰ੍ਹਾਂ ਜਾਣਦੇ ਸਨ। ਉਹ ਉਮਗੇਨੀ ਵਿਖੇ ਰਿਹਾ ਕਰਦੇ ਸਨ ਪਰ ਫੇਰ ਆਪਣੇ ਭਾਗ ਅਜ਼ਮਾਉਣ ਲਈ ਜੋਹਨਸਬਰਗ ਵਿਖੇ ਚਲੇ ਆਏ। ਕਰੜੀ ਘਾਲਣਾ ਦਾ ਸਦਕਾ, ਉਨ੍ਹਾਂ ਨੇ ਸੁਨਿਆਰੇ

ਵਜੋਂ ਆਪਣੇ ਕਿੱਤੇ ਤੋਂ, ਤੇ ਦੂਜੇ ਕਾਰੋਬਾਰ ਤੋਂ, ਅਤੇ ਜ਼ਮੀਨ ਦੇ ਮਾਲਕ ਵਜੋਂ ਕੁਝ ਧਨ ਕਮਾਇਆ, ਜ਼ਮੀਨ ਜਿਸ ਦਾ ਇਕ ਹਿੱਸਾ ਨਟਾਲ ਵਿਚ ਹੈ। ਆਪਣੀ ਹੀ ਮਿਹਨਤ ਨਾਲ ਉਨ੍ਹਾਂ ਨੇ ਥੋੜ੍ਹੀ ਅੰਗਰੇਜ਼ੀ ਸਿੱਖ ਲਈ, ਅਤੇ ਤਿਜਾਰਤੀ ਵਰਤੋਂ ਲਈ ਅਤੇ ਧਰਮ ਦੇ ਜਾਦੂ ਹੇਠ ਹਿੰਦੀ ਦਾ ਅਧਿਅਨ ਕੀਤਾ। ਉਹ ਤੀਬਰ ਤਰ੍ਹਾਂ ਧਰਮੀ ਬੰਦੇ ਸਨ, ਅਤੇ ਸਦਾ ਹੀ ਹਿੰਦੂ ਮਤ ਨੂੰ ਉਚਿਆਉਣਾ ਲੋਚਦੇ। ਆਪਣੇ ਸਰਬਜਨਕ ਕੰਮ ਵਿਚ ਵੀ ਉਹ ਉਤਸ਼ਾਹ ਪੂਰਨ ਸਨ। ਕਿਉਂ ਜੋ ਉਨ੍ਹਾਂ ਦੇ ਮਾਪੇ ਗਰੀਬ ਸਨ ਅਤੇ ਉਨ੍ਹਾਂ ਦੀ ਪਾਲਣਾ ਪੋਸਣਾ ਉਨ੍ਹਾਂ ਮੁਸ਼ਕਲਾਂ ਵਿਚ ਹੀ ਹੋਈ ਜਿਨ੍ਹਾਂ ਦਾ ਸਾਹਮਣਾ ਨਟਾਲ ਵਿਚ ਹਿੰਦੁਸਤਾਨੀਆਂ ਨੂੰ ਕਰਨਾ ਪੈਂਦਾ ਹੈ, ਉਨ੍ਹਾਂ ਨੇ ਸਾਬਰ ਰਹਿਣਾ, ਪਰ ਦ੍ਰਿੜ੍ਹਤਾ ਨਾਲ ਕਰਮ ਕਰਨਾ ਸਿੱਖ ਲਿਆ ਸੀ। ਇਹ ਤਜਰਬਾ ਜੋਹਨਸਬਰਗ ਵਿਖੇ ਉਨ੍ਹਾਂ ਦੇ ਕੰਮ ਆਇਆ।

ਉਨ੍ਹਾਂ ਨੇ ਜਿਹੜੇ ਕੰਮ ਦਾ ਵੀ ਬੀੜਾ ਚੁਕਿਆ, ਉਹਨੂੰ ਦ੍ਰਿੜ੍ਹਤਾ ਨਾਲ ਸਿਰੇ ਚੜ੍ਹਾਇਆ, ਪਰ ਉਹ ਜਾਣਦੇ ਸਨ ਕਿ ਆਪਣੀ ਤੀਬਰਤਾ ਨੂੰ ਹੱਦਾਂ ਦੇ ਅੰਦਰ ਰੱਖਦਿਆਂ ਹੋਇਆਂ ਕਾਰਜ ਕਿਵੇਂ ਕਰਦੇ ਰਹਿਣਾ ਹੈ। ਜੰਗ ਤੋਂ ਪਹਿਲਾਂ ਵੀ ਤੇ ਪਿਛੋਂ ਵੀ, ਉਨ੍ਹਾਂ ਨੇ ਹਿੰਦੁਸਤਾਨੀ ਭਾਈਚਾਰੇ ਦੀਆਂ ਸਰਬ ਜਨਕ ਸਰਗਰਮੀਆਂ ਵਿਚ ਸਰਗਰਮ ਹਿੱਸਾ ਲਿਆ। ਜਦੋਂ ਜੰਗ ਦਾ ਭੋਗ ਪਿਆ, ਤਾਂ ਉਨ੍ਹਾਂ ਨੇ ਆਪਣਾ ਸਾਰਾ ਵਕਤ, ਆਪਣੇ ਲਈ ਕਿਸੇ ਮੁਨਾਫੇ ਤੋਂ ਬਿਨਾਂ ਅਤੇ ਵੱਡੀ ਦਿਆਨਤਦਾਰੀ ਨਾਲ, ਆਪਣੇ ਦੇਸ਼ਵਾਸੀਆਂ ਲਈ ਪਰਮਿਟ ਹਾਸਲ ਕਰਨ ਦੇ, ਤੇ ਉਨ੍ਹਾਂ ਦੀਆਂ ਦੂਜੀਆਂ ਮੁਸ਼ਕਲਾਂ ਦੂਰ ਕਰਨ ਦੇ ਲੇਖੇ ਲਾਇਆ। ਜਦੋਂ, ਬੋਇਰ ਗੜਬੜ ਦੂਰ ਹੋ ਜਾਣ ਪਿਛੋਂ, ਬ੍ਰਿਟਿਸ਼ ਹੇਠ ਆਪਣੀਆਂ ਹਾਲਤਾਂ ਸੁਧਾਰਨ ਦੀਆਂ ਸਾਡੀਆਂ ਆਸਾਂ ਮਿੱਟੀ ਵਿਚ ਮਿਲ ਗਈਆਂ ਤਾਂ ਉਨ੍ਹਾਂ ਨੇ ਸਾਡੇ ਸਭਨਾਂ ਭਰਾਵਾਂ ਨੂੰ ਮੁਤਹਿਦ ਕਰਨ ਅਤੇ ਘੋਲ ਜਾਰੀ ਰਖਣ ਦੇ ਸਿਲਸਿਲੇ ਵਿਚ ਕੋਈ ਕਸਰ ਉਠਾ ਨਾ ਰਖੀ। ਹੋਰਨਾਂ ਨਾਲ ਮਿਲ ਕੇ, ਕਰੜੇ ਜਤਨ ਕੀਤੇ ਅਤੇ ਇੰਡੀਅਨ ਐਸੋਸੀਏਸ਼ਨ ਨਾਂ ਦੀ ਜਥੇਬੰਦੀ ਕਾਇਮ ਕੀਤੀ, ਅਤੇ ਇਹਦੇ ਲਈ ਫੰਡ ਉਗਰਾਹੁਣ ਦਾ ਕੰਮ ਦਿਨ ਰਾਤ ਕੀਤਾ। ਉਹ ਹੋਰ ਵਧੇਰੇ ਸਰਬਜਨਕ ਕੰਮ ਕਰਨਾ ਲੋਚਦੇ ਸਨ। ਉਨ੍ਹਾਂ ਦੀ ਮੌਤ ਦੇ ਰੂਪ ਵਿਚ, ਹਿੰਦੁਸਤਾਨੀ ਭਾਈਚਾਰਾ ਇਕ ਵਧੀਆ ਮਨੁੱਖ ਤੋਂ ਮਹਿਰੂਮ ਹੋ ਗਿਆ ਹੈ। ਉਹ "ਇੰਡੀਅਨ ਓਪੀਨੀਅਨ" ਦੇ ਏਜੰਟ ਸਨ ਅਤੇ ਖ਼ੁਦ ਆਪਣੇ ਕੰਮ ਦੀ ਕੁਰਬਾਨੀ ਦਿੰਦਿਆਂ, ਖ਼ੁਦ ਹਰ ਹਫਤੇ 50 ਕਾਪੀਆਂ ਵੇਚਿਆ ਕਰਦੇ ਸਨ, ਅਤੇ ਇਹਦੇ ਲਈ ਉਹ ਏਜੰਟ ਦਾ ਸਾਧਾਰਨ ਕਮਿਸ਼ਨ ਵੀ ਨਹੀਂ ਸਨ ਪਰਵਾਨ ਕਰਦੇ ਜਿਸ ਦੇ ਉਹ ਹੱਕਦਾਰ ਸਨ। ਅਸੀਂ ਉਨ੍ਹਾਂ ਦੇ ਪਰਿਵਾਰ ਦੇ ਮੈਂਬਰਾਂ ਨੂੰ ਅਤੇ ਜੋਹਨਸਬਰਗ ਦੇ ਹਿੰਦੁਸਤਾਨੀਆਂ ਨੂੰ ਆਪਣਾ ਹਾਰਦਿਕ ਸੋਗ ਪੇਸ਼ ਕਰਦੇ ਹਾਂ ਅਤੇ ਰੱਬ ਅੱਗੇ ਪ੍ਰਾਰਥਨਾ ਕਰਦੇ ਹਾਂ ਕਿ ਉਨ੍ਹਾਂ ਦੀ ਆਤਮਾ ਨੂੰ ਮੁਕਤੀ ਬਖਸ਼ੇ।

**(ਗੁਜਰਾਤੀ ਵਿਚੋਂ) ਇੰਡੀਅਨ ਓਪੀਨੀਅਨ, 4-2-1904**

# 7. ਸ੍ਰੀ ਕਰੂਗਰ

ਸਾਬਕ ਪਰਧਾਨ ਕਰੂਗਰ ਨਹੀਂ ਰਹੇ, ਅਤੇ ਉਨ੍ਹਾਂ ਦੇ ਰੂਪ ਵਿਚ ਉਨ੍ਹੀਵੀਂ ਸਦੀ ਦੀ ਇਕ ਅੱਤ ਪ੍ਰਭਾਵਸ਼ਾਲੀ ਸ਼ਖਸੀਅਤ ਚਲਾਣਾ ਕਰ ਗਈ ਹੈ, ਅਤੇ ਇਸ ਤਰ੍ਹਾਂ ਦੁਨੀਆਂ ਨੂੰ ਵਧੇਰੇ ਗਰੀਬ ਬਣਾ ਗਈ ਹੈ। ਉਹ ਇਕ ਮਜ਼ਬੂਤ ਹਸਤੀ ਸਨ, ਜਿਨ੍ਹਾਂ ਵਿਚ ਸ਼ਾਇਦ ਕਈ ਵਿਰੋਧਤਾਈਆਂ ਸਨ, ਪਰ ਵਾਸਤਵਿਕ ਸਿੱਟਾ ਨਿਰਸੰਦੇਹ ਹੀ ਉਨ੍ਹਾਂ ਦੇ ਪੱਖ ਵਿਚ ਸੀ। ਉਨ੍ਹਾਂ ਵਲ ਜਿਨ੍ਹਾਂ ਨੂੰ ਉਹ ਮਾਣ ਨਾਲ ਆਪਣੇ ਲੋਕ ਸੱਦਦੇ ਸਨ, ਉਨ੍ਹਾਂ ਦੀ ਸ਼ਰਧਾ ਬੇਮਿਸਾਲ ਸੀ, ਇਥੋਂ ਤਕ ਕਿ ਉਨ੍ਹਾਂ ਨੇ ਬ੍ਰਿਟਿਸ਼ ਵਰਗੀ ਤਾਕਤਵਰ ਕੌਮ ਨੂੰ ਲਲਕਾਰਨ ਦੀ ਜੋ ਗ਼ਲਤੀ ਕੀਤੀ, ਉਹ ਇਕ ਅਜਿਹੀ ਗ਼ਲਤੀ ਹੈ ਜਿਹੜੀ ਉਨ੍ਹਾਂ ਦੇ ਵਿਰੁੱਧ ਜਾਣ ਦੀ ਥਾਂ ਪੱਖ ਵਿਚ ਹੀ ਜਾਂਦੀ ਹੈ। ਇਹ ਆਪਣੇ ਦੇਸ਼ ਤੇ ਆਪਣੇ ਲੋਕਾਂ ਲਈ ਉਨ੍ਹਾਂ ਦਾ ਤੀਬਰ ਪਿਆਰ ਹੀ ਸੀ ਜਿਸ ਨੇ ਉਨ੍ਹਾਂ ਤੋਂ ਮਾਰੂ ਕਦਮ ਪੁਟਵਾਇਆ। ਇਸ ਸੰਬੰਧ ਵਿਚ ਫੋਕਾ ਅਭਿਮਾਨ ਉੱਕਾ ਹੀ ਕੋਈ ਨਹੀਂ। ਉਹ ਸਮਝਦੇ ਸਨ ਕਿ ਉਹ ਠੀਕ ਰਾਹ ਤੇ ਹਨ। ਤੌਰੇਤ ਦੀ ਸਿੱਖਿਆ ਵਿਚ ਉਨ੍ਹਾਂ ਦੇ ਵਿਸ਼ਵਾਸ ਨੂੰ ਕਮਾਲ ਪ੍ਰਾਪਤੀ ਹਾਸਲ ਸੀ ਅਤੇ ਉਨ੍ਹਾਂ ਦਾ ਯਕੀਨ ਸੀ ਕਿ ਰੱਬ ਉਨ੍ਹਾਂ ਦੇ ਵਲ ਹੈ, ਅਤੇ ਅਜਿਹੀ ਸੂਰਤ ਵਿਚ, ਉਹ ਕਦੇ ਵੀ ਹਾਰ ਨਹੀਂ ਸਕਦੇ। ਸੱਚਮੁਚ ਹੀ, ਮਸਲੇ ਦੇ ਆਖਰਕਾਰ ਹੱਲ ਹੋ ਜਾਣ ਪਿਛੋਂ ਵੀ, ਉਸ ਛੋਟੇ ਜਿਹੇ ਦੌਰ ਵਿਚ ਜਦੋਂ ਉਹ ਇਸ ਧਰਤੀ ਉਤੇ ਰਹੇ, ਉਹ ਕਦੇ ਵੀ ਡਾਵਾਂਡੋਲ ਨਾ ਹੋਏ, ਅਤੇ ਬਹੁਤ ਸਾਰੇ ਬੋਇਰਾਂ ਵਾਂਗ, ਇਹ ਯਕੀਨ ਕਰਦੇ ਰਹੇ ਕਿ ਅਜੇ ਵੀ ਬਰਤਾਨਵੀ ਇਲਹਾਕ ਵਿਚ ਉਨ੍ਹਾਂ ਦੀ ਭਲਾਈ ਹੈ ਅਤੇ ਇਸ ਤਰ੍ਹਾਂ ਨਿਰਸੰਦੇਹ ਹੀ ਹੋਵੇਗਾ, ਸ਼ਾਇਦ ਉਸ ਢੰਗ ਨਾਲ ਤਾਂ ਨਹੀਂ ਜਿਵੇਂ ਉਹ ਚਾਹੁਣਗੇ, ਪਰ ਰੱਬ ਦੇ ਢੰਗ ਤਰੀਕੇ ਸਾਡੇ ਢੰਗ ਤਰੀਕੇ ਨਹੀਂ ਹਨ, ਅਤੇ ਭਵਿੱਖ ਵਿਖਾਏਗਾ ਕਿ ਰਾਸ਼ਟਰ ਦੀ ਹੋਣੀ ਕਿਸ ਤਰ੍ਹਾਂ ਦੀ ਹੋਵੇਗੀ। ਇਹ ਅਕਸਰ ਜ਼ੋਰ ਨਾਲ ਆਖਿਆ ਜਾਂਦਾ ਹੈ ਕਿ ਪਰੀਟੋਰੀਆ ਤੋਂ ਮਰਹੂਮ ਪਰਧਾਨ ਦੀ ਉਡਾਣ ਦਾ ਕਾਰਣ ਬੁਜ਼ਦਿਲੀ ਸੀ। ਪਰ, ਅਸੀਂ ਕਦੇ ਵੀ ਇਸ ਦੋਸ਼ ਨਾਲ ਸਹਿਮਤ ਨਹੀਂ ਹੋ ਸਕੇ। ਉਨ੍ਹਾਂ ਨੇ ਸੋਚਿਆ ਸੀ ਕਿ ਉਹ ਦੂਰ ਰਹਿੰਦਿਆਂ ਹੋਇਆਂ ਆਪਣੇ ਦੇਸ਼ ਦੀ ਚੰਗੀ ਸੇਵਾ ਕਰ ਸਕਣਗੇ ਅਤੇ ਦੂਰੋਂ ਮਾਮਲੇ ਨਜਿੱਠਣਗੇ ਅਤੇ ਉਹ ਚਲੇ ਗਏ। ਇਹ ਸੋਚਣਾ ਕਿ ਬਹਾਦਰ ਆਦਮੀ ਜਿਨ੍ਹਾਂ ਨੇ, ਜਦੋਂ ਉਨ੍ਹਾਂ ਨੂੰ ਸ਼ੇਰ ਨੇ ਜ਼ਖ਼ਮੀ ਕੀਤਾ, ਖ਼ੁਦ ਆਪਣੇ ਹੱਥ ਨਾਲ ਆਪਣੀ ਇਕ ਉਂਗਲੀ ਕੱਟੀ ਅਤੇ ਜ਼ਖ਼ਮ ਦੀ ਮਲ੍ਹਮ ਪੱਟੀ ਕੀਤੀ ਇੰਜ ਆਪਣੇ ਕੰਮ ਵਿਚ ਜੁਟਿਆ ਰਿਹਾ ਜਿਵੇਂ ਕੁਝ ਵੀ ਤਾਂ ਨਹੀਂ ਵਾਪਰਿਆ ਹੁੰਦਾ, ਖ਼ਤਰੇ ਵਾਲੀ ਪਦਵੀ ਤੋਂ ਦੌੜ ਜਾਵੇਗਾ, ਗ਼ਲਤ ਵਿਚਾਰ ਹੈ। ਮਹਾਂਦੀਪ ਵਿਚ ਉਨ੍ਹਾਂ ਦਾ ਆਚਰਣ ਵੀ ਮਹਾਨ ਤੇ ਧਰਮੀ ਬੰਦੇ ਦੀ ਸ਼ਾਨ ਦੇ ਸ਼ਾਇਆਂ ਸੀ। ਉਨ੍ਹਾਂ ਨੇ ਕੋਈ ਅਯੋਗ

"ਚੜਚਿੜਾਪਨ ਨਹੀਂ ਦਰਸਾਇਆ, ਭਾਣਾ ਮੰਨਿਆਂ, ਇਥੋਂ ਤਕ ਕਿ ਆਪਣੇ ਸਲਾਹ ਮਸ਼ਵਰੇ ਨਾਲ ਆਪਣੇ ਲੋਕਾਂ ਦੀ ਅਗਵਾਈ ਵੀ ਕਰਦੇ ਰਹੇ। ਉਨ੍ਹਾਂ ਨੇ ਆਪਣੇ ਪਿਛੇ ਜਿਹੜਾ ਇਕ ਸਬਕ ਛੱਡਿਆ, ਉਹ ਹੈ ਉਨ੍ਹਾਂ ਦੀ ਇਕ-ਚਿਤ ਭਾਵੇਂ ਕਦੇ ਕਦੇ ਗੁਮਰਾਹ ਵੀ, ਦੇਸ਼ਭਗਤੀ, ਅਤੇ ਅਸੀਂ ਜੁਰਅਤ ਨਾਲ ਸੋਚਦੇ ਹਾਂ ਕਿ ਅਗਲੀਆਂ ਪੀੜ੍ਹੀਆਂ ਉਨ੍ਹਾਂ ਨੂੰ ਇਕ ਪੱਕੇ ਦੇਸ਼ਭਗਤ ਵਜੋਂ ਹੀ ਯਾਦ ਕਰਨਗੀਆਂ। ਬ੍ਰਿਟਿਸ਼ ਇੰਡੀਅਨਾਂ ਕੋਲ ਨਿੱਜੀ ਤੌਰ ਤੇ ਮਰਹੂਮ ਸਿਆਸਤਦਾਨ ਦਾ ਧੰਨਵਾਦੀ ਹੋਣ ਲਈ ਕੁਝ ਵੀ ਤਾਂ ਨਹੀਂ। ਅਸੀਂ ਤਾਂ ਅਜੇ ਵੀ ਟਰਾਂਸਵਾਲ ਵਿਖੇ ਉਨ੍ਹਾਂ ਦੇ ਕਾਨੂੰਨ ਹੇਠ ਸੰਤਾਪ ਭੋਗ ਰਹੇ ਹਾਂ, ਪਰ ਇਹ ਗੱਲ ਉਨ੍ਹਾਂ ਦੀਆਂ ਵੱਡੀਆਂ ਖੂਬੀਆਂ ਨੂੰ ਮੰਨਣ ਅਤੇ ਉਨ੍ਹਾਂ ਲੋਕਾਂ ਨਾਲ ਸ਼ਾਮਿਲ ਹੋਣ ਦੇ ਸਿਲਸਿਲੇ ਵਿਚ ਜਿਹੜੇ ਏਡੇ ਵੱਡੇ ਆਦਮੀ ਦੀ ਮੌਤ ਦਾ ਸੋਗ ਮਨਾ ਰਹੇ ਹਨ, ਸਾਡੇ ਦੇਸ਼ਵਾਸੀਆਂ ਦੀ ਬਾਧਕ ਨਹੀਂ ਬਣਨੀ ਚਾਹੀਦੀ।

**ਇੰਡੀਅਨ ਓਪੀਨੀਅਨ, 23-7-1904**

# 8. ਵਿਲੀਅਮ ਡਿਗਬੀ

ਸ੍ਰੀ ਵਿਲੀਅਮ ਡਿਗਬੀ, ਸੀ.ਆਈ.ਈ. ਦੀ ਮੌਤ ਦੇ ਰੂਪ ਵਿਚ ਹਿੰਦੁਸਤਾਨ ਇਕ ਅਜੇਹੇ ਹਿਮਾਇਤੀ ਤੋਂ ਵਾਂਝਿਆਂ ਹੋ ਗਿਆ ਹੈ ਜਿਨ੍ਹਾਂ ਦੀ ਥਾਂ ਭਰਨੀ ਮੁਸ਼ਕਲ ਹੋਵੇਗੀ।[1] ਹਿੰਦੁਸਤਾਨੀ ਕਾਜ਼ ਦੀ ਉਨ੍ਹਾਂ ਵਲੋਂ ਵਕਾਲਤ ਜ਼ੋਰਦਾਰ ਤੇ ਸੂਝ ਬੂਝ ਵਾਲੀ ਸੀ। ਹਿੰਦੁਸਤਾਨ ਦੇ ਸੰਬੰਧ ਵਿਚ ਉਨ੍ਹਾਂ ਦਾ ਅਦੁੱਤੀ ਅਨੁਭਵ ਆਪਣੇ ਵਿਰੋਧੀਆਂ ਨੂੰ ਉੱਤਰ ਦੇਣ ਵਿਚ ਉਨ੍ਹਾਂ ਦੇ ਕੰਮ ਆਇਆ। ਉਹ ਇੰਡੀਅਨ ਪੁਲੀਟੀਕਲ ਏਜੰਸੀ ਦੇ ਮੋਢੀ ਅਤੇ "ਇੰਡੀਆ" ਦੇ ਪਹਿਲੇ ਐਡੀਟਰ ਸਨ ਜਿਹੜਾ ਉੱਘੀ ਸੇਵਾ ਕਰਦਾ ਰਿਹਾ ਹੈ, ਅਤੇ ਬਿਨਾਂ ਕਿਸੇ ਅਪਜਸ ਦੇ ਡਰ ਦੇ ਅਸੀਂ ਆਖ ਸਕਦੇ ਹਾਂ ਕਿ ਮਰਹੂਮ ਪਤਵੰਤੇ ਵਲੋਂ ਇਸ ਰਸਾਲੇ ਦੇ ਸੰਪਾਦਨ ਦੀ ਕੋਈ ਬਰਾਬਰੀ ਕੀਤੀ ਹੀ ਨਹੀਂ ਜਾ ਸਕਦੀ। ਆਪਣੀਆਂ ਭਰਪੂਰ ਲਿਖਤਾਂ ਵਿਚ ਮਰਹੂਮ ਸ੍ਰੀ ਡਿਗਬੀ ਨੇ ਵੱਖ ਵੱਖ ਹਿੰਦੁਸਤਾਨੀ ਸਵਾਲ ਆਮ ਲੋਕਾਂ ਸਾਹਮਣੇ ਰੱਖੇ। ਮ੍ਰਿਤਕ ਪਤਵੰਤੇ ਪਰਿਵਾਰ ਨੂੰ ਅਸੀਂ ਆਪਣਾ ਹਾਰਦਿਕ ਸੋਗ ਪੇਸ਼ ਕਰਦੇ ਹਾਂ।

**ਇੰਡੀਅਨ ਓਪੀਨੀਅਨ, 29-10-1904**

1. ਵਿਲੀਅਮ ਡਿਗਬੀ (1849-1904) ਹਿੰਦੁਸਤਾਨੀ ਆਰਥਕ ਮਸਲਿਆਂ ਬਾਰੇ ਵਿਸ਼ੇਸ਼ਗ, "ਪ੍ਰਾਸਪਰਸ ਬ੍ਰਿਟਿਸ਼ ਇੰਡੀਆ" ਦਾ ਕਰਤਾ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਦੀ ਬ੍ਰਿਟਿਸ਼ ਕਮੇਟੀ ਦਾ ਮੈਂਬਰ।

# 9. ਜਮਦਸ਼ੇਜੀ ਨਾਸੇਰਵਾਂਜੀ ਟਾਟਾ

ਬੀਤੇ ਅਪ੍ਰੈਲ ਵਿਚ ਮਰਹੂਮ ਸ੍ਰੀ ਟਾਟਾ[1] ਦੀ ਯਾਦ ਨੂੰ ਕਾਇਮ ਰਖਣ ਦੇ ਸੰਬੰਧ ਵਿਚ ਬੰਬਈ ਵਿਖੇ ਟਾਊਨ ਹਾਲ ਵਿਚ ਵਿਸ਼ਾਲ ਇਕੱਤਰਤਾ ਹੋਈ ਜਿਸ ਦੀ ਪ੍ਰਧਾਨਗੀ ਦੇ ਫਰਜ਼ ਗਵਰਨਰ ਲਾਰਡ ਲਮਿੰਗਟਨ ਨੇ ਨਿਭਾਏ। ਬੰਬਈ ਹਾਈ ਕੋਰਟ ਦੇ ਉੱਘੇ ਚੀਫ ਜਸਟਿਸ, ਸਰ ਲਾਰੰਸ, ਜੈਨਕਿਨਸ, ਨੇ ਯਾਦਗਾਰ ਕਾਇਮ ਕਰਨ ਬਾਰੇ ਪਹਿਲਾ ਮਤਾ ਪੇਸ਼ ਕੀਤਾ। ਜਸਟਿਸ ਬਦਰੁਦੀਨ ਤਿਆਬਜੀ,[2] ਜਸਟਿਸ ਚੰਦਾਵਾਰਕਰ, ਆਨਰੇਬਲ ਸ੍ਰੀ ਪਾਰੇਖ[3], ਸਰ ਭਾਲਚੰਦਰ[4] ਤੇ ਹੋਰ ਕਈ ਇਸ ਇਕੱਤਰਤਾ ਵਿਚ ਸ਼ਾਮਿਲ ਹੋਏ। ਸਮੇਤ ਗਵਰਨਰ ਦੇ ਸਭਨਾਂ ਹੀ ਬੁਲਾਰਿਆਂ ਨੇ ਦੱਸਿਆ ਕਿ ਸ੍ਰੀ ਟਾਟਾ ਵਰਗਾ ਉਦਾਰਵਾਦੀ ਸਾਦਾ ਤੇ ਤੀਖਣ ਬੁੱਧ ਪਤਵੰਤਾ ਹਿੰਦੁਸਤਾਨ ਵਿਚ ਪਹਿਲਾਂ ਕਦੇ ਨਹੀਂ ਹੋਇਆ। ਸ੍ਰੀ ਤਾਟਾ ਨੇ ਜੋ ਕੁਝ ਵੀ ਕੀਤਾ, ਉਨ੍ਹਾਂ ਨੇ ਸਵੈ ਹਿੱਤ ਨੂੰ ਕਦੇ ਵੀ ਸਾਹਮਣੇ ਨਹੀਂ ਰਖਿਆ, ਉਨ੍ਹਾਂ ਨੇ ਸਰਕਾਰ ਤੋਂ ਕਦੇ ਵੀ ਕੋਈ ਖ਼ਿਤਾਬ ਨਹੀਂ ਚਾਹਿਆ, ਨਾ ਹੀ ਉਨ੍ਹਾਂ ਕਦੇ ਜਾਤ ਜਾਂ ਨਸਲਾਂ ਦੇ ਫਰਕਾਂ ਨੂੰ ਮੁਖ ਰਖਿਆ। ਜਿਵੇਂ ਕਿ ਜਸਟਿਸ ਬਦਰੁਦੀਨ ਨੇ ਕਿਹਾ, ਪਾਰਸੀ, ਮੁਸਲਮਾਨ, ਹਿੰਦੂ—ਉਨ੍ਹਾਂ ਦੀਆਂ ਨਜ਼ਰਾਂ ਵਿਚ ਸਾਰੇ ਬਰਾਬਰ ਸਨ। ਉਨ੍ਹਾਂ ਲਈ ਇਹੋ ਕਾਫੀ ਸੀ ਕਿ ਉਹ ਹਿੰਦੁਸਤਾਨੀ ਸਨ। ਉਹ ਡੂੰਘੀ ਦਇਆ ਵਾਲੇ ਮਨੁੱਖ ਸਨ। ਗਰੀਬਾਂ ਦੇ ਦੁੱਖਾਂ ਬਾਰੇ ਸੋਚਦਿਆਂ ਹੀ ਉਨ੍ਹਾਂ ਦੀਆਂ ਅੱਖਾਂ ਭਰ ਆਉਂਦੀਆਂ। ਉਹ ਭਾਵੇਂ ਬੇਅੰਤ ਧਨ ਦੇ ਮਾਲਕ ਸਨ, ਪਰ ਉਨ੍ਹਾਂ ਨੇ ਇਸ ਵਿਚੋਂ ਖ਼ੁਦ ਆਪਣੇ ਐਸ਼ੋ ਆਰਾਮ ਲਈ ਕੁਝ ਵੀ ਨਹੀਂ ਖਰਚਿਆ। ਉਨ੍ਹਾਂ ਦੀ ਸਾਦਗੀ ਵਰਣਨਯੋਗ ਸੀ। ਸ਼ਾਲਾ, ਹਿੰਦੁਸਤਾਨ ਬਹੁਤ ਸਾਰੇ ਟਾਟਿਆਂ ਨੂੰ ਪੈਦਾ ਕਰੇ।

**(ਗੁਜਰਾਤੀ ਵਿਚੋਂ) ਇੰਡੀਅਨ ਓਪੀਨੀਅਨ, 20-5-1905**

---

1. ਸਰ ਜਮਸ਼ੇਦਜੀ ਨਾਸੇਰਵਾਂਜੀ ਟਾਟਾ (1839-1904), ਹਿੰਦੁਸਤਾਨੀ ਉਦਯੋਗਪਤੀ ਤੇ ਦਾਨੀ।
2. ਬੰਬਈ ਬਾਰ ਦਾ ਸਿਰਕੱਢ ਮੈਂਬਰ ਅਤੇ ਅੱਗੇ ਚੱਲ ਕੇ ਬੰਬਈ ਹਾਈ ਕੋਰਟ ਦਾ ਜੱਜ। ਉਨ੍ਹਾਂ ਨੇ ਦਸੰਬਰ 1887 ਵਿਚ ਮਦਰਾਸ ਵਿਖੇ ਇੰਡੀਅਨ ਨੈਸ਼ਨਲ ਕਾਂਗਰਸ ਦੇ ਤੀਜੇ ਸਮਾਗਮ ਦੀ ਪ੍ਰਧਾਨਗੀ ਕੀਤੀ।
3. ਸਰ ਗੋਕੁਲਦਾਸ ਕਰਸਨਦਾਸ ਪਾਰੇਖ, ਬੰਬਈ ਲੈਜਿਸਲੇਟਿਵ ਕੌਂਸਲ ਦਾ ਮੈਂਬਰ।
4. ਸਰ ਭਾਲਚੰਦਰ ਭਤਾਵਦੇਕਰ, ਬੰਬਈ ਦਾ ਉੱਘਾ ਡਾਕਟਰ ਤੇ ਪਬਲਿਕ ਵਰਕਰ।

# 10. ਮੈਕਸਿਮ ਗੋਰਕੀ

ਰੂਸ ਦੇ ਲੋਕਾਂ ਅਤੇ ਖ਼ੁਦ ਸਾਡੇ ਲੋਕਾਂ ਵਿਚਕਾਰ, ਇਕ ਹੱਦ ਤਕ, ਮੁਕਾਬਲਾ ਕੀਤਾ ਜਾ ਸਕਦਾ ਹੈ। ਜਿਵੇਂ ਅਸੀਂ ਗਰੀਬ ਹਾਂ, ਰੂਸੀ ਲੋਕ ਵੀ ਗਰੀਬ ਹਨ। ਰਾਜ ਦੇ ਮਾਮਲੇ ਚਲਾਉਣ ਵਿਚ ਸਾਡੀ ਕੋਈ ਆਵਾਜ਼ ਨਹੀਂ ਅਤੇ ਸਾਨੂੰ ਬਿਨਾਂ ਕਿਸੇ ਉਜ਼ਰ ਦੇ ਟੈਕਸ ਤਾਰਨੇ ਪੈਂਦੇ ਹਨ, ਰੂਸੀਆਂ ਬਾਰੇ ਵੀ ਇਹ ਗੱਲ ਸੱਚ ਹੈ। ਇਸ ਤਰ੍ਹਾਂ ਦੇ ਜਬਰ ਨੂੰ ਵੇਖਦਿਆਂ ਕੁਝ ਰੂਸੀ ਸਮੇਂ ਸਮੇਂ ਇਸ ਵਿਰੁੱਧ ਦਲੇਰੀ ਨਾਲ ਨਿੱਤਰਦੇ ਹਨ। ਕੁਝ ਚਿਰ ਹੋਇਆ, ਰੂਸ ਵਿਚ ਬਗ਼ਾਵਤ ਹੋਈ ਸੀ ਅਤੇ ਇਸ ਵਿਚ ਹਿੱਸਾ ਲੈਣ ਵਾਲੇ ਮੁਖੀਆਂ ਵਿਚ ਮੈਕਸਿਮ ਗੋਰਕੀ[1] ਸਨ। ਉਹ ਅੱਤ ਗ਼ਰੀਬੀ ਦੀਆਂ ਹਾਲਤਾਂ ਦੇ ਜੰਮਪਲ ਸਨ। ਪਹਿਲਾਂ ਉਨ੍ਹਾਂ ਨੇ ਇਕ ਮੋਚੀ ਦੀ ਸ਼ਾਗਿਰਦੀ ਕੀਤੀ, ਜੀਹਨੇ ਉਨ੍ਹਾਂ ਨੂੰ ਕੱਢ ਦਿਤਾ। ਇਸ ਪਿਛੋਂ ਕੁਝ ਚਿਰ ਲਈ, ਸਿਪਾਹੀ ਵਜੋਂ ਸੇਵਾ ਕੀਤੀ। ਫ਼ੌਜ ਵਿਚ ਹੀ ਉਨ੍ਹਾਂ ਦੇ ਅੰਦਰ ਵਿਦਿਆ ਪ੍ਰਾਪਤੀ ਦੀ ਰੀਝ ਜਾਗੀ। ਪਰ ਗ਼ਰੀਬ ਹੋਣ ਕਾਰਨ ਉਹ ਕਿਸੇ ਚੰਗੇ ਸਕੂਲ ਵਿਚ ਦਾਖਲਾ ਨਾ ਲੈ ਸਕੇ। ਫੇਰ ਉਨ੍ਹਾਂ ਨੇ ਇਕ ਵਕੀਲ ਦੇ ਅਧੀਨ ਕੰਮ ਕੀਤਾ ਅਤੇ ਅੰਤ ਵਿਚ ਇਕ ਨਾਨਬਾਈ ਦੇ ਫੇਰੀ ਵਾਲੇ ਦਾ ਕੰਮ ਕੀਤਾ। ਇਸ ਸਾਰੇ ਸਮੇਂ ਉਹ ਖ਼ੁਦ ਆਪਣੇ ਜਤਨਾਂ ਰਾਹੀਂ ਆਪਣੇ ਆਪ ਨੂੰ ਸੁਸਿੱਖਿਅਤ ਕਰਦੇ ਰਹੇ। 1892 ਵਿਚ ਲਿਖੀ ਉਨ੍ਹਾਂ ਦੀ ਪਹਿਲੀ ਪੁਸਤਕ ਹੀ ਏਡੀ ਸ਼ਾਨਦਾਰ ਸੀ ਕਿ ਉਹ ਜਲਦੀ ਹੀ ਮਸ਼ਹੂਰ ਹੋ ਗਏ। ਇਸ ਪਿਛੋਂ, ਉਨ੍ਹਾਂ ਨੇ ਬੜਾ ਕੁਝ ਲਿਖਿਆ, ਤੇ ਇਨ੍ਹਾਂ ਸਭਨਾਂ ਦਾ ਇਕੋ ਇਕ ਮਨੋਰਥ ਸੀ, ਅਰਥਾਤ, ਲੋਕਾਂ ਨੂੰ ਜਿਨ੍ਹਾਂ ਜ਼ੁਲਮਾਂ ਹੇਠ ਉਹ ਕਿਰਤ ਕਰ ਰਹੇ ਸਨ ਉਨ੍ਹਾਂ ਵਿਰੁੱਧ ਜਗਾਉਣਾ, ਹਾਕਮਾਂ ਨੂੰ ਚੇਤਾਉਣੀ ਦੇਣਾ ਅਤੇ ਜਿਥੋਂ ਤਕ ਸੰਭਵ ਹੋਵੇ, ਸਰਬ ਜਨਕ ਸੇਵਾ ਕਰਨਾ। ਧਨ ਕਮਾਉਣ ਦੀ ਪਰਵਾਹ ਨਾ ਕਰਦਿਆਂ, ਉਹ ਏਡੀ ਪ੍ਰਚੰਡਤਾ ਤੇ ਕੁਤੱਤਣ ਨਾਲ ਲਿਖਦੇ ਹਨ ਕਿ ਹਾਕਮ ਉਨ੍ਹਾਂ ਉਪਰ ਤਿੱਖੀ ਨਜ਼ਰ ਰਖਦੇ ਹਨ। ਆਪਣੇ ਲੋਕਾਂ ਦੀ ਸੇਵਾ ਵਿਚ ਉਹ ਜੇਲ੍ਹ ਵੀ ਜਾ ਚੁਕੇ ਹਨ ਅਤੇ ਕੈਦ ਨੂੰ ਇਕ ਇੱਜ਼ਤ ਸਮਝਦੇ ਹਨ। ਕਹਿੰਦੇ ਹਨ ਕਿ ਯੂਰਪ ਵਿਚ ਹੋਰ ਕੋਈ ਲੇਖਕ ਨਹੀਂ ਜਿਸ ਦਾ ਕੱਦ ਲੋਕ ਅਧਿਕਾਰਾਂ ਦੇ ਹਿਮਾਇਤੀ ਵਜੋਂ ਮੈਕਸਿਮ ਗੋਰਕੀ ਦੇ ਕੱਦ ਜੇਡਾ ਹੋਵੇ।

**(ਗੁਜਰਾਤੀ ਵਿਚੋਂ) ਇੰਡੀਅਨ ਓਪੀਨੀਅਨ, 1-7-1905**

---

1. (1868-1936) ਰੂਸੀ ਨਾਵਲਕਾਰ।

# 11. ਜੋਸਫ ਮੇਜ਼ਨੀ

ਇਕ ਰਾਸ਼ਟਰ ਦੇ ਤੌਰ ਤੇ ਇਟਲੀ ਦੀ ਹੋਂਦ ਪਿਛੇ ਜਿਹੇ ਦੀ ਹੀ ਹੈ। 1870 ਤੋਂ ਪਹਿਲਾਂ ਇਟਲੀ ਅੰਦਰ ਬਹੁਤ ਸਾਰੀਆਂ ਛੋਟੀਆਂ ਛੋਟੀਆਂ ਰਿਆਸਤਾਂ ਸ਼ਾਮਲ ਸਨ। ਹਰ ਇਕ ਦਾ ਖ਼ੁਦ ਆਪਣਾ ਰਜਵਾੜਾ ਸੀ। 1870 ਤੋਂ ਪਹਿਲਾਂ ਉਹ ਹਿੰਦੁਸਤਾਨ ਜਾਂ ਅਜੋਕੇ ਕਾਠੀਆਵਾੜ ਨਾਲ ਮਿਲਦੀ ਜੁਲਦੀ ਸੀ। ਭਾਵੇਂ ਲੋਕ ਇਕੋ ਬੋਲੀ ਬੋਲਦੇ ਸਨ ਅਤੇ ਸੁਭਾਓ ਤੇ ਪ੍ਰਕਿਰਤੀ ਤੋਂ ਵੀ ਇਕੋ ਜਿਹੇ ਸਨ, ਉਹ ਸਭ ਵੱਖ ਵੱਖ ਰਿਆਸਤਾਂ ਦੇ ਵਫ਼ਾਦਾਰ ਸਨ। ਅੱਜ ਇਟਲੀ ਸੁਆਧੀਨ ਯੂਰਪੀ ਦੇਸ ਹੈ ਅਤੇ ਇਸ ਦੇ ਲੋਕਾਂ ਨੂੰ ਇਕ ਨਿਆਰਾ ਰਾਸ਼ਟਰ ਸਮਝਿਆ ਜਾਂਦਾ ਹੈ। ਇਹ ਸਭ ਇਕੋ ਇਕ ਆਦਮੀ ਦੀ ਪ੍ਰਾਪਤੀ ਆਖੀ ਜਾ ਸਕਦੀ ਹੈ ਤੇ ਉਹਦਾ ਨਾਂ ਹੈ ਜੋਸਫ ਮੇਜ਼ਨੀ। ਜੋਸਫ ਮੇਜ਼ਨੀ 22 ਜੂਨ 1805 ਨੂੰ ਜੇਨੋਆ ਵਿਖੇ ਪੈਦਾ ਹੋਏ। ਉਹ ਏਡਾ ਸੱਚਾ ਸੁੱਚਾ, ਏਡਾ ਨੇਕਨੀਅਤ ਤੇ ਏਡਾ ਦੇਸ਼ਭਗਤ ਸੀ ਕਿ ਉਸ ਦੀ ਜਨਮ ਸ਼ਤਾਬਦੀ ਮਨਾਉਣ ਦੇ ਸਿਲਸਿਲੇ ਵਿਚ ਯੂਰਪ ਭਰ ਵਿਚ ਵੱਡੀਆਂ ਤਿਆਰੀਆਂ ਕੀਤੀਆਂ ਜਾ ਰਹੀਆਂ ਹਨ। ਕਿਉਂ ਜੁ ਉਨ੍ਹਾਂ ਨੇ ਆਪਣਾ ਪੂਰਾ ਜੀਵਨ ਹੀ ਭਾਵੇਂ ਇਟਲੀ ਦੀ ਸੇਵਾ ਨੂੰ ਅਰਪਿਆ, ਉਹ ਏਡੇ ਵਿਸ਼ਾਲ ਚਿੱਤ ਸਨ ਕਿ ਉਨ੍ਹਾਂ ਨੂੰ ਹਰ ਦੇਸ਼ ਦਾ ਨਾਗਰਿਕ ਸਮਝਿਆ ਜਾ ਸਕਦਾ ਹੈ। ਇਹ ਉਨ੍ਹਾਂ ਦੀ ਨਿਰੰਤਰ ਚਾਹਨਾ ਰਹੀ ਕਿ ਹਰ ਰਾਸ਼ਟਰ ਮਹਾਨ ਬਣੇ ਅਤੇ ਏਕਤਾ ਵਿਚ ਰਹੇ।

ਮੇਜ਼ਨੀ ਨੇ ਤੇਰਾਂ ਦੀ ਉਮਰੇ ਹੀ ਵੱਡੀ ਸਿਆਣਪ ਵਿਖਾਈ। ਉਨ੍ਹਾਂ ਵਿਚ ਭਾਵੇਂ ਮਹਾਨ ਵਿਦਵਤਾ ਦੇ ਚਿੰਨ੍ਹ ਵਿਖਾਈ ਦਿੰਦੇ ਸਨ, ਉਨ੍ਹਾਂ ਨੇ ਦੇਸ਼ਭਗਤੀ ਦੇ ਕਾਰਨ ਆਪਣੀਆਂ ਪੁਸਤਕਾਂ ਲਾਂਭੇ ਧਰ ਦਿਤੀਆਂ ਅਤੇ ਕਾਨੂੰਨ ਦੀ ਪੜ੍ਹਾਈ ਕੀਤੀ ਅਤੇ ਆਪਣੇ ਕਾਨੂੰਨੀ ਗਿਆਨ ਨੂੰ ਗ਼ਰੀਬਾਂ ਦੀ ਮਦਦ ਲਈ ਖੁਲ੍ਹੇ ਦਿਲ ਨਾਲ ਵਰਤਣ ਲੱਗੇ। ਫੇਰ ਉਹ ਇਕ ਗੁਪਤ ਜਥੇਬੰਦੀ ਵਿਚ ਸ਼ਾਮਲ ਹੋ ਗਏ ਜਿਹੜੀ ਇਟਲੀ ਨੂੰ ਮੁਤਹਿਦ ਕਰਨ ਲਈ ਕੰਮ ਕਰ ਰਹੀ ਸੀ। ਜਦੋਂ ਇਟਲੀ ਦੇ ਰਜਵਾੜਿਆਂ ਨੂੰ ਇਸ ਦਾ ਪਤਾ ਲਗਾ, ਉਨ੍ਹਾਂ ਨੇ ਮੇਜ਼ਨੀ ਨੂੰ ਜੇਹਲ ਵਿਚ ਡੱਕ ਦਿਤਾ। ਜੇਲ੍ਹ ਵਿਚ ਬੰਦ ਵੀ ਉਹ ਆਪਣੇ ਦੇਸ਼ ਨੂੰ ਆਜ਼ਾਦ ਕਰਵਾਉਣ ਲਈ ਵਿਉਂਤਾਂ ਵਿਉਂਤਦੇ ਰਹੇ। ਅੰਤ ਵਿਚ, ਉਨ੍ਹਾਂ ਨੂੰ ਇਟਲੀ ਛੱਡ ਕੇ ਜਾਣਾ ਪਿਆ, ਉਹ ਮਾਰਸੇਲਜ਼ ਚਲੇ ਗਏ ਤੇ ਉਥੇ ਹੀ ਟਿਕ ਗਏ। ਪਰ, ਇਤਾਲਵੀ ਰਜਵਾੜਿਆਂ ਨੇ ਆਪਣਾ ਅਸਰ ਰਸੂਖ਼ ਵਰਤਦਿਆਂ ਏਸ ਸ਼ਹਿਰ ਵਿਚੋਂ ਵੀ ਉਨ੍ਹਾਂ ਨੂੰ ਕਢਵਾ ਦਿਤਾ। ਉਨ੍ਹਾਂ ਨੂੰ ਭਾਵੇਂ ਥਾਂ ਥਾਂ ਭਟਕਣਾ ਪਿਆ, ਉਨ੍ਹਾਂ ਨੇ ਦਿਲ ਨਾ ਛੱਡਿਆ ਅਤੇ ਆਪਣੀਆਂ ਲਿਖਤਾਂ ਗੁਪਤ ਤੌਰ ਤੇ ਇਟਲੀ ਭੇਜਦੇ ਰਹੇ, ਜਿਨ੍ਹਾਂ ਨੇ ਸਹਿਜੇ ਸਹਿਜੇ ਲੋਕਾਂ ਦੇ

ਦਿਮਾਗ਼ਾਂ ਨੂੰ ਪ੍ਰਭਾਵਿਤ ਕੀਤਾ । ਇਸ ਪ੍ਰਕਿਰਿਆ ਵਿਚ ਉਨ੍ਹਾਂ ਨੂੰ ਬੜਾ ਦੁੱਖ ਝੱਲਣਾ ਪਿਆ । ਜਾਸੂਸਾਂ ਤੋਂ ਬਚਣ ਲਈ ਉਹ ਭੇਸ ਬਦਲ ਕੇ ਦੌੜੇ ਫਿਰਦੇ, ਉਨ੍ਹਾਂ ਦੇ ਜੀਵਨ ਨੂੰ ਵੀ ਅਕਸਰ ਖ਼ਤਰੇ ਦਾ ਸਾਹਮਣਾ ਕਰਨਾ ਪਿਆ, ਪਰ ਉਨ੍ਹਾਂ ਇਹਨੂੰ ਗੌਲਿਆ ਹੀ ਨਹੀਂ ।

ਆਖਰਕਾਰ ਉਹ 1837 ਵਿਚ ਇੰਗਲੈਂਡ ਚਲੇ ਗਏ । ਉਥੇ ਉਨ੍ਹਾਂ ਨੂੰ ਏਡਾ ਦੁੱਖ ਤਾਂ ਨਹੀਂ ਸੀ ਭੋਗਣਾ ਪਿਆ, ਪਰ ਅੱਤ ਦੀ ਗਰੀਬੀ ਵਿਚ ਰਹਿਣਾ ਪਿਆ । ਇੰਗਲੈਂਡ ਵਿਚ ਉਨ੍ਹਾਂ ਦਾ ਇਸ ਦੇਸ ਦੇ ਵੱਡੇ ਆਗੂਆਂ ਨਾਲ ਸੰਪਰਕ ਕਾਇਮ ਹੋਇਆ ਤੇ ਉਨ੍ਹਾਂ ਤੋਂ ਮਦਦ ਮੰਗੀ ।

1848 ਵਿਚ ਮੇਜ਼ਨੀ ਗੇਰੀ ਬਾਲਡੀ ਨਾਲ ਇਟਲੀ ਪਰਤੇ, ਅਤੇ ਇਟਲੀ ਦੇ ਖ਼ੁਦਮੁਖ਼ਤਾਰ ਰਾਜ ਦੀ ਸਥਾਪਤੀ ਕੀਤੀ । ਪਰ ਚਾਲਬਾਜ਼ ਲੋਕਾਂ ਦੇ ਕਾਰਿਆਂ ਕਾਰਨ ਇਹ ਰਾਜ ਬਹੁਤਾ ਚਿਰ ਕਾਇਮ ਨਾ ਰਹਿ ਸਕਿਆ, ਅਤੇ ਮੇਜ਼ਨੀ ਨੂੰ ਮੁੜ ਦੇਸ਼ ਛੱਡ ਕੇ ਦੌੜ ਜਾਣਾ ਪਿਆ, ਉਨ੍ਹਾਂ ਦਾ ਅਸਰ ਘੱਟ ਨਾ ਹੋਇਆ । ਏਕਤਾ ਦੇ ਬੀਜ ਜੋ ਉਨ੍ਹਾਂ ਨੇ ਬੀਜੇ ਸਨ, ਉਹ ਪ੍ਰਫੁੱਲਤ ਹੋਏ, ਅਤੇ ਭਾਵੇਂ ਮੇਜ਼ਨੀ ਜਲਾਵਤਨ ਰਹੇ, ਇਟਲੀ 1870 ਵਿਚ ਇਕੋ ਇਕ ਸੰਯੁਕਤ ਬਾਦਸ਼ਾਹਤ ਬਣ ਗਿਆ । ਵਿਕਟਰ ਏਮਾਨੂਅਲ ਇਸ ਦਾ ਬਾਦਸ਼ਾਹ ਬਣਿਆ । ਮੇਜ਼ਨੀ ਨੂੰ ਆਪਣਾ ਦੇਸ਼ ਇਕਮਿਕ ਹੋਇਆ ਵੇਖ ਕੇ ਖੁਸ਼ੀ ਹੋਈ । ਪਰ ਕਿਉਂ ਜੁ ਉਨ੍ਹਾਂ ਨੂੰ ਦੇਸ ਵਿਚ ਪ੍ਰਵੇਸ਼ ਦੀ ਆਗਿਆ ਨਹੀਂ ਸੀ, ਉਹ ਭੇਸ ਬਦਲ ਕੇ ਉਥੇ ਜਾਇਆ ਕਰਦੇ ਸਨ । ਇਕ ਵਾਰ ਜਦੋਂ ਪੁਲਸ ਉਨ੍ਹਾਂ ਨੂੰ ਫੜਨ ਲਈ ਗਈ, ਉਨ੍ਹਾਂ ਨੇ ਸਿਪਾਹੀਆਂ ਲਈ ਇਸ ਤਰ੍ਹਾਂ ਦਰਵਾਜ਼ਾ ਖੋਲ੍ਹਿਆ ਜਿਵੇਂ ਉਹ ਦੁਆਰਪਾਲ ਹੋਣ, ਅਤੇ ਅੱਖ ਬਚਾ ਕੇ ਨਿਕਲ ਗਏ ।

ਮਾਰਚ 1873 ਵਿਚ ਇਸ ਮਹਾਂਪੁਰਖ ਦੀ ਮੌਤ ਹੋ ਗਈ । ਉਨ੍ਹਾਂ ਦੇ ਵੈਰੀ ਹੁਣ ਉਨ੍ਹਾਂ ਦੇ ਮਿੱਤਰ ਬਣ ਗਏ ਹੋਏ ਸਨ । ਲੋਕਾਂ ਨੇ ਉਨ੍ਹਾਂ ਦੀ ਅਸਲੀ ਯੋਗਤਾ ਪਛਾਣ ਲਈ ਹੋਈ ਸੀ । ਅੱਸੀ ਹਜ਼ਾਰ ਲੋਕ ਉਨ੍ਹਾਂ ਦੇ ਜਨਾਜ਼ੇ ਵਿਚ ਸ਼ਾਮਲ ਹੋਏ । ਜੇਨੋਆ ਵਿਖੇ ਸਰਬਉੱਚ ਥਾਂ ਤੇ ਉਨ੍ਹਾਂ ਨੂੰ ਦਫ਼ਨ ਕੀਤਾ ਗਿਆ । ਅੱਜ ਇਟਲੀ ਤੇ ਪੂਰਾ ਯੂਰਪ ਇਸ ਮਨੁੱਖ ਨੂੰ ਪੂਜਦਾ ਹੈ । ਇਟਲੀ ਵਿਚ ਉਨ੍ਹਾਂ ਨੂੰ ਇਕ ਸਭ ਤੋਂ ਮਹਾਨ ਮਨੁੱਖ ਵਜੋਂ ਮੰਨਿਆ ਜਾਂਦਾ ਹੈ । ਉਹ ਖ਼ੁਦਾਤਰਸ ਤੇ ਧਰਮੀ ਮਨੁੱਖ ਸਨ, ਸਵਾਰਥ ਤੇ ਅਭਿਮਾਨ ਤੋਂ ਸਦਾ ਮੁਕਤ । ਗ਼ਰੀਬੀ ਤਾਂ ਉਨ੍ਹਾਂ ਦੇ ਲਈ ਇਕ ਗਹਿਣਾ ਸੀ । ਦੂਜਿਆਂ ਦੇ ਦੁੱਖਾਂ ਨੂੰ ਉਹ ਖ਼ੁਦ ਆਪਣੇ ਦੁੱਖ ਸਮਝਦੇ । ਦੁਨੀਆਂ ਵਿਚ ਇਸ ਦੇ ਉਦਾਹਰਣ ਬਹੁਤ ਹੀ ਘੱਟ ਮਿਲਦੇ ਹਨ ਜਦੋਂ ਇਕੋ ਇਕ ਬੰਦੇ ਨੇ ਖ਼ੁਦ ਆਪਣੇ ਜੀਵਨ ਕਾਲ ਵਿਚ ਹੀ ਆਪਣੇ ਮਨ ਦੀ ਸ਼ਕਤੀ ਤੇ ਆਪਣੀ ਅਤਿਅੰਤ ਲਗਨ ਸਦਕਾ ਆਪਣੇ ਦੇਸ਼ ਨੂੰ ਉੱਚਾ ਚੁੱਕ ਦਿੱਤਾ ਹੋਵੇ । ਅਜਿਹਾ ਹੀ ਮਨੁੱਖ ਸੀ ਅਦੁੱਤੀ ਮੇਜ਼ਨੀ ।

**(ਗੁਜਰਾਤੀ ਵਿਚੋਂ) ਇੰਡੀਅਨ ਓਪੀਨੀਅਨ, 22-7-1905**

# 12. ਇਲਿਜ਼ਬਥ ਫਰਾਈ

ਸ੍ਰੀਮਤੀ ਇਲਿਜ਼ਬਥ ਫਰਾਈ ਅੱਜ ਤੋਂ ਸੌ ਸਾਲ ਪਹਿਲਾਂ ਇੰਗਲੈਂਡ ਵਿਚ ਰਹਿੰਦੀ ਸੀ ।[1] ਉਹ ਧਾਰਮਕ ਬਿਰਤੀ ਵਾਲੀ ਮਹਿਲਾ ਸੀ ਅਤੇ ਉਹ ਨਿਰੰਤਰ ਲੋਕਾਂ ਦੇ ਦੁੱਖ ਦੂਰ ਕਰਨ ਵਿਚ ਸਹਾਈ ਹੋਣ ਬਾਰੇ ਫਿਕਰਮੰਦ ਰਹਿੰਦੀ ਸੀ । ਉਹ ਆਪ ਅਸਾਧ ਤੌਰ ਤੇ ਨਿਰਬਲ ਹੋਣ ਦੇ ਬਾਵਜੂਦ ਆਪਣੀ ਧੁਨ ਦੀ ਪੱਕੀ ਸੀ, ਅਤੇ ਕੋਈ ਨਿੱਜੀ ਦੁਖ ਉਸ ਨੂੰ ਨਿਰਉਤਸ਼ਾਹ ਨਹੀਂ ਸੀ ਕਰ ਸਕਦਾ । ਇੰਗਲੈਂਡ ਵਿਚ ਨਿਊਗੇਟ ਪ੍ਰਿਜ਼ਨ ਨਾਂ ਦਾ ਬੰਦੀਖਾਨਾ ਹੈ ਜਿਥੇ ਸੌ ਸਾਲ ਪਹਿਲਾਂ, ਮਰਦ ਤੇ ਇਸਤਰੀ ਕੈਦੀਆਂ ਨੂੰ ਇਕੋ ਥਾਂ ਤੂੜਿਆ ਜਾਂਦਾ ਸੀ ਅਤੇ ਉਨ੍ਹਾਂ ਦੀ ਉੱਕਾ ਹੀ ਕੋਈ ਪਰਵਾਹ ਨਹੀਂ ਸੀ ਕੀਤੀ ਜਾਂਦੀ । ਉਨ੍ਹਾਂ ਦੀ ਹਾਲਤ ਬਹੁਤ ਹੀ ਮੰਦੀ ਸੀ । ਉਨ੍ਹਾਂ ਵਿਚ ਜੁਰਮ ਘਟਣ ਦੀ ਥਾਂ ਵੱਧ ਰਿਹਾ ਸੀ । ਸਿੱਟੇ ਵਜੋਂ, ਨਿਊਗੇਟ ਦੇ ਕੈਦੀਆਂ ਦੀ ਹਾਲਤ ਜਦੋਂ ਸਜ਼ਾ ਭੁਗਤਣ ਪਿਛੋਂ ਉਨ੍ਹਾਂ ਨੂੰ ਰਿਹਾ ਕੀਤਾ ਜਾਂਦਾ, ਬਹੁਤ ਹੀ ਤਰਸ-ਯੋਗ ਹੁੰਦੀ । ਉਹਦਾ ਦਿਲ ਡਾਢਾ ਦੁੱਖੀ ਹੁੰਦਾ, ਅਤੇ ਉਸ ਨੇ ਆਪਣਾ ਜੀਵਨ ਉਨ੍ਹਾਂ ਦੀ ਹਾਲਤ ਸੁਧਾਰਨ ਨੂੰ ਅਰਪ ਦਿਤਾ । ਅਧਿਕਾਰੀਆਂ ਦੀ ਆਗਿਆ ਲੈ ਕੇ, ਉਹ ਖਾਸ ਕਰਕੇ ਇਸਤ੍ਰੀ ਕੈਦੀਆਂ ਦੀ ਸਹਾਇਤਾ ਕਰਨ ਲੱਗੀ, ਜਿਨ੍ਹਾਂ ਦੀ ਉਹ ਧੀਰਜ ਬੰਨ੍ਹਾਇਆ ਕਰਦੀ । ਪਰ ਉਹ ਇਥੇ ਹੀ ਨਹੀਂ ਸੀ ਰੁਕ ਗਈ । ਆਪਣੀਆਂ ਲਿਖਤਾਂ ਤੇ ਨਿੱਜੀ ਜਤਨਾਂ ਦੁਆਰਾ ਉਹ ਹਾਕਮਾਂ ਤੋਂ ਬਹੁਤ ਸਾਰੇ ਸੁਧਾਰ ਲਾਗੂ ਕਰਵਾਉਣ ਵਿਚ ਸਫਲ ਹੋ ਗਈ । ਉਸ ਦੇ ਜਤਨਾਂ ਦੇ ਸਿੱਟੇ ਵਜੋਂ ਕੈਦੀਆਂ ਦੀ ਹਾਲਤ ਕਾਫੀ ਸੁਧਰ ਗਈ । ਪਰ ਇਹਨੂੰ ਉਹ ਕਾਫੀ ਨਹੀਂ ਸੀ ਸਮਝਦੀ । ਉਨ੍ਹੀਂ ਦਿਨੀਂ, ਕੈਦੀਆਂ ਨੂੰ ਆਸਟਰੇਲੀਆ ਭੇਜ ਦਿਤਾ ਜਾਂਦਾ ਸੀ । ਜਹਾਜ਼ਾਂ ਉਤੇ ਉਨ੍ਹਾਂ ਨੂੰ ਬਹੁਤ ਪਰੇਸ਼ਾਨ ਤੇ ਦਿੱਕ ਕੀਤਾ ਜਾਂਦਾ । ਇਥੋਂ ਤਕ ਕਿ ਇਸਤਰੀ ਕੈਦੀਆਂ ਦੀ ਇੱਜ਼ਤ ਵੀ ਸੁਰੱਖਿਅਤ ਨਹੀਂ ਸੀ । ਇਲਿਜ਼ਬਥ ਨੇ ਵੇਖਿਆ ਕਿ ਕੈਦੀਆਂ ਨੂੰ ਦੇਸ਼ ਤੋਂ ਬਾਹਰ ਲਿਜਾਣ ਲੱਗਿਆਂ ਜਹਾਜ਼ਾਂ ਉਤੇ ਵਰਤਾਉ ਕਾਰਨ ਉਸ ਵਲੋਂ ਕੀਤੇ ਗਏ ਭਲੇ ਕੰਮ ਉਤੇ ਮਿੱਟੀ ਪਾਈ ਜਾ ਰਹੀ ਹੈ । ਇਸ ਬੁਰਾਈ ਦਾ ਖਾਤਮਾ ਕਰਨ ਲਈ ਉਹ ਵੱਡੀ ਨਿੱਜੀ ਬੇਆਰਾਮੀ ਝੱਲ ਕੇ ਵੀ ਜਹਾਜ਼ਾਂ ਉਤੇ ਗਈ । ਆਖਰਕਾਰ ਉਹ ਜਹਾਜ਼ਾਂ ਉਤੇ ਕੈਦੀਆਂ ਦੇ ਕਸ਼ਟਾਂ ਦਾ ਖਾਤਮਾ ਕਰਨ ਵਿਚ ਸਫਲ ਹੋਈ । ਇਸ ਤੋਂ ਇਲਾਵਾ ਉਹਨੇ ਆਸਟਰੇਲੀਆ ਵਿਚ ਕੈਦੀਆਂ ਦੀ ਮੰਦੀ ਹਾਲਤ ਵਿਚ ਵੀ ਕੁਝ ਸੁਧਾਰ ਕਰਵਾਇਆ ਅਤੇ ਇਸ ਸਿਲਸਿਲੇ ਵਿਚ ਇਕ ਕਾਨੂੰਨ ਪਾਸ ਕੀਤਾ ਗਿਆ ਕਿ ਆਸਟਰੇਲੀਆ ਪਹੁੰਚਣ ਉਤੇ ਕੈਦੀਆਂ ਨੂੰ ਉਥੇ ਛੇ ਮਹੀਨੇ ਦੀ ਟਰੇਨਿੰਗ

---

1. ਇਲਿਜ਼ਬਥ ਫਰਾਈ (1780-1845) ਸੋਸਾਇਟੀ ਆਫ ਫਰੈਂਡਜ਼ ਦੀ ਮੈਂਬਰ ਸੀ । ਉਹ ਬੰਦੀਖਾਨੇ ਦੇ ਸੁਧਾਰ ਦੀ ਅਗਵਾਨੂੰ ਸੀ ।

ਪਿਛੋਂ ਸੇਵਾ ਲਈ ਹੋਰਨਾਂ ਨੂੰ ਸੌਂਪ ਦਿੱਤਾ ਜਾਵੇਗਾ। ਇਸ ਤਰ੍ਹਾਂ ਅਨੇਕਾਂ ਅਭਾਗਿਆਂ ਦੇ ਦੁੱਖਾਂ ਵਿਚ ਭਿਆਲ ਬਣਦਿਆਂ ਇਹ ਨੇਕ ਮਹਿਲਾ ਖ਼ੁਦ ਆਪਣੇ ਦੁੱਖ ਭੁੱਲ ਗਈ ਅਤੇ ਰੱਬ ਨੂੰ ਪ੍ਰਾਰਥਨਾ ਕਰਦਿਆਂ ਪੂਰੀ ਹੋ ਗਈ।

**(ਗੁਜਰਾਤੀ ਵਿਚੋਂ) ਇੰਡੀਅਨ ਓਪੀਨੀਅਨ, 19-8-1905**

# 13. ਅਬਰਾਹਮ ਲਿੰਕਨ

ਮੰਨਿਆਂ ਜਾਂਦਾ ਹੈ ਕਿ ਅਬਰਾਹਮ ਲਿੰਕਨ ਪਿਛਲੀ ਸਦੀ ਦੇ ਸਭ ਤੋਂ ਮਹਾਨ ਤੇ ਸਭ ਤੋਂ ਸਾਊ ਮਨੁੱਖ ਸਨ। ਉਹ 1809 ਵਿਚ ਅਮਰੀਕਾ ਵਿਖੇ ਗ਼ਰੀਬ ਕਿਸਾਨ ਦੇ ਘਰ ਪੈਦਾ ਹੋਏ। ਪੰਦਰਾਂ ਸਾਲ ਦੀ ਉਮਰ ਤਕ ਉਹ ਮਮੂਲੀ ਜਿਹੀ ਵਿਦਿਆ ਹੀ ਪ੍ਰਾਪਤ ਕਰ ਸਕੇ। ਉਹ ਮਸੇਂ ਹੀ ਪੜ੍ਹ ਲਿਖ ਸਕਦੇ ਹਨ, ਅਤੇ ਕਦੇ ਇਥੇ ਕਦੇ ਉਥੇ, ਢਿੱਡ ਭਰਨ ਜੋਗੀ ਕਮਾਈ ਕਰਦੇ।

ਆਖਰਕਾਰ ਉਨ੍ਹਾਂ ਨੇ ਆਪਣੀ ਹੋਣੀ ਚੰਗੇਰੀ ਬਨਾਉਣ ਬਾਰੇ ਸੋਚਿਆ। ਉਨ੍ਹੀਂ ਦਿਨੀਂ ਕੋਈ ਸਟੀਮਰ ਨਹੀਂ ਸਨ ਹੁੰਦੇ ਅਤੇ ਆਵਾਜਾਈ ਲਈ ਦੂਜੇ ਸਾਧਨ ਵੀ ਨਹੀਂ ਸਨ। ਉਹ ਕਾਠ ਦੇ ਤਖਤੇ ਲੈ ਕੇ ਬਣਾਏ ਸਥਾਨਕ ਤੁਲ੍ਹੇ ਉਤੇ ਵੱਡੇ ਵੱਡੇ ਦਰਿਆਵਾਂ ਰਾਹੀਂ ਸਫਰ ਕਰਦੇ ਅਤੇ ਅਮਰੀਕਾ ਦੇ ਵੱਖ ਵੱਖ ਸ਼ਹਿਰਾਂ ਵਿਚ ਜਾਂਦੇ। ਇਕ ਥਾਂ ਉਨ੍ਹਾਂ ਨੂੰ ਸ਼ਾਪ ਅਸਿਸਟੈਂਟ ਦੀ ਨੌਕਰੀ ਮਿਲ ਗਈ। ਉਦੋਂ ਉਹ ਵੀਹ ਵਰ੍ਹਿਆਂ ਦੇ ਸਨ। ਇਕ ਵਾਰ ਕਿਸੇ ਕੰਮ ਉਤੇ ਲੱਗਿਆਂ ਹੀ ਇਹ ਅਹੁੜਿਆ ਕਿ ਉਨ੍ਹਾਂ ਨੂੰ ਅੱਗੇ ਪੜ੍ਹਾਈ ਕਰਨੀ ਚਾਹੀਦੀ ਹੈ। ਇਹ ਸੋਚਦਿਆਂ ਹੀ ਉਨ੍ਹਾਂ ਨੇ ਕੁਝ ਪੁਸਤਕਾਂ ਖਰੀਦੀਆਂ ਤੇ ਆਪਣੇ ਆਪ ਹੀ ਪੜ੍ਹਨੀਆਂ ਆਰੰਭ ਦਿਤੀਆਂ। ਇਚਿਰ ਉਨ੍ਹਾਂ ਦੇ ਇਕ ਰਿਸ਼ਤੇਦਾਰ ਨੇ ਸੋਚਿਆ ਕਿ ਅਬਰਾਹਮ ਲਈ ਬਿਹਤਰ ਹੋਵੇਗਾ ਕਿ ਕਾਨੂੰਨ ਦੀ ਪੜ੍ਹਾਈ ਕਰੇ। ਉਹਨੇ ਅਬਰਾਹਮ ਨੂੰ ਇਕ ਵਕੀਲ ਦਾ ਸ਼ਾਗਿਰਦ ਬਣਾ ਦਿੱਤਾ, ਜਿਸ ਨਾਲ ਰਹਿੰਦਿਆਂ ਅਬਰਾਹਮ ਨੇ ਤਨਦੇਹੀ ਨਾਲ ਕੰਮ ਕੀਤਾ ਅਤੇ ਪੁਸਤਕਾਂ ਦਾ ਅਧਿਅਨ ਕੀਤਾ। ਉਨ੍ਹਾਂ ਨੇ ਅਜਿਹੀ ਯੋਗਤਾ ਦਾ ਪ੍ਰਦਰਸ਼ਨ ਕੀਤਾ ਕਿ ਉਨ੍ਹਾਂ ਦੇ ਵਰਿਸ਼ਠ ਅਧਿਕਾਰੀ ਉਨ੍ਹਾਂ ਤੋਂ ਬਹੁਤ ਖੁਸ਼ ਸਨ। ਉਨ੍ਹਾਂ ਨੇ ਖ਼ੁਦ ਵੀ ਮਹਿਸੂਸ ਕੀਤਾ ਕਿ ਉਹ ਹੁਣ ਇਸ ਸਥਿਤੀ ਵਿਚ ਹਨ ਕਿ ਉਹ ਜਿਨ੍ਹਾਂ ਲੋਕਾਂ ਵਿਚ ਪੈਦਾ ਹੋਏ, ਉਨ੍ਹਾਂ ਦੀ ਸੇਵਾ ਕਰ ਸਕਦੇ ਹਨ। ਇਹ ਸੁੱਝਦਿਆਂ ਹੀ ਅਮਰੀਕੀ ਚਲਨ ਅਨੁਸਾਰ ਉਨ੍ਹਾਂ ਨੇ ਸੈਨੇਟ ਦੀ ਚੋਣ ਲੜਨ ਦਾ ਫੈਸਲਾ ਕੀਤਾ। ਪਹਿਲੇ ਹੀ ਕਿਤਾਬਚੇ ਵਿਚ ਉਨ੍ਹਾਂ ਦੇ ਵਿਸ਼ੇਸ਼ ਗੁਣ ਪ੍ਰਗਟ ਸਨ। ਉਨ੍ਹਾਂ ਨੇ ਡਟ ਕੇ ਲੜਾਈ ਲੜੀ, ਪਰ ਅਜੇ ਗੁਮਨਾਮ ਮਨੁੱਖ ਹੋਣ ਕਾਰਨ ਉਨ੍ਹਾਂ ਨੂੰ ਹਾਰ ਹੋਈ। ਉਨ੍ਹਾਂ ਦਾ ਵਿਰੋਧੀ ਮਸ਼ਹੂਰ

ਆਦਮੀ ਸੀ ਪਰ ਇਸ ਹਾਰ ਨੇ ਉਨ੍ਹਾਂ ਦੀ ਲਗਨ ਨੂੰ ਸਾਣ ਚਾੜ੍ਹਨ ਦਾ ਹੀ ਕੰਮ ਕੀਤਾ।

ਉਨ੍ਹਾਂ ਦੀ ਧੁਨ ਵਧੇਰੇ ਪ੍ਰਬਲ ਹੋ ਗਈ। ਉਸ ਸਮੇਂ ਦੇ ਅਮਰੀਕਾ ਦੀ ਸਪੱਸ਼ਟ ਤਸਵੀਰ ਵੇਖ ਸਕਣ ਵਾਲਾ ਆਦਮੀ ਹੀ ਲਿੰਕਨ ਦੇ ਵਿਚਾਰਾਂ ਦੀ ਤੇ ਉਨ੍ਹਾਂ ਦੀਆਂ ਸੇਵਾਵਾਂ ਦੀ ਯੋਗ ਕਦਰ ਕਰ ਸਕਦਾ ਹੈ। ਉੱਤਰ ਤੋਂ ਦੱਖਣ ਤਕ ਅਮਰੀਕਾ ਉਸ ਸਮੇਂ ਗ਼ੁਲਾਮੀ ਦਾ ਕੈਂਪ ਸੀ। ਨੀਗਰੋ ਲੋਕਾਂ ਨੂੰ ਖੁਲ੍ਹੇਆਮ ਵੇਚਣ ਅਤੇ ਆਪਣਾ ਗ਼ੁਲਾਮ ਬਣਾ ਕੇ ਰਖਣ ਨੂੰ ਕੋਈ ਵੀ ਗ਼ਲਤ ਨਹੀਂ ਸੀ ਸਮਝਦਾ। ਅਮੀਰ ਤੇ ਗ਼ਰੀਬ, ਵੱਡੇ ਤੇ ਛੋਟੇ, ਗ਼ੁਲਾਮਾਂ ਦੇ ਮਾਲਕ ਹੋਣ ਨੂੰ ਅਜੀਬ ਬਿਲਕੁਲ ਨਹੀਂ ਸਨ ਸਮਝਦੇ। ਅਜਿਹਾ ਕਰਨ ਨੂੰ ਕੋਈ ਵੀ ਗ਼ਲਤ ਨਹੀਂ ਸੀ ਸਮਝਦਾ। ਧਾਰਮਕ ਆਦਮੀਆਂ, ਪਾਦਰੀਆਂ ਤੇ ਇਨ੍ਹਾਂ ਵਰਗੇ ਦੂਜੇ ਲੋਕਾਂ ਦੀਆਂ ਨਜ਼ਰਾਂ ਵਿਚ ਇਹ ਗੱਲ ਖਰਾਬ ਨਹੀਂ ਸੀ ਅਤੇ ਉਹ ਗ਼ੁਲਾਮੀ ਦੀ ਇਸ ਪ੍ਰਣਾਲੀ ਨੂੰ ਜਾਰੀ ਰਖਣ ਵਿਰੁੱਧ ਕੋਈ ਰੋਸ ਨਹੀਂ ਸਨ ਪ੍ਰਗਟਾਉਂਦੇ। ਸਗੋਂ ਕਈ ਤਾਂ ਇਸ ਦੀ ਹੌਸਲਾ-ਅਫਜ਼ਾਈ ਕਰਦੇ ਸਨ। ਇਨ੍ਹਾਂ ਸਭਨਾਂ ਦਾ ਖਿਆਲ ਸੀ ਕਿ ਗ਼ੁਲਾਮੀ ਵੀ ਰੱਬੀ ਵਿਵਸਥਾ ਹੈ ਅਤੇ ਨੀਗਰੋ ਲੋਕ ਗ਼ੁਲਾਮੀ ਲਈ ਹੀ ਪੈਦਾ ਹੋਏ ਹਨ। ਉਦੋਂ ਕੋਈ ਟਾਵਾਂ ਹੀ ਸਮਝ ਸਕਦਾ ਸੀ ਕਿ ਗ਼ੁਲਾਮਾਂ ਦਾ ਵਪਾਰ ਬਹੁਤ ਵੱਡੀ ਬੁਰਾਈ ਤੇ ਕੁਧਰਮ ਹੈ। ਤੇ ਜਿਹੜੇ ਟਾਵੇਂ ਬੰਦੇ ਇਹ ਸਮਝਦੇ ਸਨ ਉਹ ਵੀ ਚੁੱਪ ਰਹਿਣ ਨੂੰ ਤਰਜੀਹ ਦਿੰਦੇ ਸਨ ਕਿਉਂ ਜੁ ਉਹ ਆਪਣੇ ਆਪ ਨੂੰ ਆਪਣੀ ਗੱਲ ਦ੍ਰਿੜ੍ਹਤਾ ਨਾਲ ਕਹਿਣ ਦੇ ਅਸਮਰਥ ਸਮਝਦੇ ਸਨ। ਕੁਝ ਲੋਕ ਸਨ ਜਿਹੜੇ ਗ਼ੁਲਾਮਾਂ ਦੀ ਹਾਲਤ ਵਿਚ ਛੋਟਾ ਮੋਟਾ ਸੁਧਾਰ ਕਰਨ ਦੇ ਸਿਲਸਿਲੇ ਵਿਚ ਆਪਣਾ ਰੋਲ ਅਦਾ ਕਰਨ ਨਾਲ ਸੰਤੁਸ਼ਟ ਸਨ। ਗ਼ੁਲਾਮਾਂ ਉਤੇ ਜੋ ਅੱਤਿਆਚਾਰ ਢਾਹੇ ਜਾਂਦੇ ਸਨ, ਅੱਜ ਵੀ ਉਨ੍ਹਾਂ ਬਾਰੇ ਜਾਣ ਕੇ ਸਾਡੇ ਲੂੰ ਕੰਡੇ ਖੜ੍ਹੇ ਹੋ ਜਾਂਦੇ ਹਨ। ਉਨ੍ਹਾਂ ਨੂੰ ਨੂੜਿਆ ਜਾਂਦਾ ਤੇ ਕੁੱਟਿਆ ਜਾਂਦਾ। ਉਨ੍ਹਾਂ ਨੂੰ ਕੰਮ ਕਰਨ ਉਤੇ ਮਜਬੂਰ ਕੀਤਾ ਜਾਂਦਾ, ਉਨ੍ਹਾਂ ਨੂੰ ਤੱਤੇ ਲੋਹੇ ਨਾਲ ਦਾਗਿਆ ਜਾਂਦਾ ਤੇ ਉਨ੍ਹਾਂ ਦੀਆਂ ਮੁਸ਼ਕਾਂ ਕੱਸੀਆਂ ਜਾਂਦੀਆਂ। ਅਤੇ ਇਹ ਸਭ ਕੁਝ ਕਿਸੇ ਇਕ ਨਾਲ ਨਹੀਂ ਸਗੋਂ ਸਭਨਾਂ ਨਾਲ ਹੀ ਕੀਤਾ ਜਾਂਦਾ। ਅਤੇ ਇਹ ਗੱਲ ਤਰਦੀਦ ਕੀਤੀ ਜਾਣ ਦੇ ਡਰ ਦੇ ਬਿਨਾਂ ਆਖੀ ਜਾ ਸਕਦੀ ਹੈ ਕਿ ਲਿੰਕਨ ਹੀ ਇਕੋ ਇਕ ਅਜਿਹਾ ਆਦਮੀ ਸੀ ਜਿਸ ਨੇ ਲੋਕਾਂ ਦੇ ਵਿਚਾਰ ਹੀ ਤਬਦੀਲ ਕਰ ਦੇਣ ਬਾਰੇ ਦ੍ਰਿੜ੍ਹ ਇਰਾਦਾ ਕੀਤਾ ਤੇ ਇਹਨੂੰ ਅਮਲ ਲਿਆਂਦਾ, ਵਿਚਾਰ ਜੋ ਉਨ੍ਹਾਂ ਦੇ ਮਨਾਂ ਉਤੇ ਅਮਿਟ ਤਰ੍ਹਾਂ ਉਕਰੇ ਹੋਏ ਸੀ। ਉਨ੍ਹਾਂ ਲਖੂਖਾਂ ਲੋਕਾਂ ਵਿਰੁੱਧ ਜੰਗ ਕੀਤੀ ਜਿਨ੍ਹਾਂ ਦੀ ਰੋਜ਼ੀ ਰੋਟੀ ਇਸ ਪ੍ਰਣਾਲੀ ਉਤੇ ਨਿਰਭਰ ਸੀ। ਲਿੰਕਨ ਨੇ ਗ਼ੁਲਾਮਾਂ ਨੂੰ ਦਾਸਤਾ ਤੋਂ ਛੁਟਕਾਰਾ ਦਿਵਾਉਣ ਦਾ ਬੀੜਾ ਚੁੱਕ ਲਿਆ। ਸੁਭਾਓ ਤੋਂ ਉਹ ਏਨੇ ਕੋਮਲ ਸਨ, ਰੱਬ ਵਿਚ ਉਨ੍ਹਾਂ ਦਾ ਵਿਸ਼ਵਾਸ ਏਨਾ ਡੂੰਘਾ ਸੀ ਅਤੇ ਉਨ੍ਹਾਂ ਦੀ ਦਿਆਲਤਾ ਏਨੀ ਅਥਾਹ ਸੀ ਕਿ ਉਹ ਆਪਣੀਆਂ ਤਕਰੀਰਾਂ ਤੇ ਲਿਖਤਾਂ ਨਾਲ ਅਤੇ ਖ਼ੁਦ ਆਪਣੇ ਜੀਵਨ ਦੀ ਮਿਸਾਲ ਨਾਲ ਲੋਕਾਂ ਦੇ ਮਨਾਂ ਨੂੰ ਤਬਦੀਲ ਕਰਨ ਲਗੇ। ਆਖਰਕਾਰ ਅਮਰੀਕਾ ਵਿਚ ਦੋ ਪਾਰਟੀਆਂ ਹੋਂਦ ਵਿਚ ਆਈਆਂ। ਇਕ ਦਾ ਮੁਖੀ ਲਿੰਕਨ ਸੀ ਤੇ ਦੂਜੀ ਦੇ ਆਗੂ

ਉਹਦੇ ਵਿਰੋਧੀ ਸਨ । ਅਤੇ ਘਰੋਗੀ ਜੰਗ ਛਿੜ ਪਈ । ਪਰ ਲਿੰਕਨ ਨਿਰਭਉ ਰਿਹਾ । ਇਚਿਰ ਉਹ ਕਮਾਲ-ਪ੍ਰਾਪਤੀ ਦੇ ਪੜਾਉ ਲੰਘਦਿਆਂ ਇਹਦਾ ਪ੍ਰਧਾਨ ਬਣ ਚੁੱਕਿਆ ਹੋਇਆ ਸੀ । ਜੰਗ ਕਈ ਸਾਲ ਜਾਰੀ ਰਹੀ, ਪਰ ਲਿੰਕਨ ਨੇ 1858-59 ਵਿਚ ਪੂਰੇ ਉੱਤਰੀ ਅਮਰੀਕਾ ਵਿਚੋਂ ਗ਼ੁਲਾਮੀ ਦਾ ਖਾਤਮਾ ਕਰ ਦਿਤਾ । ਗ਼ੁਲਾਮਾਂ ਦੀਆਂ ਜ਼ੰਜ਼ੀਰਾ ਚਿਕਨਾਚੂਰ ਕਰ ਦਿਤੀਆਂ ਗਈਆਂ ਅਤੇ ਜਿਥੇ ਵੀ ਲਿੰਕਨ ਦਾ ਨਾਂ ਲਿਆ ਜਾਂਦਾ, ਪੀੜਿਤ ਲੋਕਾਂ ਦੇ ਮਹਾਨ ਮੁਕਤੀਦਾਤੇ ਵਜੋਂ ਉਨ੍ਹਾਂ ਦੀ ਜੈ ਜੈਕਾਰ ਕੀਤੀ ਜਾਂਦੀ । ਉਨ੍ਹੀਂ ਤੂਫਾਨੀ ਦਿਨੀਂ ਉਨ੍ਹਾ ਵਲੋਂ ਕੀਤੀਆਂ ਗਈਆਂ ਸ਼ਕਤੀ-ਸ਼ਾਲੀ ਤਕਰੀਰਾਂ ਦੀ ਬੋਲੀ ਏਡੀ ਉੱਤਮ ਹੈ ਕਿ ਅੰਗ੍ਰੇਜ਼ੀ ਸਾਹਿਤ ਵਿਚ ਇਨ੍ਹਾਂ ਨੂੰ ਉੱਚਾ ਦਰਜਾ ਹਾਸਲ ਹੈ ।

ਏਡੀ ਪ੍ਰਸਿੱਧੀ ਖੱਟ ਕੇ ਵੀ ਲਿੰਕਨ ਸਨਿਮਰ ਰਹੇ । ਉਨ੍ਹਾਂ ਦਾ ਸਦਾ ਹੀ ਇਹ ਵਿਸ਼ਵਾਸ ਰਿਹਾ ਕਿ ਸ਼ਕਤੀਸ਼ਾਲੀ ਰਾਸ਼ਟਰ ਜਾਂ ਵਿਅਕਤੀ ਨੂੰ ਇਸ ਸੱਤਾ ਦੀ ਵਰਤੋਂ ਗ਼ਰੀਬਾਂ ਤੇ ਕਮਜ਼ੋਰਾਂ ਦੇ ਦੁੱਖ ਹਰਨ ਲਈ ਕਰਨੀ ਚਾਹੀਦੀ ਹੈ, ਉਨ੍ਹਾਂ ਨੂੰ ਕੁਚਲਣ ਲਈ ਨਹੀਂ । ਅਮਰੀਕਾ ਭਾਵੇਂ ਉਨ੍ਹਾਂ ਦੀ ਮਾਤਭੂਮੀ ਸੀ ਅਤੇ ਉਹ ਇਕ ਅਮਰੀਕਨ ਸਨ, ਉਹ ਸਾਰੀ ਦੁਨੀਆਂ ਨੂੰ ਹੀ ਆਪਣਾ ਵਤਨ ਸਮਝਦੇ ਸਨ । ਜਦੋਂ ਉਹ ਆਪਣੇ ਤੇਜ ਪਰਤਾਪ ਦੀ ਟੀਸੀ ਛੂਹ ਰਹੇ ਸਨ ਅਤੇ ਬਾਵਜੂਦ ਇਸ ਗੱਲ ਦੇ ਕਿ ਉਹ ਏਡੇ ਭਲੇ ਮਨੁੱਖ ਸਨ, ਕੁਝ ਭੈੜੇ ਬੰਦਿਆਂ ਨੇ ਸੋਚਿਆ ਕਿ ਉਨ੍ਹਾਂ ਨੇ ਗ਼ੁਲਾਮੀ ਦਾ ਖਾਤਮਾ ਕਰ ਕੇ ਬਹੁਤ ਸਾਰੇ ਲੋਕਾਂ ਨੂੰ ਤਬਾਹ ਕਰ ਦਿਤਾ ਹੈ । ਸੋ ਜਦੋਂ ਇਹ ਨਿਸਚਿਤ ਹੋ ਗਿਆ ਕਿ ਲਿੰਕਨ ਥੀਏਟਰ ਵੇਖਣ ਜਾ ਰਹੇ ਹਨ, ਉਨ੍ਹਾਂ ਨੂੰ ਕਤਲ ਕਰਨ ਦੀ ਸਾਜ਼ਸ਼ ਘੜ ਲਈ ਗਈ । ਇਥੋਂ ਤਕ ਕਿ ਥੀਏਟਰ ਦੇ ਅਦਾਕਾਰਾਂ ਨੂੰ ਵੀ ਵਰਗਲਾ ਲਿਆ ਗਿਆ ਅਤੇ ਮੁਖੀ ਐਕਟਰ ਨੇ ਉਨ੍ਹਾਂ ਨੂੰ ਗੋਲੀ ਮਾਰਨ ਦਾ ਬੀੜਾ ਚੁਕਿਆ । ਜਦੋਂ ਲਿੰਕਨ ਆਪਣੇ ਸਪੈਸ਼ਲ ਬਾਕਸ ਵਿਚ ਬੈਠੇ ਸਨ ਉਹ ਨੀਚ ਬੰਦਾ ਜਾ ਦਾਖਲ ਹੋਇਆ, ਆਪਣੇ ਪਿਛੇ ਦਾ ਦਰਵਾਜ਼ਾ ਬੰਦ ਕੀਤਾ ਅਤੇ ਲਿੰਕਨ ਨੂੰ ਗੋਲੀ ਮਾਰ ਦਿਤੀ । ਭਲਾ ਆਦਮੀ ਉਥੇ ਹੀ ਦਮ ਤੋੜ ਗਿਆ । ਲੋਕਾਂ ਨੇ ਜਿਨ੍ਹਾਂ ਇਹ ਭਿਆਨਕ ਕਾਰਾ ਵੇਖਿਆ, ਕਾਤਲ ਨੂੰ ਕਾਨੂੰਨੀ ਅਦਾਲਤ ਦੇ ਸਾਹਮਣੇ ਲਿਜਾਏ ਜਾਣ ਤੋਂ ਪਹਿਲਾਂ ਹੀ ਉਹਨੂੰ ਬੋਟੀ ਬੋਟੀ ਕਰ ਸੁਟਿਆ ।[1] ਇਸ ਤ੍ਰਾਸਦਕ ਢੰਗ ਨਾਲ ਅਮਰੀਕਾ ਦੇ ਸਭ ਤੋਂ ਮਹਾਨ ਪ੍ਰਧਾਨ ਦੇ ਜੀਵਨ ਦਾ ਅੰਤ ਹੋਇਆ । ਬੇਝਿਜਕ ਇਹ ਆਖਿਆ ਜਾ ਸਕਦਾ ਹੈ ਕਿ ਲਿੰਕਨ ਨੇ ਦੂਜਿਆਂ ਦੇ ਦੁੱਖਾਂ ਦਾ ਖਾਤਮਾ ਕਰਨ ਲਈ ਆਪਣੇ ਜੀਵਨ ਦਾ ਬਲੀਦਾਨ ਦੇ ਦਿਤਾ । ਪਰ ਲਿੰਕਨ ਨੂੰ ਤਾਂ ਅੱਜ ਵੀ ਜਿਉਂਦਾ ਆਖਿਆ ਜਾ ਸਕਦਾ ਹੈ, ਕਿਉਂ ਜੁ ਉਨ੍ਹਾਂ ਨੇ ਅਮਰੀਕੀ ਸੰਵਿਧਾਨ ਵਿਚ ਜੋ ਤਬਦੀਲੀਆਂ ਕੀਤੀਆਂ, ਉਹ ਅਜੇ ਵੀ ਲਾਗੂ ਹਨ ਅਤੇ ਜਿਚਿਰ ਅਮਰੀਕਾ ਕਾਇਮ ਹੈ, ਉਚਿਰ ਲਿੰਕਨ ਦਾ ਨਾਂ ਵੀ ਜਾਣਿਆ ਜਾਂਦਾ ਰਹੇਗਾ । ਇਸ ਤਰ੍ਹਾਂ ਵੇਖਦੇ ਹਾਂ ਕਿ ਲਿੰਕਨ ਅਮਰ ਬਣ ਗਿਆ ਹੈ । ਕਿਉਂ ਜੁ ਉਨ੍ਹਾਂ ਦੀ ਮਹਾਨਤਾ, ਉਨ੍ਹਾਂ ਦੀ ਯੋਗਤਾ ਜਾਂ ਉਨ੍ਹਾਂ ਦੇ ਧਨ

1. ਅਸਲ ਵਿਚ ਕਾਤਲ ਬੂਥ ਨੂੰ ਉਸ ਕੋਠੇ ਵਿਚ ਹੀ ਗੋਲੀ ਮਾਰ ਦਿੱਤੀ ਗਈ ਸੀ ਜਿਸ ਨੂੰ ਬੂਥ ਦਾ ਪਿੱਛਾ ਕਰ ਰਹੇ ਸਿਪਾਹੀਆਂ ਨੇ ਅੱਗ ਲਾ ਦਿੱਤੀ ਸੀ ।

ਸਦਕਾ ਨਹੀਂ, ਸਗੋਂ ਉਨ੍ਹਾਂ ਦੀ ਸੁਭਾਵਕ ਨੇਕੀ ਸਦਕਾ ਹੈ। ਰਾਸ਼ਟਰ ਜੋ ਲਿੰਕਨ ਵਰਗੇ ਉੱਤਮ ਗੁਣਾਂ ਦਾ ਮਾਲਕ ਹੁੰਦਾ ਹੈ ਉਹਨੇ ਜ਼ਰੂਰ ਹੀ ਉੱਨਤੀ ਕਰਨੀ ਹੁੰਦੀ ਹੈ।

**(ਗੁਜਰਾਤੀ ਵਿਚੋਂ) ਇੰਡੀਅਨ ਓਪੀਨੀਅਨ, 26-8-1905**

# 14. ਕਾਊਂਟ ਤੋਲਸਤੋਏ

## I

ਇਹ ਮੰਨਿਆ ਜਾਂਦਾ ਹੈ ਕਿ ਘੱਟੋ ਘੱਟ ਪੱਛਮੀ ਦੁਨੀਆਂ ਵਿਚ ਕੋਈ ਆਦਮੀ ਏਡਾ ਸੁਯੋਗ, ਵਿਦਵਾਨ ਤੇ ਏਡਾ ਤਿਆਗੀ ਨਹੀਂ ਜੇਡਾ ਕਿ ਕਾਊਂਟ ਤੋਲਸਤੋਏ। ਹੁਣ ਉਨ੍ਹਾਂ ਦੀ ਉਮਰ ਭਾਵੇਂ ਅੱਸੀਆਂ ਦੀ ਹੋਣ ਤੇ ਆਈ ਹੈ, ਉਹ ਬਿਲਕੁਲ ਸਿਹਤ-ਮੰਦ, ਉੱਦਮੀ ਤੇ ਮਾਨਸਕ ਤੌਰ ਤੇ ਚੁਸਤ ਹਨ।

ਤੋਲਸਤੋਏ ਰੂਸ ਵਿਚ ਇਕ ਰਈਸ ਘਰਾਣੇ ਦੇ ਜੰਮਪਲ ਹਨ। ਉਨ੍ਹਾਂ ਦੇ ਮਾਪਿਆਂ ਕੋਲ ਭਾਰੀ ਦੌਲਤ ਸੀ, ਜੋ ਉਨ੍ਹਾਂ ਨੂੰ ਵਿਰਸੇ ਵਿਚ ਮਿਲੀ। ਉਹ ਆਪ ਇਕ ਰੂਸੀ ਰਈਸ ਹਨ ਅਤੇ ਆਪਣੀ ਜੁਆਨੀ ਵਿਚ ਉਨ੍ਹਾਂ ਨੇ ਕਰੀਮੀਆ ਦੀ ਜੰਗ ਵਿਚ ਬੜੀ ਬਹਾਦਰੀ ਨਾਲ ਲੜ ਕੇ ਆਪਣੇ ਦੇਸ਼ ਦੀ ਬੜੀ ਵੱਡੀ ਸੇਵਾ ਕੀਤੀ। ਉਨ੍ਹੀਂ ਦਿਨੀਂ ਆਪਣੇ ਸਮੇਂ ਦੇ ਦੂਜੇ ਰਈਸਾਂ ਵਾਂਗ, ਉਹ ਦੁਨੀਆਂ ਦੇ ਸਾਰੇ ਸਵਾਦ ਮਾਣਿਆ ਕਰਦੇ ਸਨ, ਰਖੇਲਾਂ ਰਖਦੇ ਸਨ, ਸ਼ਰਾਬ ਪੀਂਦੇ ਸਨ ਅਤੇ ਤੰਬਾਕੂਨੋਸ਼ੀ ਦੇ ਆਦੀ ਸਨ। ਪਰ ਜਦੋਂ ਉਨ੍ਹਾਂ ਨੇ ਜੰਗ ਵਿਚ ਖ਼ੂਨ-ਖਰਾਬਾ ਅਤੇ ਲਾਸ਼ਾਂ ਦੇ ਢੇਰ ਵੇਖੇ, ਉਨ੍ਹਾਂ ਦਾ ਮਨ ਦਿਆਲਤਾ ਤੇ ਤਰਸ ਨਾਲ ਭਰ ਗਿਆ। ਉਨ੍ਹਾਂ ਦੇ ਵਿਚਾਰ ਤਬਦੀਲ ਹੋ ਗਏ, ਉਨ੍ਹਾਂ ਨੇ ਆਪਣੇ ਧਰਮ ਦਾ ਅਧਿਅਨ ਕੀਤਾ ਤੇ ਅੰਜੀਲ ਪੜ੍ਹੀ। ਉਨ੍ਹਾਂ ਨੇ ਈਸਾ ਜੀ ਦਾ ਜੀਵਨ ਪੜ੍ਹਿਆ ਜਿਸ ਨੇ ਉਨ੍ਹਾਂ ਦੇ ਮਨ ਉਤੇ ਡੂੰਘੀ ਛਾਪ ਛੱਡੀ। ਅੰਜੀਲ ਦੇ ਉਸ ਸਮੇਂ ਪ੍ਰਚੱਲਿਤ ਰੂਸੀ ਅਨੁਵਾਦ ਤੋਂ ਸੰਤੁਸ਼ਟ ਨਾ ਹੋਣ ਕਾਰਨ ਉਨ੍ਹਾਂ ਨੇ ਇਬਰਾਨੀ ਭਾਸ਼ਾ ਪੜ੍ਹੀ ਜਿਸ ਵਿਚ ਅੰਜੀਲ ਮੌਲਿਕ ਰੂਪ ਵਿਚ ਲਿਖੀ ਗਈ ਸੀ ਅਤੇ ਅੰਜੀਲ ਸੰਬੰਧੀ ਆਪਣੀ ਖੋਜ ਜਾਰੀ ਰਖੀ। ਇਨ੍ਹਾਂ ਦਿਨਾਂ ਵਿਚ ਹੀ ਉਨ੍ਹਾਂ ਨੇ ਇਕ ਲੇਖਕ ਵਜੋਂ ਆਪਣੀ ਯੋਗਤਾ ਲੱਭੀ। ਜੰਗ ਦੇ ਨਾਗਰਿਕ ਨਤੀਜਿਆਂ ਬਾਰੇ ਉਨ੍ਹਾਂ ਨੇ ਇਕ ਪ੍ਰਭਾਵਸ਼ਾਲੀ ਪੁਸਤਕ ਲਿਖੀ। ਉਨ੍ਹਾਂ ਦੀ ਪ੍ਰਸਿੱਧੀ ਪੂਰੇ ਯੂਰਪ ਵਿਚ ਫੈਲ ਗਈ। ਲੋਕਾਂ ਦਾ ਸਦਾਚਾਰ ਚੰਗੇਰਾ ਬਨਾਉਣ ਲਈ ਉਨ੍ਹਾਂ ਨੇ ਕਈ ਨਾਵਲ ਲਿਖੇ, ਯੂਰਪ ਵਿਚ ਕੁਝ ਇਕ ਪੁਸਤਕਾਂ ਹੀ ਜਿਨ੍ਹਾਂ ਦੇ ਵਾਰੇ ਆ ਸਕਦੀਆਂ ਹਨ। ਇਨ੍ਹਾਂ ਸਭਨਾਂ ਪੁਸਤਕਾਂ ਵਿਚ ਪ੍ਰਗਟਾਏ ਗਏ ਵਿਚਾਰ ਏਡੇ ਉੱਨਤ ਸਨ ਕਿ ਰੂਸੀ ਪਾਦਰੀ ਉਨ੍ਹਾਂ ਨਾਲ ਨਾਰਾਜ਼ ਹੋ ਗਏ ਅਤੇ ਉਨ੍ਹਾਂ ਨੂੰ ਧਰਮ ਵਿਚੋਂ ਛੇਕ ਦਿਤਾ ਗਿਆ। ਇਸ ਦੀ ਉੱਕਾ ਹੀ ਪਰਵਾਹ ਨਾ ਕਰਦਿਆਂ, ਉਨ੍ਹਾਂ ਨੇ ਆਪਣੇ ਜਤਨ ਜਾਰੀ ਰੱਖੇ ਤੇ ਆਪਣੇ ਵਿਚਾਰਾਂ ਦਾ ਪ੍ਰਚਾਰ ਕਰਨ ਲੱਗੇ। ਉਨ੍ਹਾਂ ਦੀਆਂ ਲਿਖਤਾਂ ਦਾ ਖ਼ੁਦ ਉਨ੍ਹਾਂ

ਦੇ ਮਨ ਉਤੇ ਵੱਡਾ ਪ੍ਰਭਾਵ ਪਿਆ। ਉਹ ਬਹੁਤ ਸਾਰੇ ਸਾਲਾਂ ਤੋਂ ਇਕ ਕਿਸਾਨ ਵਾਂਗ ਜੀਵੇ ਹਨ ਅਤੇ ਆਪਣੀਆਂ ਲੋੜਾਂ ਦੀ ਪੂਰਤੀ ਖ਼ੁਦ ਆਪਣੀ ਕਿਰਤ ਨਾਲ ਕਰਦੇ ਹਨ। ਉਨ੍ਹਾਂ ਨੇ ਆਪਣੇ ਸਾਰੇ ਭੈੜ ਤਿਆਗ ਦਿੱਤੇ ਹਨ। ਬਹੁਤ ਸਾਦਾ ਭੋਜਨ ਕਰਦੇ ਹਨ ਅਤੇ ਸੋਚ, ਸ਼ਬਦ ਜਾਂ ਕਰਮ ਨਾਲ ਕਿਸੇ ਵੀ ਜਿਉਂਦੇ ਜੀਅ ਨੂੰ ਦੁੱਖ ਨਹੀਂ ਪੁਚਾਉਂਦੇ। ਉਹ ਆਪਣਾ ਸਾਰਾ ਸਮਾਂ ਹੀ ਭਲੇ ਕੰਮਾਂ ਦੇ ਅਤੇ ਪ੍ਰਾਰਥਨਾ ਦੇ ਲੇਖੇ ਲਾਉਂਦੇ ਹਨ। ਉਨ੍ਹਾਂ ਦਾ ਵਿਸ਼ਵਾਸ ਹੈ ਕਿ :

1. ਇਸ ਦੁਨੀਆਂ ਵਿਚ ਲੋਕਾਂ ਨੂੰ ਧਨ ਨਹੀਂ ਜੋੜਨਾ ਚਾਹੀਦਾ।
2. ਕੋਈ ਸਾਡੇ ਨਾਲ ਭਾਵੇਂ ਕੇਡਾ ਹੀ ਮਾੜਾ ਵਰਤਾਉ ਕਿਉਂ ਨਾ ਕਰੇ, ਸਾਨੂੰ ਸਦਾ ਹੀ ਉਸ ਨਾਲ ਭਲਾਈ ਕਰਨੀ ਚਾਹੀਦੀ ਹੈ। ਇਹੋ ਰੱਬ ਦਾ ਹੁਕਮ ਹੈ, ਅਤੇ ਉਸ ਦਾ ਆਦੇਸ਼ ਵੀ ਇਹੋ ਹੈ।
3. ਕਿਸੇ ਨੂੰ ਵੀ ਲੜਾਈ ਵਿਚ ਹਿੱਸਾ ਨਹੀਂ ਲੈਣਾ ਚਾਹੀਦਾ।
4. ਰਾਜਸੀ ਸੱਤਾ ਹੱਥ ਵਿਚ ਲੈਣਾ ਪਾਪ ਹੈ, ਕਿਉਂ ਜੁ ਇਹਦੇ ਸਿੱਟੇ ਵਜੋਂ ਦੁਨੀਆਂ ਵਿਚ ਬਹੁਤ ਸਾਰੀਆਂ ਬੁਰਾਈਆਂ ਪੈਦਾ ਹੋਈਆਂ ਹਨ।
5. ਮਨੁੱਖ ਦਾ ਜਨਮ ਆਪਣੇ ਕਰਤੇ ਵਲ ਆਪਣਾ ਫਰਜ਼ ਅਦਾ ਕਰਨ ਲਈ ਹੋਇਆ ਹੈ। ਇਸੇ ਲਈ ਉਹਨੂੰ ਆਪਣੇ ਅਧਿਕਾਰਾਂ ਨਾਲੋਂ ਆਪਣੇ ਫਰਜ਼ਾਂ ਵਲ ਵਧੇਰੇ ਧਿਆਨ ਦੇਣਾ ਚਾਹੀਦਾ ਹੈ।
6. ਖੇਤੀਬਾੜੀ ਮਨੁੱਖ ਦਾ ਖਰਾ ਕਿੱਤਾ ਹੈ। ਇਸੇ ਲਈ ਵੱਡੇ ਵੱਡੇ ਸ਼ਹਿਰ ਵਸਾਉਣਾ, ਫੈਕਟਰੀਆਂ ਵਿਚ ਹਜ਼ਾਰਾਂ, ਲੱਖਾਂ ਲੋਕਾਂ ਨੂੰ ਮਸ਼ੀਨਾਂ ਚਲਾਉਣ ਲਈ ਮੁਲਾਜ਼ਮ ਰਖਣਾ ਤਾਂ ਜੋ ਮੁੱਠੀ ਭਰ ਲੋਕ, ਅਨੇਕਾਂ ਦੀ ਬੇਵਸੀ ਤੇ ਗ਼ਰੀਬੀ ਦਾ ਲਾਭ ਉਠਾ ਕੇ ਧਨ ਕਮਾਉਣ ਤੇ ਰੰਗਰਲੀਆਂ ਮਨਾਉਣ, ਰੱਬੀ ਕਾਨੂੰਨ ਦੇ ਉਲਟ ਹੈ।

ਇਨ੍ਹਾਂ ਵਿਚਾਰਾਂ ਦੇ ਸਮਰਥਨ ਵਿਚ ਉਨ੍ਹਾਂ ਨੇ ਵੱਖ ਵੱਖ ਧਰਮਾਂ ਅਤੇ ਦੂਜੇ ਪੁਰਾਣੇ ਗ੍ਰੰਥਾਂ 'ਚੋਂ ਮਿਸਾਲਾਂ ਦਿੱਤੀਆਂ। ਅੱਜ ਯੂਰਪ ਵਿਚ ਹਜ਼ਾਰਾਂ ਲੋਕ ਹਨ, ਜਿਨ੍ਹਾਂ ਨੇ ਤੋਲਸਤੋਏ ਦਾ ਜੀਵਨ-ਢੰਗ ਅਪਨਾਇਆ ਹੋਇਆ ਹੈ। ਉਨ੍ਹਾਂ ਨੇ ਆਪਣਾ ਸਾਰਾ ਸੰਸਾਰਕ ਧਨ ਤਜ ਦਿਤਾ ਹੈ ਅਤੇ ਬੜਾ ਹੀ ਸਾਦਾ ਜੀਵਨ ਬਸਰ ਕਰ ਰਹੇ ਹਨ।

ਤੋਲਸਤੋਏ ਅਜੇ ਵੀ ਵੱਡੇ ਓਜ ਨਾਲ ਲਿਖ ਰਹੇ ਹਨ। ਉਹ ਆਪ ਭਾਵੇਂ ਰੂਸੀ ਹਨ, ਉਨ੍ਹਾਂ ਨੇ ਰੂਸੀ-ਜਾਪਾਨੀ ਜੰਗ ਨਾਲ ਸੰਬੰਧਿਤ ਰੂਸ ਵਿਰੁੱਧ ਕਈ ਡਾਢੀਆਂ ਤੇ ਕੌੜੀਆਂ ਗੱਲਾਂ ਲਿਖੀਆਂ ਹਨ। ਉਨ੍ਹਾਂ ਨੇ ਜੰਗ ਬਾਰੇ ਜ਼ਾਰ ਨੂੰ ਇਕ ਬੜਾ ਤੁਰਸ਼ ਤੇ ਸਾਰਥਕ ਪੱਤਰ ਸੰਬੋਧਤ ਕੀਤਾ ਹੈ। ਸਵਾਰਥੀ ਅਨਸਰ ਉਨ੍ਹਾਂ ਵਲ ਕੁੜੱਤਣ ਨਾਲ ਵੇਖਦੇ ਹਨ, ਪਰ ਉਹ ਅਤੇ ਜ਼ਾਰ ਵੀ ਉਨ੍ਹਾਂ ਤੋਂ ਡਰਦੇ ਹਨ ਤੇ ਉਨ੍ਹਾਂ ਨੂੰ ਸਤਿਕਾਰਦੇ ਹਨ। ਉਨ੍ਹਾਂ ਦੀ ਨੇਕੀ ਤੇ ਪਰਹੇਜ਼ਗਾਰ ਰਹਿਣੀ-ਬਹਿਣੀ ਦੀ ਏਡੀ ਸ਼ਕਤੀ ਹੈ ਕਿ ਲੱਖਾਂ ਹੀ ਕਿਸਾਨ ਉਨ੍ਹਾਂ ਦੇ ਮੂੰਹੋਂ ਨਿਕਲਦਿਆਂ ਹੀ ਉਨ੍ਹਾਂ ਦੇ ਸ਼ਬਦਾਂ ਉਤੇ ਫੁੱਲ ਚੜ੍ਹਾਉਣ ਲਈ ਤੱਤਪਰ ਰਹਿੰਦੇ ਹਨ।

**(ਗੁਜਰਾਤੀ ਵਿਚੋਂ) ਇੰਡੀਅਨ ਓਪੀਨੀਅਨ, 2-9-1905**

ਮਹਾਨ ਤੋਲਸਤੋਏ 83 ਵਰ੍ਹੇ ਦੀ ਪੱਕੀ ਉਮਰ ਵਿਚ ਇਸ ਪੰਜ ਭੂਤਕ ਸਰੀਰ ਨੂੰ ਤਿਆਗ ਗਏ ਹਨ ।[1] ਇਹ ਕਹਿਣ ਨਾਲੋਂ ਕਿ "ਉਹ ਮਰ ਗਏ ਹਨ" ਇਹ ਕਹਿਣਾ ਵਧੇਰੇ ਸੱਚਾ ਹੈ ਕਿ "ਉਹ ਪੰਜ-ਭੂਤਕ ਸਰੀਰ ਨੂੰ ਤਿਆਗ ਗਏ ਹਨ ।" ਤੋਲਸਤੋਏ ਦੀ ਆਤਮਾ ਲਈ ਕੋਈ ਮੌਤ ਨਹੀਂ ਹੋ ਸਕਦੀ । ਉਨ੍ਹਾਂ ਦਾ ਨਾਂ ਸਦਾ-ਸਦਾ ਲਈ ਅਮਰ ਰਹੇਗਾ । ਕੇਵਲ ਉਨ੍ਹਾਂ ਦੀ ਦੇਹ ਹੀ ਜਿਹੜੀ ਖ਼ਾਕ ਦੀ ਬਣੀ ਹੋਈ ਸੀ, ਖ਼ਾਕ ਵਿਚ ਮਿਲ ਗਈ ਹੈ ।

ਤੋਲਸਤੋਏ ਨੂੰ ਸਾਰਾ ਜਗਤ ਜਾਣਦਾ ਹੈ । ਪਰ ਇਕ ਸਿਪਾਹੀ ਵਜੋਂ ਨਹੀਂ, ਹਾਲਾਂਕਿ ਉਹ ਕਦੇ ਮਾਹਿਰ ਸਿਪਾਹੀ ਵਜੋਂ ਮਸ਼ਹੂਰ ਸਨ; ਨਾ ਹੀ ਇਕ ਮਹਾਨ ਲੇਖਕ ਵਜੋਂ ਹਾਲਾਂਕਿ ਉਨ੍ਹਾਂ ਨੂੰ ਇਕ ਲੇਖਕ ਦੇ ਨਾਤੇ ਵੱਡੀ ਪ੍ਰਸਿੱਧੀ ਹਾਸਲ ਹੈ; ਨਾ ਹੀ ਇਕ ਰਈਸ ਵਜੋਂ, ਹਾਲਾਂਕਿ ਉਹ ਬਹੁਤ ਵੱਡੀ ਦੌਲਤ ਦੇ ਮਾਲਕ ਸਨ । ਦੁਨੀਆਂ ਨੇ ਤਾਂ ਉਨ੍ਹਾਂ ਨੂੰ ਇਕ ਨੇਕ ਆਦਮੀ ਵਜੋਂ ਜਾਣਿਆ ਹੈ । ਹਿੰਦੁਸਤਾਨ ਵਿਚ ਅਸਾਂ ਉਨ੍ਹਾਂ ਨੂੰ ਮਹਾਂਰਿਸ਼ੀ ਜਾਂ ਫ਼ਕੀਰ ਦਾ ਨਾਂ ਦੇਣਾ ਸੀ । ਉਨ੍ਹਾਂ ਨੇ ਆਪਣੇ ਧਨ ਦਾ ਤਿਆਗ ਕੀਤਾ, ਸੁਖ-ਆਰਾਮ ਦਾ ਜੀਵਨ ਤਿਆਗ ਕੇ ਇਕ ਸਾਧਾਰਣ ਕਿਸਾਨ ਦਾ ਜੀਵਨ ਅਪਣਾਇਆ । ਤੋਲਸਤੋਏ ਦੀ ਇਹ ਵੱਡੀ ਸਿਫ਼ਤ ਸੀ ਕਿ ਉਨ੍ਹਾਂ ਨੇ ਜੋ ਪ੍ਰਚਾਰ ਕੀਤਾ ਉਸੇ ਤਰ੍ਹਾਂ ਦਾ ਜੀਵਨ ਜੀਵਿਆ । ਇਸੇ ਲਈ ਹਜ਼ਾਰਾਂ ਲੋਕਾਂ ਨੇ ਉਨ੍ਹਾਂ ਦੇ ਵਚਨਾਂ; ਉਨ੍ਹਾਂ ਦੀ ਸਿੱਖਿਆ ਉਤੇ ਸਿਦਕਦਿਲੀ ਨਾਲ ਫੁੱਲ ਚੜ੍ਹਾਏ ।

ਸਾਡਾ ਯਕੀਨ ਹੈ ਕਿ ਜਿਵੇਂ-ਜਿਵੇਂ ਸਮਾਂ ਬੀਤਦਾ ਜਾਏਗਾ, ਤੋਲਸਤੋਏ ਦੀ ਸਿੱਖਿਆ ਦੀ ਸਦਾ ਵਧੇਰੇ ਕਦਰ ਹੁੰਦੀ ਜਾਏਗੀ । ਇਸ ਦੀ ਨੀਂਹ ਧਾਰਮਕ ਸੀ । ਇਸਾਈ ਹੋਣ ਦੇ ਨਾਤੇ, ਉਨ੍ਹਾਂ ਦਾ ਵਿਸ਼ਵਾਸ ਸੀ ਕਿ ਇਸਾਈ ਧਰਮ ਸਰਬਸ੍ਰੇਸ਼ਠ ਧਰਮ ਹੈ । ਪਰ ਉਨ੍ਹਾਂ ਨੇ ਕਿਸੇ ਦੂਜੇ ਧਰਮ ਨੂੰ ਮਾੜਾ ਨਹੀਂ ਆਖਿਆ । ਇਸ ਦੇ ਉਲਟ ਉਨ੍ਹਾਂ ਨੇ ਆਖਿਆ ਕਿ ਸਭਨਾਂ ਧਰਮਾਂ ਵਿਚ ਹੀ ਸੱਚ ਮੌਜੂਦ ਹੈ । ਇਹਦੇ ਨਾਲ ਹੀ ਉਨ੍ਹਾਂ ਨੇ ਇਹ ਵੀ ਦੱਸਿਆ ਕਿ ਖ਼ੁਦਗਰਜ਼ ਪਾਦਰੀਆਂ, ਬ੍ਰਾਹਮਣਾਂ ਤੇ ਮੁਲਾਣਿਆਂ ਨੇ, ਇਸਾਈ ਮਤ ਤੇ ਦੂਜੇ ਧਰਮਾਂ ਦੀ ਸਿੱਖਿਆ ਨੂੰ ਵਿਗਾੜਿਆ ਹੈ ਅਤੇ ਲੋਕਾਂ ਨੂੰ ਗੁਮਰਾਹ ਕੀਤਾ ਹੈ ।

ਤੋਲਸਤੋਏ ਨੂੰ ਇਸ ਵਿਚ ਖਾਸ ਕਰ ਕੇ ਦ੍ਰਿੜ੍ਹ ਵਿਸ਼ਵਾਸ ਸੀ ਕਿ ਸਾਰ ਰੂਪ ਵਿਚ ਸਭੇ ਮਤ ਹੀ ਆਤਮਾ ਦੀ ਸ਼ਕਤੀ ਨੂੰ ਬਾਹੂਬਲ ਨਾਲੋਂ ਕਿਤੇ ਵਧੇਰੇ ਉੱਤਮ ਸਮਝਦੇ ਹਨ ਅਤੇ ਉਨ੍ਹਾਂ ਨੇ ਸਿਖਾਇਆ ਕਿ ਬੁਰਾਈ ਦਾ ਬਦਲਾ ਬੁਰਾਈ ਨਾਲ ਨਹੀਂ ਸਗੋਂ ਨੇਕੀ ਨਾਲ ਚੁਕਵਾਉਣਾ ਚਾਹੀਦਾ ਹੈ । ਬੁਰਾਈ ਤਾਂ ਧਰਮ ਦਾ ਨਿਖੇਧ ਹੈ । ਅਧਰਮ ਦਾ ਇਲਾਜ ਅਧਰਮ ਨਾਲ ਨਹੀਂ, ਸਗੋਂ ਧਰਮ ਨਾਲ ਹੀ ਕੀਤਾ ਜਾ ਸਕਦਾ ਹੈ । ਧਰਮ ਵਿਚ ਤਾਂ ਦਿਆਲਤਾ ਤੋਂ ਬਿਨਾਂ ਹੋਰ ਕਿਸੇ ਚੀਜ਼ ਲਈ ਗੁੰਜਾਇਸ਼

1. ਤੋਲਸਤੋਏ 20 ਨਵੰਬਰ, 1910 ਨੂੰ ਪੂਰੇ ਹੋ ਗਏ ।

ਹੀ ਨਹੀਂ। ਧਰਮੀ ਆਦਮੀ ਤਾਂ ਆਪਣੇ ਵੈਰੀ ਲਈ ਵੀ ਮੰਦਾ ਨਹੀਂ ਚਾਹੇਗਾ। ਇਸੇ ਲਈ ਜੇ ਲੋਕ ਸਦਾ ਹੀ ਧਰਮ ਦੇ ਰਾਹ ਉਤੇ ਚਲਣਾ ਲੋਚਦੇ ਹਨ ਤਾਂ ਉਨ੍ਹਾਂ ਨੂੰ ਬੱਸ ਨੇਕੀ ਹੀ ਕਰਨੀ ਚਾਹੀਦੀ ਹੈ।

**(ਗੁਜਰਾਤੀ ਵਿਚੋਂ) ਇੰਡੀਅਨ ਓਪੀਨੀਅਨ, 26-11-1910**

## III

...ਮਰਹੂਮ ਰਾਜਾਚੰਦਰ ਤੋਂ ਬਾਅਦ ਤੋਲਸਤੋਏ ਹੀ ਉਨ੍ਹਾਂ ਤਿੰਨ ਆਧੁਨਿਕ ਵਿਅਕਤੀਆਂ ਵਿਚੋਂ ਇਕ ਹਨ, ਜਿਨ੍ਹਾਂ ਨੇ ਮੇਰੇ ਜੀਵਨ ਉਤੇ ਅੱਤ ਡੂੰਘਾ ਆਤਮਕ ਪ੍ਰਭਾਵ ਪਾਇਆ ਹੈ, ਤੀਜੇ ਰਸਕਿਨ ਸਨ। ਚਾਲ੍ਹੀ ਸਾਲ ਪਹਿਲਾਂ ਜਦੋਂ ਮੈਂ ਸ਼ੰਕਾਵਾਦ ਅਤੇ ਸੰਦੇਹ ਦੇ ਸਖ਼ਤ ਸੰਕਟ ਥੀਂ ਲੰਘ ਰਿਹਾ ਸਾਂ, ਮੈਨੂੰ ਉਨ੍ਹਾਂ ਦੀ ਪੁਸਤਕ "ਰੱਬ ਦੀ ਬਾਦਸ਼ਾਹਤ ਤਾਂ ਤੁਹਾਡੇ ਅੰਦਰ ਹੈ" ਪੜ੍ਹਨ ਦਾ ਸੁਭਾਗ ਪ੍ਰਾਪਤ ਹੋਇਆ ਤੇ ਇਸ ਤੋਂ ਡੂੰਘੀ ਤਰ੍ਹਾਂ ਪ੍ਰਭਾਵਿਤ ਹੋਇਆ। ਉਸ ਸਮੇਂ ਮੇਰਾ ਹਿੰਸਾ ਵਿਚ ਵਿਸ਼ਵਾਸ ਸੀ। ਇਹ ਪੁਸਤਕ ਪੜ੍ਹ ਕੇ ਮੇਰਾ ਸ਼ੰਕਾਵਾਦ ਤੋਂ ਛੁਟਕਾਰਾ ਹੋ ਗਿਆ ਅਤੇ ਅਹਿੰਸਾ ਵਿਚ ਮੇਰਾ ਵਿਸ਼ਵਾਸ ਪੱਕਾ ਹੋ ਗਿਆ। ਤੋਲਸਤੋਏ ਦੇ ਜੀਵਨ ਦੀ ਇਸ ਗੱਲ ਨੇ ਮੈਨੂੰ ਸਭ ਤੋਂ ਬਹੁਤਾ ਖਿੱਚਿਆ ਕਿ ਉਨ੍ਹਾਂ ਦੀ ਕਹਿਣੀ ਤੇ ਕਰਨੀ ਇਕ ਸਨ, ਉਨ੍ਹਾਂ ਦੇ ਸ਼ਬਦ ਤੇ ਕਰਮ ਵਿਚ ਕੋਈ ਅੰਤਰ ਨਹੀਂ ਸੀ ਅਤੇ ਉਹ ਸੱਚ ਦੀ ਭਾਲ ਵਿਚ ਹਰ ਕੀਮਤ ਤਾਰਨ ਨੂੰ ਤਿਆਰ ਰਹਿੰਦੇ ਸਨ। ਉਨ੍ਹਾਂ ਦੇ ਜੀਵਨ ਦੀ ਸਾਦਗੀ ਨੂੰ ਹੀ ਲੈ ਲਵੋ, ਇਹ ਸ਼ਾਨਦਾਰ ਸੀ। ਇਕ ਅਮੀਰ ਕੁਲੀਨ ਘਰਾਣੇ ਦਾ ਜੰਮ-ਪਲ ਹੁੰਦਿਆਂ, ਘਰਾਣਾ ਜਿਸ ਕੋਲ ਧਰਤੀ ਦੀ ਹਰ ਦੌਲਤ, ਜਿਸ ਦੀ ਇੱਛਾ ਕੀਤੀ ਜਾ ਸਕਦੀ ਹੈ, ਭਰਪੂਰ ਤਰ੍ਹਾਂ ਮੌਜੂਦ ਸੀ। ਇਸ ਮਨੁੱਖ ਨੇ ਜਿਹੜਾ ਜੀਵਨ ਦੀਆਂ ਸਭ ਖੁਸ਼ੀਆਂ ਤੇ ਸੁਖ-ਆਰਾਮ ਪੂਰੀ ਤਰ੍ਹਾਂ ਭੋਗ ਚੁਕਿਆ ਸੀ, ਆਪਣੀ ਭਰ ਜੁਆਨੀ ਵਿਚ ਹੀ ਇਨ੍ਹਾਂ ਤੋਂ ਮੂੰਹ ਮੋੜ ਲਿਆ ਤੇ ਮੁੜ ਕਦੇ ਇਨ੍ਹਾਂ ਵਲ ਭਉਂ ਕੇ ਵੀ ਨਹੀਂ ਤੱਕਿਆ।

ਉਹ ਆਪਣੇ ਜੁਗ ਦੇ ਅੱਤ ਸੱਤਵਾਦੀ ਮਨੁੱਖ ਸਨ। ਉਨ੍ਹਾਂ ਦਾ ਜੀਵਨ ਸੱਚ ਦੀ ਤਲਾਸ਼ ਵਿਚ ਇਕ ਨਿਰੰਤਰ ਜਤਨ, ਇਕ ਅਟੁੱਟ ਸਿਲਸਿਲਾ ਸੀ, ਅਤੇ ਸੱਚ ਮਿਲ ਗਿਆ ਤਾਂ ਉਹਨੂੰ ਅਮਲੀ ਰੂਪ ਦਿਤਾ। ਉਨ੍ਹਾਂ ਨੇ ਕਦੇ ਵੀ ਸੱਚ ਨੂੰ ਛੁਪਾਉਣ ਦੀ ਜਾਂ ਇਹਨੂੰ ਮੰਦ ਕਰਨ ਦੀ ਕੋਸ਼ਿਸ਼ ਨਹੀਂ ਕੀਤੀ। ਸਗੋਂ ਕਿਸੇ ਵੀ ਦੁਨਿਆਵੀ ਤਾਕਤ ਦੇ ਡਰ ਤੋਂ ਮੁਕਤ, ਵਾਕ-ਛਲ ਜਾਂ ਵਿਚਲਾ ਰਸਤਾ ਕਢਣ ਤੋਂ ਬਿਨਾਂ, ਸੱਚ ਨੂੰ ਇਸ ਦੀ ਸਮੁੱਚਤਾ ਵਿਚ ਦੁਨੀਆਂ ਦੇ ਸਾਹਮਣੇ ਰਖਿਆ।

ਉਹ ਸਾਡੇ ਜੁਗ ਵਿਚ ਅਹਿੰਸਾ ਦੇ ਸਭ ਤੋਂ ਮਹਾਨ ਧਰਮਦੂਤ ਸਨ। ਪੱਛਮ ਵਿਚ ਕਿਸੇ ਨੇ ਵੀ, ਉਨ੍ਹਾਂ ਤੋਂ ਪਹਿਲਾਂ ਜਾਂ ਪਿਛੋਂ, ਅਹਿੰਸਾ ਬਾਰੇ ਏਨਾ ਭਰਪੂਰ ਅਤੇ ਜ਼ੋਰਦਾਰ ਤਰ੍ਹਾਂ ਅਤੇ ਏਡੀ ਤੀਖਣਤਾ ਤੇ ਸੂਖਮ ਦ੍ਰਿਸ਼ਟੀ ਨਾਲ ਨਹੀਂ ਲਿਖਿਆ ਤੇ

ਬੋਲਿਆ ਜਿਵੇਂ ਉਨ੍ਹਾਂ ਨੇ। ਮੈਂ ਤਾਂ ਹੋਰ ਅਗਾਂਹ ਜਾਂਦਿਆਂ ਆਖਾਂਗਾ ਕਿ ਉਨ੍ਹਾਂ ਵਲੋਂ ਇਸ ਸਿਧਾਂਤ ਦਾ ਸ਼ਾਨਦਾਰ ਵਿਕਾਸ ਖ਼ੁਦ ਸਾਡੇ ਦੇਸ਼ ਵਿਚ ਅਹਿੰਸਾ ਦੇ ਸਮਰਥਕਾਂ ਵਲੋਂ ਇਸ ਸੰਬੰਧੀ ਅਜੋਕੇ ਸੌੜੇ ਤੇ ਉਲਾਰ ਅਰਥ-ਨਿਰੂਪਣ ਨੂੰ ਸ਼ਰਮਸਾਰ ਕਰਦਾ ਹੈ। ਹਿੰਦੁਸਤਾਨ ਦੇ ਇਸ ਮਾਣ-ਮੱਤੇ ਦਾਅਵੇ ਦੇ ਬਾਵਜੂਦ ਕਿ ਉਹ ਕਰਮਭੂਮੀ ਹੈ, ਅਤੇ ਇਸ ਦੇ ਬਾਵਜੂਦ ਕਿ ਅਹਿੰਸਾ ਦੇ ਪਿੜ ਵਿਚ ਸਾਡੇ ਪ੍ਰਾਚੀਨ ਰਿਸ਼ੀਆਂ ਨੇ ਕੁਝ ਮਹਾਨ ਲੱਭਤਾਂ ਲੱਭੀਆਂ, ਅੱਜ ਸਾਡੇ ਵਲੋਂ ਅਹਿੰਸਾ ਦੇ ਨਾਂ ਤੇ ਜੋ ਕੁਝ ਕੀਤਾ ਜਾਂਦਾ ਹੈ ਉਹ ਇਸ ਦਾ ਕੇਵਲ ਸਾਂਗ ਮਾਤਰ ਹੈ। ਸੱਚੀ ਅਹਿੰਸਾ ਦੇ ਅਰਥ ਤਾਂ ਮੰਦ ਭਾਵਨਾ ਅਤੇ ਗੁੱਸੇ ਤੇ ਘਿਰਣਾ ਤੋਂ ਪੂਰਨ ਮੁਕਤੀ ਅਤੇ ਸਭਨਾਂ ਲਈ ਪਿਆਰ-ਉਛਾਲੇ ਦੇ ਹਨ, ਅਹਿੰਸਾ ਦੀ ਇਸ ਸੱਚੀ ਤੇ ਉਚੇਰੀ ਸ਼ੇਕਲ ਦੇ ਧਾਰਨੀ ਬਣਨ ਲਈ, ਸਮੁੰਦਰ ਵਰਗੇ ਪਿਆਰ ਵਾਲਾ ਤੋਲਸਤੋਏ ਦਾ ਜੀਵਨ ਸਾਡੇ ਲਈ ਚਾਨਣ-ਮੁਨਾਰੇ ਦਾ ਕੰਮ ਦੇਵੇ ਅਤੇ ਪ੍ਰੇਰਨਾ ਦਾ ਅਖੁੱਟ ਸ੍ਰੋਤ ਬਣਿਆ ਰਹੇ। ਤੋਲਸਤੋਏ ਦੇ ਨੁਕਤਾਚੀਨਾਂ ਨੇ ਕਈ ਵਾਰ ਆਖਿਆ ਹੈ ਕਿ ਉਨ੍ਹਾਂ ਦਾ ਜੀਵਨ ਬਹੁਤ ਹੀ ਵੱਡੀ ਅਸਫਲਤਾ ਸੀ, ਕਿ ਉਨ੍ਹਾਂ ਨੂੰ ਆਪਣਾ ਆਦਰਸ਼ ਕਦੇ ਵੀ ਨਾ ਲੱਭ ਸਕਿਆ। ਉਹ ਰਹੱਸਮਈ ਸਾਵੀ ਛੜੀ ਨਾ ਮਿਲ ਸਕੀ ਜਿਸ ਦੀ ਤਲਾਸ਼ ਵਿਚ ਉਨ੍ਹਾਂ ਦਾ ਪੂਰਾ ਜੀਵਨ ਬੀਤ ਗਿਆ। ਮੈਂ ਇਨ੍ਹਾਂ ਨੁਕਤਾਚੀਨਾਂ ਨਾਲ ਸਹਿਮਤ ਨਹੀਂ। ਠੀਕ, ਉਨ੍ਹਾਂ ਨੇ ਖ਼ੁਦ ਇਹ ਗੱਲ ਆਖੀ ਸੀ। ਪਰ ਇਹ ਤਾਂ ਉਨ੍ਹਾਂ ਦੀ ਮਹਾਨਤਾ ਨੂੰ ਹੀ ਦਰਸਾਂਦੀ ਹੈ। ਹੋ ਸਕਦਾ ਹੈ ਉਹ ਆਪਣੇ ਜੀਵਨ ਵਿਚ ਆਪਣਾ ਆਦਰਸ਼ ਰੂਪਮਾਨ ਨਾ ਕਰ ਸਕੇ ਹੋਣ, ਪਰ ਇਹ ਮਨੁੱਖ ਦੀ ਹੋਣੀ ਹੈ। ਕੋਈ ਵੀ ਇਸ ਦੇਹ ਵਿਚ ਪੂਰਣਤਾ ਦੀ ਪ੍ਰਾਪਤੀ ਨਹੀਂ ਕਰ ਸਕਦਾ। ਇਸ ਦਾ ਕਾਰਨ ਸਰਲ ਜਿਹਾ ਹੈ, ਕਿਉਂ ਜੁ ਜਿਚਿਰ ਕੋਈ ਆਪਣੀ ਹਉਮੈਂ ਉਤੇ ਪੂਰੀ ਤਰ੍ਹਾਂ ਕਾਬੂ ਨਹੀਂ ਪਾ ਲੈਂਦਾ ਉਚਿਰ ਆਦਰਸ਼ਕ ਅਵਸਥਾ ਅਸੰਭਵ ਹੈ, ਅਤੇ ਜਿਚਿਰ ਬੰਦਾ ਹੱਡ-ਮਾਸ ਦੀਆਂ ਜੰਜ਼ੀਰਾਂ ਵਿਚ ਜਕੜਿਆ ਹੋਇਆ ਹੈ, ਉਚਿਰ ਹਉਮੈਂ ਤੋਂ ਪੂਰੀ ਤਰ੍ਹਾਂ ਮੁਕਤ ਨਹੀਂ ਹੋ ਸਕਦਾ।

ਤੋਲਸਤੋਏ ਦਾ ਇਹ ਮੂੰਹ-ਚੜ੍ਹਿਆ ਕਥਨ ਸੀ ਕਿ ਜਿਸ ਛਿਣ ਬੰਦਾ ਇਹ ਸਮਝ ਬਹਿੰਦਾ ਹੈ ਕਿ ਉਹਨੇ ਆਪਣੇ ਮਨੋਰਥ ਦੀ ਪ੍ਰਾਪਤੀ ਕਰ ਲਈ ਹੈ, ਉਹਦੀ ਅਗਲੀ ਉੱਨਤੀ ਰੁਕ ਜਾਂਦੀ ਹੈ ਅਤੇ ਉਹਦੀ ਅੱਧੋਗਤੀ ਸ਼ੁਰੂ ਹੋ ਜਾਂਦੀ ਹੈ, ਅਤੇ ਕਿ ਆਦਰਸ਼ ਦਾ ਤਾਂ ਗੁਣ ਹੀ ਇਹ ਹੈ ਕਿ ਅਸੀਂ ਜਿਵੇਂ ਜਿਵੇਂ ਇਹਦੇ ਨੇੜੇ ਹੁੰਦੇ ਜਾਂਦੇ ਹਾਂ, ਇਹ ਹੋਰ ਪਿਛਾਂਹ ਹੁੰਦਾ ਜਾਂਦਾ ਹੈ। ਇਸ ਲਈ ਇਹ ਆਖਣਾ ਕਿ ਤੋਲਸਤੋਏ ਖ਼ੁਦ ਆਪਣੇ ਕਥਨ ਅਨੁਸਾਰ ਆਪਣੇ ਆਦਰਸ਼ ਤਕ ਪਹੁੰਚਣ ਵਿਚ ਅਸਫਲ ਰਹੇ, ਉਨ੍ਹਾਂ ਦੀ ਮਹਾਨਤਾ ਨੂੰ ਰੱਤੀ ਭਰ ਵੀ ਨਹੀਂ ਘਟਾਉਂਦਾ, ਇਹ ਮੰਨਣਾ ਤਾਂ ਸਗੋਂ ਉਨ੍ਹਾਂ ਦੀ ਨਿਮਰਤਾ ਨੂੰ ਹੀ ਵਿਖਾਉਂਦਾ ਹੈ।

ਤੋਲਸਤੋਏ ਦੇ ਜੀਵਨ ਦੀਆਂ ਅਖੌਤੀ ਅਸੰਗਤੀਆਂ ਨੂੰ ਲੈ ਕੇ ਬੜਾ ਕੁਝ ਆਖਣ ਦਾ ਜਤਨ ਕੀਤਾ ਗਿਆ ਹੈ; ਪਰ ਇਹ ਅਸਲੀ ਨਾਲੋਂ ਦ੍ਰਿਸ਼ਟਮਾਨ ਵਧੇਰੇ ਸਨ। ਨਿਰੰਤਰ ਵਿਕਾਸ ਹੀ ਜ਼ਿੰਦਗੀ ਦਾ ਕੰਮ ਹੈ, ਅਤੇ ਜਿਹੜਾ ਆਦਮੀ ਇਕਸਾਰ ਦਿਸਦਾ ਰਹਿਣ ਲਈ ਆਪਣੇ ਮਤ-ਸਿਧਾਂਤਾਂ ਨੂੰ ਰਟਣ ਮੰਤਰ ਸਮਝ ਕੇ ਇਨ੍ਹਾਂ ਨਾਲ ਚਿੰਬ-

ੜਿਆ ਰਹਿੰਦਾ ਹੈ, ਉਹ ਆਪਣੇ ਆਪ ਨੂੰ ਉਲਝਣ ਵਿਚ ਪਾ ਲੈਂਦਾ ਹੈ । ਇਸੇ ਲਈ ਹੀ ਐਮਰਸਨ ਨੇ ਕਿਹਾ ਸੀ ਕਿ ਮੂਰਖਾਂ ਵਾਲੀ ਸੰਗਤੀ ਤਾਂ ਛੋਟੇ ਦਿਮਾਗ਼ਾਂ ਦਾ ਸ਼ਤੂੰਗੜਾ ਹੁੰਦਾ ਹੈ । ਤੋਲਸਤੋਏ ਦੀਆਂ ਅਖੌਤੀ ਅਸੰਗਤੀਆਂ ਉਨ੍ਹਾਂ ਦੇ ਵਿਕਾਸ ਦਾ ਅਤੇ ਸੱਚ ਲਈ ਉਨ੍ਹਾਂ ਦੀ ਤੀਬਰ ਪਰਵਾਹ ਦਾ ਚਿੰਨ੍ਹ ਸਨ । ਉਹ ਖ਼ੁਦ ਆਪਣੇ ਸਿਧਾਂਤਾਂ ਦੇ ਸੰਬੰਧ ਵਿਚ ਨਿਰੰਤਰ ਤੌਰ ਤੇ ਵਿਕਾਸ ਕਰਦਿਆਂ ਆਪਣੇ ਸਿਧਾਂਤਾਂ ਤੋਂ ਵੀ ਅੱਗੇ ਲੰਘਦੇ ਰਹੇ ਸਨ, ਜਿਸ ਕਾਰਨ ਉਨ੍ਹਾਂ ਵਿਚ ਅਕਸਰ ਅਸੰਗਤੀ ਨਜ਼ਰ ਆਉਂਦੀ ਸੀ । ਉਨ੍ਹਾਂ ਦੀਆਂ ਅਸਫ਼ਲਤਾਵਾਂ ਸਰਬਜਨਕ ਸਨ, ਉਨ੍ਹਾਂ ਦੇ ਸੰਗਰਾਮ ਤੇ ਜਿੱਤਾਂ ਨਿੱਜੀ ਸਨ । ਦੁਨੀਆਂ ਨੇ ਕੇਵਲ ਅਸਫ਼ਲਤਾਵਾਂ ਹੀ ਵੇਖੀਆਂ ਅਤੇ ਸੰਗਰਾਮ ਤੇ ਜਿੱਤਾਂ ਨਜ਼ਰੋਂ ਓਹਲੇ ਰਹੀਆਂ । ਇਨ੍ਹਾਂ ਨੂੰ ਤਾਂ ਸੌ-ਵਿਸਵੇ ਖ਼ੁਦ ਤੋਲਸਤੋਏ ਨੇ ਵੀ ਨਹੀਂ ਵੇਖਿਆ । ਉਨ੍ਹਾਂ ਦੇ ਨੁਕਤਾਚੀਨਾਂ ਨੇ ਉਨ੍ਹਾਂ ਦੇ ਨੁਕਸਾਂ ਦਾ ਲਾਭ ਉਠਾਉਣ ਦਾ ਜਤਨ ਕੀਤਾ, ਪਰ ਆਪਣੇ ਸੰਬੰਧ ਵਿਚ ਜਿੰਨੇ ਕਰੜੇ ਤੋਲਸਤੋਏ ਆਪ ਸਨ, ਉਸ ਤੋਂ ਵੱਧ ਕਰੜਾ ਹੋਰ ਕੋਈ ਹੋ ਹੀ ਨਹੀਂ ਸਕਦਾ । ਆਪਣੀਆਂ ਕਮਜ਼ੋਰੀਆਂ ਤੋਂ ਸਾਵਧਾਨ ਤੋਲਸਤੋਏ ਨੇ ਇਸ ਤੋਂ ਪਹਿਲਾਂ ਹੀ ਕਿ ਉਨ੍ਹਾਂ ਦੇ ਨੁਕਤਾਚੀਨ ਇਨ੍ਹਾਂ ਵੱਲ ਉਂਗਲ ਕਰਦੇ, ਦੁਨੀਆਂ ਸਾਹਮਣੇ ਇਨ੍ਹਾਂ ਦਾ ਐਲਾਨ ਕਰ ਦਿਤਾ ਸੀ, ਇਨ੍ਹਾਂ ਨੂੰ ਹਜ਼ਾਰ ਗੁਣਾ ਵਧਾ ਕੇ ਵਿਖਾਇਆ ਸੀ ਅਤੇ ਆਪਣੇ ਉਪਰ ਉਹ ਪ੍ਰਾਸਚਿਤ ਲਾਗੂ ਕਰ ਦਿਤਾ ਸੀ, ਜੋ ਉਨ੍ਹਾਂ ਨੂੰ ਜ਼ਰੂਰੀ ਜਾਪਿਆ । ਉਨ੍ਹਾਂ ਨੇ ਤਾਂ ਉਦੋਂ ਵੀ ਨੁਕਤਾਚੀਨੀ ਦਾ ਸਵਾਗਤ ਕੀਤਾ, ਜਦੋਂ ਇਹ ਵਧਾ ਚੜ੍ਹਾ ਕੇ ਕੀਤੀ ਗਈ ਸੀ ਅਤੇ ਸਭਨਾਂ ਅਸਲੀ ਮਹਾਂਪੁਰਖਾਂ ਵਾਂਗ ਦੁਨੀਆਂ ਦੀ ਪ੍ਰਸੰਸਾ ਤੋਂ ਭੈਅ ਖਾਂਦੇ ਰਹੇ । ਉਹ ਤਾਂ ਆਪਣੀਆਂ ਅਸਫ਼ਲਤਾਵਾਂ ਵਿਚ ਵੀ ਮਹਾਨ ਸਨ ਅਤੇ ਉਨ੍ਹਾਂ ਦੀਆਂ ਅਸਫ਼ਤਾਵਾਂ ਸਾਨੂੰ ਉਨ੍ਹਾਂ ਦੇ ਆਦਰਸ਼ਾਂ ਦੀ ਅਕਾਰਥਤਾ ਦਾ ਨਹੀਂ ਸਗੋਂ ਉਨ੍ਹਾਂ ਦੀ ਸਫ਼ਲਤਾ ਦਾ ਮਾਪਕ ਪ੍ਰਦਾਨ ਕਰਦੀਆਂ ਹਨ ।

ਤੀਜੀ ਵੱਡੀ ਗੱਲ 'ਰੋਟੀ ਕਿਰਤ' ਦਾ ਸਿਧਾਂਤ ਸੀ (ਤੋਲਸਤੋਏ ਨੇ ਇਹ ਵਾਕਸ਼ ਰੂਪੀ ਕਿਸਾਨ, ਬੋਂਦਰੀਫ਼, ਤੋਂ ਗ੍ਰਹਿਣ ਕੀਤਾ ਸੀ ਅਤੇ ਇਸ ਤੇ ਜ਼ੋਰ ਦਿਤਾ ਸੀ ਕਿ ਇਸ ਨੂੰ ਸ਼ਾਬਦਿਕ ਰੂਪ ਵਿਚ ਹੀ ਅਰਥਾਇਆ ਜਾਏ), ਅਰਥਾਤ ਹਰ ਕੋਈ ਰੋਟੀ ਲਈ ਆਪਣੀ ਦੇਹ ਦੇ ਨਾਲ ਕਿਰਤ ਨਾਲ ਬੱਧਾ ਹੋਇਆ ਹੈ, ਇਹ ਦੁਨੀਆਂ ਵਿਚ ਬਹੁਤੀ ਡਾਢੀ ਗਰੀਬੀ ਦਾ ਕਾਰਨ ਇਹ ਤੱਥ ਹੈ ਕਿ ਇਸ ਸੰਬੰਧ ਵਿਚ ਲੋਕ ਆਪਣਾ ਫ਼ਰਜ਼ ਅਦਾ ਨਹੀਂ ਕਰਦੇ । ਇਸੇ ਲਈ ਉਹ ਅਮੀਰਾਂ ਦੇ ਪਰਉਪਕਾਰ ਦੁਆਰਾ ਆਮ ਲੋਕਾਂ ਦੀ ਗਰੀਬੀ ਦੂਰ ਕਰਨ ਲਈ ਬਣਾਈਆਂ ਸਭਨਾਂ ਸਕੀਮਾਂ ਨੂੰ ਹੀ ਦੰਭ ਤੇ ਢੌਂਗ ਸਮਝਦੇ ਸਨ, ਅਮੀਰ ਜਿਹੜੇ ਖ਼ੁਦ ਸਰੀਰਕ ਕਿਰਤ ਤੋਂ ਜੀ ਚੁਰਾਉਂਦੇ ਹਨ ਅਤੇ ਐਸ਼-ਆਰਾਮ ਦਾ ਜੀਵਨ ਬਿਤਾਉਣਾ ਜਾਰੀ ਰਖਦੇ ਹਨ ਅਤੇ ਸੁਝਾਅ ਦਿਤਾ ਕਿ ਜੇ ਬੱਸ ਆਦਮੀ ਗਰੀਬਾਂ ਦੀਆਂ ਪਿੱਠਾਂ ਉਤੋਂ ਲਹਿ ਜਾਵੇ, ਬਹੁਤਾ ਅਖੌਤੀ ਪਰ-ਉਪਕਾਰ ਬੇਲੋੜਾ ਹੋ ਜਾਵੇਗਾ ।

ਅਤੇ ਤੋਲਸਤੋਏ ਜਿਵੇਂ ਸੋਚਦੇ ਸਨ ਤਿਵੇਂ ਕਰਮ ਕਰਦੇ ਸਨ । ਇਸੇ ਲਈ ਆਪਣੇ ਜੀਵਨ ਦੇ ਲੋਢੇ ਵੇਲੇ, ਇਸ ਬੰਦੇ ਨੇ ਜਿਨ੍ਹਾਂ ਨੇ ਆਪਣਾ ਸਾਰਾ ਵਕਤ ਐਸ਼-

ਆਰਾਮ ਵਿਚ ਬਿਤਾਇਆ ਸੀ, ਮਿਹਨਤ ਮੁਸ਼ੱਕਤ ਅਤੇ ਕਰੜੀ ਘਾਲਣਾ ਦਾ ਜੀਵਨ ਅਪਣਾ ਲਿਆ। ਉਹ ਜੁੱਤੀਆਂ ਬਨਾਉਣ ਤੇ ਖੇਤੀਬਾੜੀ ਕਰਨ ਲੱਗੇ ਅਤੇ ਰੋਜ਼ ਅੱਠ ਘੰਟੇ ਤਕ ਇਹ ਕੰਮ ਕਰਦੇ। ਪਰ ਉਨ੍ਹਾਂ ਦੀ ਸਰੀਰਕ-ਕਿਰਤ ਨੇ ਉਨ੍ਹਾਂ ਦੀ ਸ਼ਕਤੀਸ਼ਾਲੀ ਬੁੱਧੀ ਨੂੰ ਖੁੰਢਾ ਨਾ ਕੀਤਾ, ਸਗੋਂ ਇਸ ਦੇ ਉਲਟ, ਇਹਨੂੰ ਹੋਰ ਵੀ ਤਿੱਖਾ ਤੇ ਉੱਜਲ ਬਣਾ ਦਿਤਾ ਅਤੇ ਉਨ੍ਹਾਂ ਦੇ ਜੀਵਨ ਦਾ ਇਹੋ ਦੌਰ ਵੀ ਜਦੋਂ ਉਨ੍ਹਾਂ ਦੀ ਅੱਤ ਸ਼ਕਤੀਸ਼ਾਲੀ ਪੁਸਤਕ 'ਕਲਾ ਕੀ ਹੈ' ਲਿਖੀ ਗਈ ਜਿਸ ਨੂੰ ਉਹ ਆਪਣਾ ਸ਼ਾਹਕਾਰ ਸਮਝਦੇ ਸਨ ਅਤੇ ਜੋ ਆਪੇ-ਚੁਣਿਆ ਕਿੱਤਾ ਕਰਦਿਆਂ ਜੋ ਵਕਤ ਬਚਦਾ ਸੀ ਉਸ ਵਿਚ ਲਿਖੀ ਗਈ ਸੀ।

ਅੱਜ ਸਾਡੇ ਨੌਜਵਾਨਾਂ ਨੇ ਆਤਮ ਸੰਜਮ ਦੇ ਰਾਹ ਅਤੇ ਭੋਗ-ਵਿਲਾਸ ਤੇ ਸੁਖ-ਆਰਾਮ ਦੇ ਰਾਹ ਵਿਚੋਂ ਇਕ ਦੀ ਚੋਣ ਕਰਨੀ ਹੈ, ਰਾਹ ਜਿਨ੍ਹਾਂ ਵਿਚੋਂ ਇਕ ਮੁਕਤੀ ਤੇ ਆਜ਼ਾਦੀ ਵੱਲ ਜਾਂਦਾ ਹੈ ਅਤੇ ਦੂਜਾ ਮੁਕੰਮਲ ਤਬਾਹੀ ਵੱਲ। ਉਹ ਦੁਰਾਹੇ ਉਤੇ ਖੜੇ ਹਨ। ਪੱਛਮ ਦੇ ਭੋਗ-ਵਿਲਾਸ ਦੇ ਜ਼ਹਿਰ ਨਾਲ ਭਰੇ ਸਾਹਿਤ ਦਾ ਜੋ ਦਿਲਕਸ਼ ਸ਼ਕਲਾਂ ਵਿਚ ਪੇਸ਼ ਕੀਤਾ ਜਾਂਦਾ ਹੈ, ਸਾਡੇ ਦੇਸ਼ ਵਿਚ ਹੜ੍ਹ ਆ ਰਿਹਾ ਹੈ ਅਤੇ ਇਸ ਦੀ ਸਭ ਤੋਂ ਵੱਡੀ ਲੋੜ ਹੈ ਕਿ ਸਾਡੇ ਨੌਜਵਾਨ ਸਾਵਧਾਨ ਰਹਿਣ। ਵਰਤਮਾਨ ਉਨ੍ਹਾਂ ਲਈ ਆਦਰਸ਼ਾਂ ਤੇ ਕਰੜੀਆਂ ਅਜ਼ਮਾਇਸ਼ਾਂ ਦੇ ਪਰਿਵਰਤਨ ਦਾ ਜੁਗ ਹੈ ਅਤੇ ਇਸ ਸੰਕਟ ਵਿਚ ਦੁਨੀਆਂ ਲਈ ਇਹਦੇ ਨੌਜਵਾਨਾਂ ਅਤੇ ਖਾਸ ਕਰ ਕੇ ਹਿੰਦੁਸਤਾਨ ਦੇ ਨੌਜਵਾਨਾਂ ਲਈ ਜਿਸ ਗੱਲ ਦੀ ਅੱਜ ਲੋੜ ਹੈ ਉਹ ਹੈ ਤੋਲਸਤੋਏ ਦਾ ਵਧਣਸ਼ੀਲ ਆਤਮ-ਸੰਜਮ, ਕਿਉਂ ਜੁ ਕੇਵਲ ਇਹੋ ਹੀ ਖ਼ੁਦ ਉਨ੍ਹਾਂ ਨੂੰ, ਦੇਸ਼ ਨੂੰ ਅਤੇ ਦੁਨੀਆਂ ਨੂੰ ਸੱਚੀ ਆਜ਼ਾਦੀ ਤਕ ਪੁਚਾ ਸਕਦਾ ਹੈ। ਸਾਡੀ ਆਜ਼ਾਦੀ ਦੇ ਬਾਧਕ ਇੰਗਲੈਂਡ ਜਾਂ ਹੋਰ ਕਿਸੇ ਨਾਲੋਂ ਆਪਣੀ ਸਿਥਲਤਾ, ਉਤਸ਼ਾਹ-ਹੀਣਤਾ ਅਤੇ ਸਮਾਜਕ ਬੁਰਾਈ ਦੇ ਸਮੇਤ ਅਸੀਂ ਆਪ ਹਾਂ। ਅਤੇ ਜੇ ਅਸੀਂ ਆਪਣੀਆਂ ਤਰੁੱਟੀਆਂ ਅਤੇ ਨੁਕਸਾਂ ਨੂੰ ਦੂਰ ਕਰ ਦਈਏ, ਤਦ ਦੁਨੀਆਂ ਦੀ ਕੋਈ ਤਾਕਤ ਸਾਨੂੰ ਛਿਣ ਲਈ ਵੀ ਸਵਰਾਜ ਤੋਂ ਵਾਂਝਿਆਂ ਨਹੀਂ ਰੱਖ ਸਕਦੀ। ਨੌਜਵਾਨਾਂ ਲਈ ਅਜ਼ਮਾਇਸ਼ ਦੀ ਘੜੀ ਸਾਹਮਣੇ ਖੜੀ ਹੈ, ਅਤੇ ਉਨ੍ਹਾਂ ਨੇ ਇਹ ਜ਼ਿੰਦਗੀ ਦੇ ਵਿਸ਼ਵ-ਵਿਦਿਆਲੇ ਤਕ ਆਪਣਾ ਡਿਪਲੋਮਾ ਇਸ ਦੇ ਜੰਜਾਲਾਂ ਤੇ ਗੁਥਤ ਖ਼ਤਰਿਆਂ ਅਤੇ ਕਰੜੀਆਂ ਅਜ਼ਮਾਇਸ਼ਾਂ ਸਮੇਤ ਹਾਸਲ ਕਰਨਾ ਹੈ, ਜਿਸ ਤੋਂ ਬਿਨਾਂ ਉਨ੍ਹਾਂ ਦੀਆਂ ਇਲਮ ਸਨਦਾਂ ਬੇਕਾਰ ਹੋਣਗੀਆਂ। ਮੈਂ ਤੋਲਸਤੋਏ ਦੇ ਜੀਵਨ ਦੇ ਜੋ ਤਿੰਨ ਗੁਣ ਦਰਸਾਏ ਹਨ ਉਹ ਦੁਨੀਆਂ ਦੇ ਪਰਤਾਵੇ ਦੀ ਇਸ ਘੜੀ ਨੌਜਵਾਨਾਂ ਲਈ ਅੱਤ ਜ਼ਰੂਰੀ ਹਨ।

**ਯੰਗ ਇੰਡੀਆ, 20-9-1928**

# 15. ਫਲੋਰੈਂਸ ਨਾਈਟਿੰਗੇਲ

ਇਸ ਰਸਾਲੇ ਦੇ ਕਿਸੇ ਪਹਿਲੇ ਅੰਕ ਵਿਚ ਅਸਾਂ ਦਿਆਲੂ ਮਹਿਲਾ, ਇਲਿਜ਼ਬਥ ਫਰਾਈ ਦਾ ਬਿਰਤਾਂਤ ਪ੍ਰਕਾਸ਼ਿਤ ਕੀਤਾ ਸੀ। ਜਿਵੇਂ ਉਸ ਨੇ ਕੈਦੀਆ ਦੀ ਹਾਲਤ ਸੁਧਾਰਨ ਲਈ ਕੰਮ ਕੀਤਾ ਅਤੇ ਆਪਣਾ ਜੀਵਨ ਉਨ੍ਹਾਂ ਦੀ ਸੇਵਾ ਦੇ ਲੇਖੇ ਲਾਇਆ। ਉਵੇਂ ਹੀ ਫਲੋਰੈਂਸ ਨਾਈਟਿੰਗੇਲ[1] ਨੇ ਫ਼ੌਜ ਵਿਚ ਭਰਤੀ ਆਦਮੀਆਂ ਦੀ ਸੇਵਾ ਲਈ ਆਪਣਾ ਬਲੀਦਾਨ ਦਿਤਾ। ਜਦੋਂ 1851 ਵਿਚ[2] ਵੱਡੀ ਕਰੀਮੀਅਨ ਜੰਗ ਸ਼ੁਰੂ ਹੋਈ, ਬਰਤਾਨਵੀ ਸਰਕਾਰ, ਜਿਵੇਂ ਉਸ ਨਾਲ ਹੁੰਦਾ ਹੈ, ਸਥਿਤੀ ਤੋਂ ਜਾਗਰੂਪ ਨਹੀਂ ਸੀ। ਉਸ ਦੀ ਕੋਈ ਤਿਆਰੀ ਨਹੀਂ ਸੀ। ਅਤੇ ਜਿਵੇਂ ਕਿ ਬੋਇਰ ਜੰਗ ਵਿਚ ਹੋਇਆ; ਕਰੀਮੀਅਨ ਜੰਗ ਵਿਚ ਵੀ ਉਨ੍ਹਾਂ ਨੇ ਸ਼ੁਰੂ ਸ਼ੁਰੂ ਵਿਚ ਵੱਡੀਆਂ ਭੁੱਲਾਂ ਕੀਤੀਆਂ ਅਤੇ ਲੱਕ-ਤੋੜ ਹਾਰ ਖਾਧੀ। ਪੰਜਾਹ ਸਾਲ ਪਹਿਲਾਂ ਜ਼ਖ਼ਮੀਆਂ ਦੀ ਤੀਮਾਰਦਾਰੀ ਲਈ ਜਿਵੇਂ ਕਿ ਅੱਜ ਹਨ, ਵਿਵਿਧ ਸਹੂਲਤਾਂ ਮੌਜੂਦ ਨਹੀਂ ਸਨ। ਲੋਕ ਜਿਵੇਂ ਕਿ ਅੱਜਕਲ੍ਹ ਕਰਦੇ ਹਨ ਉਦੋਂ ਵੱਡੀ ਗਿਣਤੀ ਵਿਚ ਮਦਦ ਲਈ ਨਹੀਂ ਸਨ ਨਿੱਤਰਦੇ। ਸਰਜਰੀ ਉਦੋਂ ਜਿਵੇਂ ਕਿ ਅੱਜ ਹੈ, ਪ੍ਰਭਾਵਕਾਰੀ ਨਹੀਂ ਸੀ। ਉਨ੍ਹੀਂ ਦਿਨੀਂ ਬੜੇ ਹੀ ਥੋੜ੍ਹੇ ਆਦਮੀ ਸਨ ਜਿਹੜੇ ਜ਼ਖ਼ਮੀਆਂ ਦੀ ਸਹਾਇਤਾ ਲਈ ਬਹੁੜਨ ਨੂੰ ਦਇਆ ਤੇ ਚੰਗਿਆਈ ਦਾ ਮਾਮਲਾ ਸਮਝਦੇ ਸਨ। ਅਜਿਹਾ ਹੀ ਸਮਾਂ ਸੀ ਜਦੋਂ ਇਹ ਮਹਿਲਾ, ਫਲੋਰੈਂਸ ਨਾਈਟਿੰਗੇਲ, ਮੈਦਾਨ ਵਿਚ ਨਿੱਤਰੀ ਅਤੇ ਬਹਿਸ਼ਤ 'ਚੋਂ ਉਤਰ ਕੇ ਆਏ ਫਰਿਸ਼ਤੇ ਦੀ ਸ਼ਾਨ ਦੇ ਸ਼ਾਇਆਂ ਭਲਾ ਕੰਮ ਕੀਤਾ। ਸਿਪਾਹੀਆਂ ਦੇ ਦੁੱਖਾਂ ਬਾਰੇ ਜਾਣ ਕੇ ਉਸ ਨੂੰ ਅਤਿਅੰਤ ਦੁੱਖ ਹੋਇਆ। ਇਕ ਅਮੀਰ ਘਰਾਣੇ ਦੀ ਜੰਮ-ਪਲ, ਉਸ ਨੇ ਸੁਖ-ਆਰਾਮ ਦਾ ਜੀਵਨ ਤਿਆਗਿਆ ਅਤੇ ਜ਼ਖ਼ਮੀਆਂ ਤੇ ਬੀਮਾਰਾਂ ਦੀ ਦੇਖਭਾਲ ਕਰਨ ਲਈ ਚਲ ਪਈ। ਹੋਰ ਕਈ ਸੁਆਣੀਆਂ ਵੀ ਉਹਦੇ ਵਲੋਂ ਪਾਏ ਗਏ ਪੂਰਨਿਆਂ ਉਤੇ ਟੁਰੀਆਂ। ਉਹ 21 ਅਕਤੂਬਰ 1854 ਨੂੰ, ਘਰੋਂ ਰਵਾਨਾ ਹੋਈ। ਇੰਕਰਮਾਨ[3]-ਦੀ ਲੜਾਈ-ਵਿਚ ਉਹਨੇ ਜਾਨਮਾਰ ਸੇਵਾ ਕੀਤੀ। ਉਸ ਸਮੇਂ ਜ਼ਖ਼ਮੀਆਂ ਲਈ ਨਾ ਹੀ ਬਿਸਤਰੇ ਸਨ, ਨਾ ਹੀ ਹੋਰ ਸਹੂਲਤਾਂ। ਇਸ ਇਕੋ ਬਿਸਤਰੀ ਦੀ ਸੰਭਾਲ ਵਿਚ 10,000 ਜ਼ਖ਼ਮੀ ਸਨ। ਜ਼ਖ਼ਮੀਆਂ ਵਿਚ ਮੌਤ ਦਰ ਜਿਹੜੀ ਉਹਦੇ ਆਉਣ ਵੇਲੇ 42 ਫੀਸਦੀ ਸੀ, ਤੁਰੰਤ ਹੀ ਘੱਟ ਕੇ 31 ਫੀਸਦੀ ਅਤੇ ਅੰਤ ਵਿਚ 5 ਫੀਸਦੀ ਰਹਿ ਗਈ। ਇਹ ਚਮਤਕਾਰੀ ਗੱਲ ਸੀ, ਪਰ ਇਹਨੂੰ ਸਹਿਜੇ ਹੀ ਨਿਰੂਪਿਆ ਜਾ ਸਕਦਾ ਹੈ। ਜੇ ਰੱਤ-ਵਹਿਣ ਰੋਕ ਦਿਤਾ ਜਾਵੇ, ਜ਼ਖ਼ਮਾਂ ਦੀ ਮਲ੍ਹਮ-

1. [1820-1910] ਉੱਘੀ ਨਰਸ ਅਤੇ ਹਸਪਤਾਲੀ ਸੁਧਾਰ ਦੀ ਅਗਵਾਨੂੰ।
2. ਅਸਲ ਵਿਚ ਇਹ ਜੰਗ 23 ਅਕਤੂਬਰ, 1853 ਨੂੰ ਛਿੜੀ ਸੀ।
3. 5 ਨਵੰਬਰ ਨੂੰ।

ਪੱਟੀ ਹੋ ਜਾਵੇ ਅਤੇ ਲੋੜੀਂਦੀ ਖ਼ੁਰਾਕ ਦਿਤੀ ਜਾਵੇ, ਤਦ ਹਜ਼ਾਰਾਂ ਦੇ ਜੀਵਨ ਨਿਰਸੰਦਹ ਹੀ ਬਚਾਏ ਜਾ ਸਕਦੇ ਹਨ। ਇਕੋ ਇਕ ਜ਼ਰੂਰੀ ਗੱਲ ਤਾਂ ਦਇਆ ਤੇ ਤੀਮਾਰਦਾਰੀ ਦੀ ਸੀ ਤੇ ਇਸ ਲੋੜ ਦੀ ਪੂਰਤੀ ਮਿਸ ਨਾਈਟਿੰਗੇਲ ਨੇ ਕੀਤੀ। ਕਹਿੰਦੇ ਹਨ ਕਿ ਉਹਨੇ ਏਨਾ ਕੰਮ ਕੀਤਾ ਜਿਹੜਾ ਵੱਡੇ ਤੇ ਤਕੜੇ ਆਦਮੀ ਵੀ ਨਹੀਂ ਸਨ ਕਰ ਸਕਦੇ। ਉਹ ਦਿਨ-ਰਾਤ, ਕਰੀਬ-ਕਰੀਬ ਵੀਹ ਘੰਟੇ ਕੰਮ ਕਰਦੀ। ਜਦੋਂ ਉਹਦੇ ਅਧੀਨ ਕੰਮ ਵਾਲੀਆਂ ਇਸਤਰੀਆਂ ਸੌਣ ਲਈ ਚਲੀਆਂ ਜਾਂਦੀਆਂ, ਉਹ ਲੈਂਪ ਫੜੀ ਅੱਧੀ ਰਾਤੀਂ ਮਰੀਜ਼ਾਂ ਨੂੰ ਵੇਖਣ ਚਲੀ ਜਾਂਦੀ, ਉਨ੍ਹਾਂ ਦੀ ਧੀਰਜ ਬੰਨ੍ਹਾਉਂਦੀ ਅਤੇ ਖ਼ੁਦ ਉਨ੍ਹਾਂ ਨੂੰ ਖ਼ੁਰਾਕ ਤੇ ਦੂਜੀਆਂ ਜ਼ਰੂਰੀ ਚੀਜ਼ਾਂ ਦਿੰਦੀ। ਉਹ ਤਾਂ ਰਣਭੂਮੀ ਵਿਚ ਜਾਣੋਂ ਵੀ ਨਹੀਂ ਸੀ ਡਰਦੀ, ਅਤੇ ਜਾਣਦੀ ਹੀ ਨਹੀਂ ਸੀ ਕਿ ਡਰ ਕੀ ਹੁੰਦਾ ਹੈ। ਉਹ ਤਾਂ ਕੇਵਲ ਰੱਬ ਤੋਂ ਡਰਦੀ ਸੀ। ਇਹ ਜਾਣਦਿਆਂ ਕਿ ਬੰਦੇ ਨੇ ਕਿਸੇ ਨਾ ਕਿਸੇ ਦਿਨ ਤਾਂ ਮਰ ਹੀ ਜਾਣਾ ਹੈ, ਉਹਨੇ ਦੂਜਿਆਂ ਦੇ ਦੁੱਖ ਦੂਰ ਕਰਨ ਲਈ ਹਰ ਜ਼ਰੂਰੀ ਮੁਸ਼ਕਿਲ ਝੱਲੀ।

ਇਹ ਮਹਿਲਾ ਜੀਵਨ ਭਰ ਕੁਆਰੀ ਰਹੀ ਤੇ ਉਹਨੇ ਆਪਣਾ ਜੀਵਨ ਭਲੇ ਕੰਮ ਦੇ ਲੇਖੇ ਲਾਇਆ। ਕਹਿੰਦੇ ਹਨ ਕਿ ਜਦੋਂ ਉਹ ਸਵਰਗਵਾਸ ਹੋਈ, ਹਜ਼ਾਰਾਂ ਹੀ ਸਿਪਾਹੀ ਛੋਟੇ ਬੱਚਿਆਂ ਵਾਂਗ ਰੋਏ ਸਨ ਜਿਵੇਂ ਕਿ ਉਨ੍ਹਾਂ ਦੀ ਖ਼ੁਦ ਆਪਣੀ ਮਾਂ ਪੂਰੀ ਹੋ ਗਈ ਹੋਵੇ।

ਇਸ ਵਿਚ ਹੈਰਾਨੀ ਦੀ ਕੋਈ ਗੱਲ ਨਹੀਂ ਕਿ ਜਿਸ ਦੇਸ਼ ਵਿਚ ਇਸ ਤਰ੍ਹਾਂ ਦੀਆਂ ਇਸਤਰੀਆਂ ਪੈਦਾ ਹੁੰਦੀਆਂ ਹਨ ਉਹ ਖੁਸ਼ਹਾਲ ਹੈ। ਇੰਗਲੈਂਡ, ਇਕ ਵਿਸ਼ਾਲ ਸਲਤਨਤ ਉਤੇ ਹੁਕਮ ਚਲਾਉਂਦਾ ਹੈ, ਅਤੇ ਇਹ ਉਸ ਦੀ ਫ਼ੌਜੀ ਤਾਕਤ ਦਾ ਸਦਕਾ ਨਹੀਂ, ਸਗੋਂ ਇਸ ਤਰ੍ਹਾਂ ਦੇ ਮਰਦਾਂ ਤੇ ਇਸਤਰੀਆਂ ਦੇ ਸਲਾਹੁਣਯੋਗ ਕਾਰਨਾਮਿਆਂ ਦਾ ਸਦਕਾ ਹੈ।

**(ਗੁਜਰਾਤੀ ਵਿਚੋਂ) ਇੰਡੀਅਨ ਓਪੀਨੀਅਨ, 9-9-1905**

# 16. ਈਸ਼ਵਰਚੰਦਰ ਵਿਦਿਆਸਾਗਰ

...ਇਸ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਕਿਸੇ ਰਾਸ਼ਟਰ ਦੀ ਉੱਨਤੀ ਜਾਂ ਅਵੰਨਤੀ ਦਾ ਨਿਰਭਰ ਇਸ ਦੇ ਮਹਾਂਪੁਰਖਾਂ ਉਤੇ ਹੁੰਦਾ ਹੈ। ਚੰਗੇ ਵਿਅਕਤੀਆਂ ਨੂੰ ਪੈਦਾ ਕਰਨ ਵਾਲੇ ਲੋਕ ਇਨ੍ਹਾਂ ਤੋਂ ਪ੍ਰਭਾਵਤ ਹੋਏ ਬਿਨਾਂ ਨਹੀਂ ਰਹਿ ਸਕਦੇ। ਬੰਗਾਲ ਦੇ ਸੰਬੰਧ ਵਿਚ ਇਹ ਗੱਲ ਉਚੇਚੇ ਤੌਰ ਤੇ ਆਖੀ ਜਾ ਸਕਦੀ ਹੈ ਕਿ ਇਥੇ ਬਹੁਤ ਸਾਰੇ ਮਹਾਂਪੁਰਖਾਂ ਦਾ ਜਨਮ ਪਿਛਲੀ ਸਦੀ ਵਿਚ ਹੋਇਆ। ਰਾਮਮੋਹਨ

ਰਾਏ[1] ਤੋਂ ਲੈ ਕੇ ਇਕ-ਇਕ ਕਰਕੇ ਅਨੇਕਾਂ ਸੂਰਮਿਆਂ ਨੇ ਬੰਗਲਾ ਨੂੰ ਦੂਜੇ ਪ੍ਰਾਂਤਾਂ ਦੇ ਟਾਕਰੇ ਤੇ ਉਚੇਰੇ ਸਥਾਨ ਉਤੇ ਪੁਚਾਇਆ। ਇਹ ਆਖਿਆ ਜਾ ਸਕਦਾ ਹੈ ਕਿ ਈਸ਼ਵਰਚੰਦਰ ਵਿਦਿਆਸਾਗਰ ਇਨ੍ਹਾਂ ਵਿਚੋਂ ਸਭ ਤੋਂ ਮਹਾਨ ਸਨ। ਵਿਦਿਆਸਾਗਰ ਤਾਂ ਈਸ਼ਵਰਚੰਦਰ ਦਾ ਸਨਮਾਨ ਸੂਚਕ ਨਾਂ ਹੈ, ਜਿਸ ਨਾਲ ਕਲਕੱਤਾ ਦੇ ਪੰਡਤਾਂ ਨੇ ਸੰਸਕ੍ਰਿਤ ਦੇ ਗੂੜ੍ਹੇ ਵਿਦਵਾਨ ਹੋਣ ਵਜੋਂ ਉਨ੍ਹਾਂ ਨੂੰ ਨਿਵਾਜਿਆ ਸੀ। ਪਰ ਈਸ਼ਵਰ ਚੰਦਰ ਕੇਵਲ ਵਿਦਿਆ ਦੇ ਹੀ ਸਾਗਰ ਨਹੀਂ ਸਨ; ਉਹ ਦਇਆ ਤੇ ਸਖਾਵਤ ਦੇ ਅਤੇ ਕਈ ਖੂਬੀਆਂ ਦੇ ਵੀ ਸਮੁੰਦਰ ਸਨ। ਉਹ ਹਿੰਦੂ ਸਨ, ਤੇ ਬ੍ਰਾਹਮਣ ਵੀ। ਪਰ ਉਨ੍ਹਾਂ ਦੀ ਦ੍ਰਿਸ਼ਟੀ ਵਿਚ ਬ੍ਰਾਹਮਣ ਤੇ ਸ਼ੂਦਰ, ਹਿੰਦੂ ਤੇ ਮੁਸਲਮਾਨ ਸਭ ਬਰਾਬਰ ਸਨ। ਉਨ੍ਹਾਂ ਨੇ ਨੇਕ ਕਾਰਜ ਕਰਦਿਆਂ ਉੱਤਮ ਤੇ ਅੱਧਮ ਵਿਚਕਾਰ ਕਦੇ ਕੋਈ ਫ਼ਰਕ ਨਹੀਂ ਕੀਤਾ। ਜਦੋਂ ਉਨ੍ਹਾਂ ਦੇ ਪ੍ਰੋਫੈਸਰ ਨੂੰ ਹੈਜਾ ਹੋ ਗਿਆ, ਉਨ੍ਹਾਂ ਨੇ ਖ਼ੁਦ ਉਨ੍ਹਾਂ ਦੀ ਤੀਮਾਰਦਾਰੀ ਕੀਤੀ। ਕਿਉਂ ਜੁ ਪ੍ਰੋਫੈਸਰ ਗ਼ਰੀਬ ਸੀ, ਈਸ਼ਵਰਚੰਦਰ ਨੇ ਆਪਣੇ ਖਰਚੇ ਉਤੇ ਡਾਕਟਰ ਬੁਲਾਇਆ ਅਤੇ ਖ਼ੁਦ ਮਰੀਜ਼ ਦੀ ਟੱਟੀ ਸਾਫ ਕੀਤੀ।

ਉਹ ਚੰਦਰਨਗਰ[2] ਵਿਚ ਆਪਣੇ ਪੱਲਿਉਂ ਲੁਚੀ[3] ਤੇ ਦਹੀਂ ਖਰੀਦਦੇ ਅਤੇ ਗਰੀਬ ਮੁਸਲਮਾਨਾਂ ਨੂੰ ਖੁਆਉਂਦੇ ਅਤੇ ਲੋੜਵੰਦਾਂ ਨੂੰ ਮਾਇਕ ਸਹਾਇਤਾ ਵੀ ਦਿੰਦੇ। ਜੇ ਉਹ ਸੜਕ ਕੰਢੇ ਕਿਸੇ ਲੰਗੜੇ ਲੂਲ੍ਹੇ, ਜਾਂ ਪੀੜਤ ਨੂੰ ਪਿਆ ਵੇਖ ਕੇ ਉਹਨੂੰ ਉਥੋਂ ਖ਼ੁਦ ਆਪਣੇ ਘਰ ਲੈ ਜਾਂਦੇ ਅਤੇ ਨਿੱਜੀ ਤੌਰ ਤੇ ਉਹਦੀ ਦੇਖਭਾਲ ਕਰਦੇ। ਉਹ ਦੂਜੇ ਲੋਕਾਂ ਦੇ ਦੁੱਖ ਵਿਚ ਦੁੱਖ ਅਤੇ ਸੁੱਖ ਵਿਚ ਸੁੱਖ ਮਹਿਸੂਸ ਕਰਦੇ।

ਉਨ੍ਹਾਂ ਦਾ ਜੀਵਨ ਬੜਾ ਹੀ ਸਾਦਾ ਸੀ। ਉਹ ਮੋਟੇ ਕੱਪੜੇ ਦੀ ਧੋਤੀ ਪਹਿਨਦੇ ਅਤੇ ਲਪੇਟਦੇ ਅਤੇ ਸਲੀਪਰ ਪਾਉਂਦੇ। ਏਸੇ ਲਿਬਾਸ ਵਿਚ ਉਹ ਗਵਰਨਰਾਂ ਨੂੰ ਮਿਲਦੇ ਅਤੇ ਏਸੇ ਹੀ ਲਿਬਾਸ ਵਿਚ ਗ਼ਰੀਬਾਂ ਦਾ ਸਵਾਗਤ ਕਰਦੇ। ਉਹ ਤਾਂ ਅਸਲੋਂ ਹੀ ਫ਼ਕੀਰ, ਸੰਨਿਆਸੀ ਜਾਂ ਜੋਗੀ ਸਨ। ਉਨ੍ਹਾਂ ਦੇ ਜੀਵਨ ਤੇ ਗ਼ੌਰ ਕਰਨਾ ਸਾਨੂੰ ਸੋਭਦਾ ਹੈ।

ਈਸ਼ਵਰਚੰਦਰ ਮਿਦਨਾਪੁਰ ਤਾਅਲਕੇ[4] ਦੇ ਇਕ ਛੋਟੇ ਜਿਹੇ ਪਿੰਡ ਵਿਚ ਗ਼ਰੀਬ ਮਾਪਿਆਂ ਦੇ ਘਰ ਜੰਮੇ ਪਲੇ। ਉਨ੍ਹਾਂ ਦੀ ਮਾਂ ਸਾਧੂ ਬਿਰਤੀ ਵਾਲੀ ਇਸਤਰੀ ਸੀ ਅਤੇ ਈਸਵਰਚੰਦਰ ਨੂੰ ਉਨ੍ਹਾਂ ਤੋਂ ਕਈ ਗੁਣ ਵਿਰਸੇ ਵਿਚ ਮਿਲੇ। ਉਨ੍ਹੀ ਦਿਨੀਂ ਵੀ ਉਨ੍ਹਾਂ ਦੇ ਪਿਤਾ ਥੋੜ੍ਹੀ ਬਹੁਤ ਅੰਗ੍ਰੇਜ਼ੀ ਜਾਣਦੇ ਸਨ, ਤੇ ਉਨ੍ਹਾਂ ਨੇ ਆਪਣੇ ਪੁੱਤਰ ਨੂੰ ਚੰਗੀ ਪੜ੍ਹਾਈ ਕਰਵਾਉਣ ਦਾ ਮਨ ਬਣਾਇਆ। ਪੰਜਾਂ ਦੀ ਉਮਰੇ ਹੀ ਈਸ਼ਵਰ ਚੰਦਰ ਨੂੰ ਪੜ੍ਹਨੇ ਪਾ ਦਿਤਾ ਗਿਆ। ਅੱਠਾਂ ਦੀ ਉਮਰੇ, ਉਨ੍ਹਾਂ ਨੂੰ ਸੰਸਕ੍ਰਿਤ ਕਾਲਜ

---

1. [1774-1833] ਵੱਡੇ ਸਮਾਜਕ ਤੇ ਧਾਰਮਕ ਸੁਧਾਰਕ, ਬ੍ਰਹਮੋ ਸਮਾਜ ਦੇ ਮੋਢੀ ਉਨ੍ਹਾਂ ਨੇ ਸਤੀ-ਪ੍ਰਥਾ ਦੇ ਖਾਤਮੇ ਦਾ ਸਮਰਥਨ ਕੀਤਾ ਅਤੇ ਵਿਦਿਆ ਦੇ ਪਸਾਰ ਲਈ ਕਰੜੀ ਘਾਲਣਾ ਘਾਲੀ।
2. ਪੱਛਮੀ ਬੰਗਾਲ ਵਿਚ, ਜੋ ਉਦੋਂ ਫਰਾਂਸੀਸੀ ਕਬਜ਼ੇ ਵਿਚ ਸੀ।
3. ਪੂਰੀ।
4. ਪੱਛਮੀ ਬੰਗਾਲ ਵਿਚ।

ਵਿਚ ਦਾਖ਼ਲ ਹੋਣ ਲਈ ਸੱਠ ਮੀਲ ਤੁਰ ਕੇ ਕਲਕੱਤੇ ਪਹੁੰਚਣਾ ਪਿਆ। ਉਨ੍ਹਾਂ ਦਾ ਚੇਤਾ ਏਡਾ ਅਸਾਧਾਰਨ ਸੀ ਕਿ ਉਨ੍ਹਾਂ ਨੇ ਸੜਕ ਤੇ ਤੁਰਦਿਆਂ ਤੁਰਦਿਆਂ ਹੀ ਵੇਖ ਵੇਖ ਕੇ ਮੀਲ-ਪੱਥਰਾਂ ਉਤੇ ਲਿਖੇ ਅੰਗ੍ਰੇਜ਼ੀ ਦੇ ਹਿੰਦਸੇ ਸਿੱਖ ਲਏ। ਸੋਲ੍ਹਾਂ ਦਾ ਹੋਣ ਤੇ ਉਨ੍ਹਾਂ ਨੂੰ ਅੰਗ੍ਰੇਜ਼ੀ ਦਾ ਅਧਿਆਪਕ ਲਾ ਦਿਤਾ ਗਿਆ। ਕਦਮ ਕਦਮ ਅੱਗੇ ਵਧਦਿਆਂ ਉਹ ਆਖ਼ਰਕਾਰ ਉਸੇ ਹੀ ਕਾਲਜ ਦੇ ਪ੍ਰਿੰਸੀਪਲ ਬਣ ਗਏ ਜਿਥੇ ਉਨ੍ਹਾਂ ਨੇ ਪੜ੍ਹਾਈ ਕੀਤੀ ਸੀ। ਸਰਕਾਰ ਉਨ੍ਹਾਂ ਦਾ ਵੱਡਾ ਸਤਿਕਾਰ ਕਰਦੀ ਸੀ। ਪਰ ਸੁਤੰਤਰ ਸੁਭਾਉ ਦੇ ਹੋਣ ਕਰਕੇ ਉਹ ਸਰਬਜਨਕ ਸਿਖਿਆ ਦੇ ਡਾਇਰੈਕਟਰ ਦੀ ਪਦਵੀ ਦੇ ਅਨੁਕੂਲ ਆਪਣੇ ਆਪ ਨੂੰ ਢਾਲ ਨਾ ਸਕੇ ਅਤੇ ਅਸਤੀਫ਼ਾ ਦੇ ਦਿਤਾ। ਬੰਗਾਲ ਦੇ ਲੈਫ਼ਟੀਨੈਂਟ ਗਵਰਨਰ ਸਰ ਫ਼ਰੈਡਰਿਕ ਹੇਲੀਡੇ, ਨੇ ਉਨ੍ਹਾਂ ਨੂੰ ਬੁਲਾ ਭੇਜਿਆ ਅਤੇ ਆਪਣਾ ਅਸਤੀਫ਼ਾ ਵਾਪਸ ਲੇ ਲੈਣ ਲਈ ਬੇਨਤੀ ਕੀਤੀ, ਪਰ ਈਸ਼ਵਰਚੰਦਰ ਨੇ ਸਾਫ ਇਨਕਾਰ ਕਰ ਦਿਤਾ।

ਤਿਆਗ ਪੱਤਰ ਦੇਣ ਪਿਛੋਂ ਹੀ ਉਨ੍ਹਾਂ ਦੀ ਸ੍ਰੇਸ਼ਠਤਾ ਤੇ ਮਾਨਵਤਾ ਖਰੀ ਤਰ੍ਹਾਂ ਪ੍ਰਫੁਲਤ ਹੋਈ। ਉਨ੍ਹਾਂ ਨੇ ਵੇਖਿਆ ਕਿ ਬੰਗਾਲੀ ਬਹੁਤ ਵਧੀਆ ਬੋਲੀ ਹੈ, ਪਰ ਨਵੀਆਂ ਲਿਖਤਾਂ ਦੀ ਘਾਟ ਕਾਰਨ ਮਾੜੀ ਜਾਪਦੀ ਹੈ। ਇਸੇ ਲਈ, ਉਹ ਬੰਗਾਲੀ ਵਿਚ ਪੁਸਤਕਾਂ ਲਿਖਣ ਲੱਗੇ। ਉਨ੍ਹਾਂ ਨੇ ਬਹੁਤ ਹੀ ਸ਼ਕਤੀਸ਼ਾਲੀ ਰਚਨਾ ਕੀਤੀ, ਅਤੇ ਇਹ ਵਿਦਿਆਸਾਗਰ ਦਾ ਹੀ ਸਦਕਾ ਹੈ ਕਿ ਇਸ ਵੇਲੇ ਬੰਗਾਲੀ ਭਾਸ਼ਾ ਪੂਰੀ ਤਰ੍ਹਾਂ ਪ੍ਰਫੁੱਲਤ ਹੈ ਅਤੇ ਹਿੰਦੁਸਤਾਨ ਭਰ ਵਿਚ ਇਹਦਾ ਪਸਾਰ ਹੋਇਆ ਹੈ।

ਪਰ ਉਨ੍ਹਾਂ ਨੇ ਇਹ ਵੀ ਸਮਝ ਲਿਆ ਕਿ ਕਿਤਾਬਾਂ ਲਿਖ ਛੱਡਣਾ ਹੀ ਕਾਫ਼ੀ ਨਹੀਂ, ਅਤੇ ਇਸੇ ਲਈ ਉਨ੍ਹਾਂ ਨੇ ਸਕੂਲਾਂ ਦੀ ਸਥਾਪਨਾ ਕੀਤੀ। ਇਹ ਵਿਦਿਆਸਾਗਰ ਹੀ ਸਨ ਜਿਨ੍ਹਾਂ ਨੇ ਕਲਕੱਤਾ ਵਿਖੇ ਮੈਟਰੋਪਾਲੇਟਨ ਕਾਲਜ ਕਾਇਮ ਕੀਤਾ। ਇਸ ਦੇ ਅਮਲੇ ਵਿਚ ਸਭ ਹਿੰਦੁਸਤਾਨੀ ਹਨ।

ਇਹ ਸੋਚ ਕੇ ਕਿ ਮੁੱਢਲੀ ਸਿਖਿਆ ਵੀ ਕਾਲਜ ਦੀ ਸਿਖਿਆ ਜਿੰਨੀ ਹੀ ਮਹੱਤਵਪੂਰਨ ਹੈ, ਉਨ੍ਹਾਂ ਨੇ ਗ਼ਰੀਬਾਂ ਲਈ ਪ੍ਰਾਇਮਰੀ ਸਕੂਲ ਖੋਲ੍ਹਣੇ ਸ਼ੁਰੂ ਕੀਤੇ। ਇਹ ਬਹੁਤ ਵੱਡਾ ਕਾਰਜ ਸੀ ਜਿਸ ਵਿਚ ਉਨ੍ਹਾਂ ਨੂੰ ਸਰਕਾਰੀ ਸਹਾਇਤਾ ਦੀ ਲੋੜ ਸੀ। ਲੈਫ਼ਟੀਨੈਂਟ ਗਵਰਨਰ ਨੇ ਉਨ੍ਹਾਂ ਨੂੰ ਯਕੀਨ ਦਿਵਾਇਆ ਕਿ ਸਰਕਾਰ ਖਰਚਾ ਬ੍ਰਦਾਸ਼ਤ ਕਰੇਗੀ; ਪਰ ਵਾਇਸਰਾਏ, ਲਾਰਡ ਐਲਨਬੋਰੋ, ਇਹਦਾ ਵਿਰੋਧੀ ਸੀ, ਅਤੇ ਵਿਦਿਆ ਸਾਗਰ ਵਲੋਂ ਪੇਸ਼ ਕੀਤੇ ਗਏ ਬਿੱਲ ਪਾਸ ਨਾ ਕੀਤੇ ਗਏ। ਲੈਫ਼ਟੀਨੈਂਟ ਗਵਰਨਰ ਨੇ ਅਫ਼ਸੋਸ ਪ੍ਰਗਟਾਇਆ ਅਤੇ ਸੁਝਾਅ ਦਿਤਾ ਕਿ ਈਸ਼ਵਰਚੰਦਰ ਉਸ ਦੇ ਵਿਰੁੱਧ ਮੁਕੱਦਮਾ ਦਾਇਰ ਕਰ ਸਕਦਾ ਹੈ। ਬਹਾਦਰ ਈਸ਼ਵਰਚੰਦਰ ਨੇ ਉੱਤਰ ਦਿਤਾ: "ਜਨਾਬ, ਮੈਂ ਆਪਣੇ ਵਾਸਤੇ ਇਨਸਾਫ਼ ਹਾਸਲ ਕਰਨ ਲਈ ਕਦੇ ਵੀ ਅਦਾਲਤ ਦਾ ਦਰਵਾਜ਼ਾ ਨਹੀਂ ਖੜਕਾਇਆ। ਤਦ ਫੇਰ ਇਹ ਕਿਵੇਂ ਸੰਭਵ ਹੈ ਕਿ ਮੈਂ ਆਪ ਵਿਰੁੱਧ ਕਾਨੂੰਨੀ ਕਾਰਵਾਈ ਕਰਾਂ?" ਉਸ ਵਕਤ ਦੂਜੇ ਯੂਰਪੀਨ ਭਦਰਪੁਰਸ਼ਾਂ ਨੇ ਜਿਹੜੇ ਈਸ਼ਵਰਚੰਦਰ ਦੇ ਕੰਮ ਵਿਚ ਮਦਦ ਕਰਿਆ ਕਰਦੇ ਸਨ, ਉਨ੍ਹਾਂ ਨੂੰ ਕਾਫ਼ੀ ਮਾਇਕ ਸਹਾਇਤਾ ਦਿੱਤੀ। ਆਪ ਬਹੁਤ ਅਮੀਰ ਨਾ ਹੋਣ ਕਰਕੇ ਈਸ਼ਵਰਚੰਦਰ ਦੂਜਿਆਂ ਦੀਆਂ ਮੁਸ਼ਕਲਾਂ ਵਿਚ

ਉਨ੍ਹਾਂ ਨੂੰ ਬਹੁਤਣ ਕਾਰਨ ਅਕਸਰ ਕਰਜ਼ਾਈ ਹੋ ਜਾਂਦੇ। ਫਿਰ ਵੀ ਜਦੋਂ ਉਨ੍ਹਾਂ ਸਾਹਮਣੇ ਆਮ ਲੋਕਾਂ ਤੋਂ ਚੰਦਾ ਉਗਰਾਹੁਣ ਦੀ ਤਜਵੀਜ਼ ਰਖੀ ਗਈ, ਉਨ੍ਹਾਂ ਨੇ ਇਹ ਰੱਦ ਕਰ ਦਿਤੀ।

ਉਚੇਰੀ ਤੇ ਮੁੱਢਲੀ ਸ਼ਿਖਿਆ ਨੂੰ ਪੱਕੇ ਪੈਰਾਂ ਉਤੇ ਖੜਾ ਕਰਕੇ ਵੀ ਉਨ੍ਹਾਂ ਦੀ ਤਸੱਲੀ ਨਾ ਹੋਈ। ਉਨ੍ਹਾਂ ਵੇਖਿਆ ਕਿ ਕੁੜੀਆਂ ਦੀ ਸਿਖਿਆ ਤੋਂ ਬਿਨਾਂ ਇਕੱਲੇ ਮੁੰਡਿਆਂ ਦੀ ਸਿਖਿਆ ਕਾਫ਼ੀ ਨਹੀਂ ਹੋਵੇਗੀ। ਉਨ੍ਹਾਂ ਨੂੰ ਮਨੂੰ ਦੀ ਇਕ ਤੁਕ ਲੱਭ ਪਈ ਜਿਹੜੀ ਕਹਿੰਦੀ ਹੈ ਕਿ ਇਸਤਰੀਆਂ ਦੀ ਸਿਖਿਆ ਇਕ ਫ਼ਰਜ਼ ਹੈ। ਇਹਨੂੰ ਸਾਕਾਰਨ ਲਈ ਉਨ੍ਹਾਂ ਨੇ ਇਸ ਵਿਸ਼ੇ ਉਪਰ ਇਕ ਪੁਸਤਕ ਲਿਖੀ ਅਤੇ ਸ੍ਰੀ ਬੇਥੂਨ ਨਾਲ ਮਿਲ ਕੇ ਇਸਤਰੀਆਂ ਨੂੰ ਸਿਖਿਆ ਪ੍ਰਦਾਨ ਕਰਨ ਲਈ ਬੇਥੂਨ ਕਾਲਜ ਦੀ ਨੀਂਹ ਧਰੀ। ਪਰ ਕਾਲਜ ਖੋਲ੍ਹਣ ਨਾਲੋਂ ਇਸਤਰੀਆਂ ਨੂੰ ਕਾਲਜ ਵਿਚ ਪੜ੍ਹਨ ਲਈ ਪ੍ਰੇਰਨਾ ਕਿਤੇ ਵਧੇਰੇ ਮੁਸ਼ਕਲ ਸੀ। ਉਹ ਧਰਮੀ ਜੀਵਨ ਜਿਉਂਦੇ ਸਨ ਤੇ ਬਹੁਤ ਵੱਡੇ ਵਿਦਵਾਨ ਸਨ, ਇਸ ਲਈ ਸੱਭੇ ਹੀ ਉਨ੍ਹਾਂ ਦਾ ਸਤਿਕਾਰ ਕਰਦੇ ਸਨ। ਸੋ ਉਹ ਪ੍ਰਸਿੱਧ ਲੋਕਾਂ ਨੂੰ ਮਿਲੇ ਅਤੇ ਉਨ੍ਹਾਂ ਨੂੰ ਪ੍ਰੇਰਿਆ ਕਿ ਆਪਣੀਆਂ ਕੁੜੀਆਂ ਨੂੰ ਕਾਲਜ ਪੜ੍ਹਣ ਭੇਜਣ, ਅਤੇ ਇਸ ਤਰ੍ਹਾਂ ਉਨ੍ਹਾਂ ਦੀਆਂ ਧੀਆਂ ਕਾਲਜ ਪੜ੍ਹਨ ਲੱਗੀਆਂ। ਅੱਜ ਇਸ ਕਾਲਜ ਵਿਚ ਉੱਤਮ ਆਚਰਣ ਵਾਲੀਆਂ ਕਈ ਪ੍ਰਸਿੱਧ ਤੇ ਗੁਣਵਾਨ ਇਸਤਰੀਆਂ ਮੌਜੂਦ ਹਨ, ਏਡੀਆਂ ਸਮਰਥ ਕਿ ਉਹ ਇਸ ਦਾ ਪ੍ਰਬੰਧ ਖ਼ੁਦ ਕਰ ਸਕਦੀਆਂ ਹਨ।

ਅਜੇ ਵੀ ਸੰਤੁਸ਼ਟ ਨਾ ਹੋਣ ਕਾਰਨ, ਉਨ੍ਹਾਂ ਨੇ ਛੋਟੀਆਂ ਕੁੜੀਆਂ ਲਈ ਮੁੱਢਲੀ ਸ਼ਿਖਿਆ ਪ੍ਰਦਾਨ ਕਰਨ ਵਾਲੇ ਸਕੂਲ ਖੋਲ੍ਹੇ। ਇਥੇ ਖੁਰਾਕ, ਬਸਤਰ ਅਤੇ ਪੁਸਤਕਾਂ ਮੁਫ਼ਤ ਦੇਣ ਦਾ ਪ੍ਰਬੰਧ ਸੀ। ਫ਼ਲਸਰੂਪ, ਅੱਜ ਕਲਕੱਤੇ ਵਿਚ ਹਜ਼ਾਰਾਂ ਦੀ ਗਿਣਤੀ ਵਿਚ ਪੜ੍ਹੀਆਂ ਲਿਖੀਆਂ ਇਸਤਰੀਆਂ ਮਿਲਦੀਆਂ ਹਨ।

ਅਧਿਆਪਕਾਂ ਦੀ ਲੋੜ ਪੂਰੀ ਕਰਨ ਲਈ ਉਨ੍ਹਾਂ ਨੇ ਟੀਚਰਜ਼ ਟਰੇਨਿੰਗ ਕਾਲਜ ਦੀ ਸਥਾਪਨਾ ਕੀਤੀ।

ਹਿੰਦੂ ਵਿਧਵਾਵਾਂ ਦੀ ਤਰਸਯੋਗ ਹਾਲਤ ਵੇਖ ਕੇ, ਉਨ੍ਹਾਂ ਨੇ ਵਿਧਵਾਵਾਂ ਦੇ ਪੁਨਰ ਵਿਆਹ ਦੀ ਹਿਮਾਇਤ ਕੀਤੀ। ਇਸ ਵਿਸ਼ੇ ਉਪਰ ਉਨ੍ਹਾਂ ਨੇ ਪੁਸਤਕਾਂ ਲਿਖੀਆਂ ਤੇ ਤਕਰੀਰਾਂ ਕੀਤੀਆਂ। ਬੰਗਾਲ ਦੇ ਬ੍ਰਾਹਮਣਾਂ ਨੇ ਉਨ੍ਹਾਂ ਦਾ ਵਿਰੋਧ ਕੀਤਾ, ਪਰ ਉਨ੍ਹਾਂ ਨੇ ਇਹਨੂੰ ਉੱਕਾ ਹੀ ਨਾ ਗੌਲਿਆ। ਲੋਕਾਂ ਨੇ ਉਨ੍ਹਾਂ ਨੂੰ ਮਾਰ ਮੁਕਾਉਣ ਦੀ ਧਮਕੀ ਦਿੱਤੀ, ਪਰ ਉਹ ਨਿਧੜਕ ਡਟੇ ਰਹੇ। ਉਨ੍ਹਾਂ ਨੇ ਵਿਧਵਾਵਾਂ ਦੇ ਵਿਆਹ ਨੂੰ ਕਾਨੂੰਨੀ ਰੂਪ ਦੇਣ ਬਾਰੇ ਸਰਕਾਰ ਤੋਂ ਕਾਨੂੰਨ ਪਾਸ ਕਰਵਾਇਆ। ਉਨ੍ਹਾਂ ਨੇ ਬਹੁਤ ਸਾਰੇ ਆਦਮੀਆਂ ਨੂੰ ਪ੍ਰੇਰਿਆ ਅਤੇ ਬਚਪਨ ਵਿਚ ਹੀ ਵਿਧਵਾ ਹੋ ਗਈਆਂ ਹੋਈਆਂ ਪ੍ਰਸਿੱਧ ਲੋਕਾਂ ਦੀਆਂ ਧੀਆਂ ਦੇ ਪੁਨਰ-ਵਿਆਹ ਕਰਵਾਏ। ਉਨ੍ਹਾਂ ਨੇ ਖ਼ੁਦ ਆਪਣੇ ਪੁੱਤਰ ਨੂੰ ਇਕ ਗ਼ਰੀਬ ਵਿਧਵਾ ਨਾਲ ਵਿਆਹ ਕਰਨ ਲਈ ਪ੍ਰੇਰਿਆ।

ਕੁਲੀਨ ਬ੍ਰਾਹਮਣ ਕਈ ਕਈ ਵਿਆਹ ਕਰਵਾਉਂਦੇ ਸਨ। ਵੀਹ ਵੀਹ ਪਤਨੀਆਂ ਦੇ ਮਾਲਕ ਹੋਣ ਤੇ ਵੀ ਉਹ ਲੱਜਾਵਾਨ ਨਹੀਂ ਸਨ। ਈਸ਼ਵਰਚੰਦਰ ਇਨ੍ਹਾਂ ਇਸਤ੍ਰੀਆਂ

ਦੇ ਦੁੱਖ ਵੇਖ ਕੇ ਰੋਂਦੇ ਅਤੇ ਇਸ ਬੁਰੇ ਰਿਵਾਜ ਦਾ ਖਾਤਮਾ ਕਰਨ ਲਈ ਆਪਣੇ ਆਖਰੀ ਸੁਆਸ ਤਕ ਜੂਝਦੇ ਰਹੇ।

ਜਦੋਂ ਉਨ੍ਹਾਂ ਨੇ ਬੁਰਦਵਾਨ ਵਿਖੇ ਹਜ਼ਾਰਾਂ ਗ਼ਰੀਬ ਲੋਕਾਂ ਨੂੰ ਮਲੇਰੀਏ ਦਾ ਸ਼ਿਕਾਰ ਹੋਏ ਵੇਖਿਆ, ਉਨ੍ਹਾਂ ਨੇ ਆਪਣੇ ਪੱਲਿਓਂ ਡਾਕਟਰ ਦਾ ਪ੍ਰਬੰਧ ਕੀਤਾ ਤੇ ਨਿਜੀ ਤੌਰ ਤੇ ਦਵਾਈਆਂ ਵੰਡੀਆਂ, ਉਹ ਗ਼ਰੀਬਾਂ ਦੇ ਘਰੀਂ ਗਏ ਅਤੇ ਉਨ੍ਹਾਂ ਨੂੰ ਲੋੜੀਂਦੀ ਮਦਦ ਦਿੱਤੀ। ਇਸ ਤਰ੍ਹਾਂ ਉਹ ਦੋ ਸਾਲ ਤਕ ਅਣਥਕ ਘਾਲਣਾ ਘਾਲਦੇ ਰਹੇ, ਸਰਕਾਰੀ ਸਹਾਇਤਾ ਪ੍ਰਾਪਤ ਕੀਤੀ ਅਤੇ ਹੋਰ ਡਾਕਟਰਾਂ ਦੀ ਸੇਵਾ ਹਾਸਲ ਕੀਤੀ।

ਇਸ ਕੰਮ ਦੌਰਾਨ, ਉਨ੍ਹਾਂ ਨੇ ਦਵਾਈਆਂ ਦੇ ਗਿਆਨ ਦੇ ਮਹੱਤਵ ਨੂੰ ਸਮਝਿਆ, ਇਸੇ ਲਈ ਉਨ੍ਹਾਂ ਨੇ ਹੋਮੀਓਪੈਥੀ ਦਾ ਅਧਿਅਨ ਕੀਤਾ, ਇਸ ਵਿਚ ਪ੍ਰਬੀਨਤਾ ਪ੍ਰਾਪਤ ਕੀਤੀ ਅਤੇ ਬੀਮਾਰੀਆਂ ਦੀ ਤਸ਼ਖੀਸ਼ ਕਰਕੇ ਨੁਸਖੇ ਲਿਖ ਕੇ ਦੇਣ ਲੱਗੇ। ਗ਼ਰੀਬਾਂ ਦੀ ਮਦਦ ਲਈ ਉਹ ਲੰਮੇ ਲੰਮੇ ਸਫ਼ਰ ਕਰਨੋਂ ਵੀ ਨਾ ਰਹਿੰਦੇ।

ਵੱਡੇ ਰਜਵਾੜਿਆਂ ਦੀਆਂ ਮੁਸ਼ਕਲਾਂ ਵਿਚ ਉਨ੍ਹਾਂ ਦੀ ਸਹਾਇਤਾ ਕਰਨ ਦੇ ਸਿਲਸਿਲੇ ਵਿਚ ਵੀ ਉਹ ਇਵੇਂ ਹੀ ਸਾਬਤ ਕਦਮੀ ਨਾਲ ਕ੍ਰਿਆਸ਼ੀਲ ਰਹੇ। ਜੇ ਉਨ੍ਹਾਂ ਵਿਚੋਂ ਕਿਸੇ ਨਾਲ ਅਨਿਆਂ ਹੋਇਆ ਹੁੰਦਾ ਜਾਂ ਕੋਈ ਗ਼ਰੀਬ ਹੋ ਗਿਆ ਹੋਇਆ ਹੁੰਦਾ, ਈਸ਼ਵਰਚੰਦਰ ਆਪਣੇ ਰਸੂਖ, ਗਿਆਨ ਤੇ ਧਨ ਨਾਲ ਉਸ ਦੀ ਮਦਦ ਕਰਦੇ, ਅਤੇ ਉਹਦਾ ਕਸ਼ਟ ਨਿਵਾਰਦੇ।

ਇਨ੍ਹਾਂ ਗਤੀਵਿਧੀਆਂ ਵਿਚ ਜੁੱਟੇ ਵਿਦਿਆਸਾਗਰ ਸੱਤਰ ਸਾਲ ਦੀ ਉਮਰ ਭੋਗ ਕੇ 1890 ਵਿਚ ਪੂਰੇ ਹੋ ਗਏ। ਇਸ ਦੁਨੀਆਂ ਵਿਚ ਉਨ੍ਹਾਂ ਵਰਗੇ ਲੋਕ ਗਿਣਤੀ ਦੇ ਹੀ ਹੋਏ ਹਨ। ਇਹ ਵੀ ਆਖਿਆ ਗਿਆ ਹੈ ਕਿ ਜੇ ਈਸ਼ਵਰਚੰਦਰ ਕਿਸੇ ਯੂਰਪੀ ਰਾਸ਼ਟਰ ਦੇ ਜਾਏ ਹੁੰਦੇ ਤਾਂ ਉਨ੍ਹਾਂ ਦੀ ਯਾਦਗਾਰ ਵਜੋਂ ਅਜੇਹਾ ਸ਼ਾਨਦਾਰ ਸਮਾਰਕ ਸਿਰਜਿਆ ਜਾਣਾ ਸੀ ਜਿਸ ਤਰ੍ਹਾਂ ਅੰਗ੍ਰੇਜ਼ਾਂ ਨੇ ਨੈਲਸਨ ਦੀ ਯਾਦ ਵਿਚ ਸਿਰਜਿਆ ਹੈ। ਖ਼ੈਰ, ਬੰਗਾਲ ਦੇ ਵੱਡਿਆਂ ਤੇ ਛੋਟਿਆਂ, ਅਮੀਰਾਂ ਤੇ ਗ਼ਰੀਬਾਂ ਦੇ ਦਿਲਾਂ ਵਿਚ ਈਸ਼ਵਰਚੰਦਰ ਦੇ ਸਨਮਾਨ ਵਿਚ ਇਕ ਸਮਾਰਕ ਪਹਿਲਾਂ ਹੀ ਖੜਾ ਸੋਭਦਾ ਹੈ।

ਹੁਣ ਇਹ ਸਪੱਸ਼ਟ ਹੋ ਗਿਆ ਹੋਵੇਗਾ ਕਿ ਬੰਗਾਲ ਹਿੰਦੁਸਤਾਨ ਦੇ ਦੂਜੇ ਭਾਗਾਂ ਲਈ ਕਿਹੜੇ ਪੂਰਨੇ ਪਾਉਂਦਾ ਹੈ।

**(ਗੁਜਰਾਤੀ ਵਿਚੋਂ) ਇੰਡੀਅਨ ਓਪੀਨੀਅਨ, 16-9-1905**

# 17. ਜਾਰਜ ਵਾਸ਼ਿੰਗਟਨ

ਅੰਗ੍ਰੇਜ਼ੀ ਦੇ ਵਿਦਿਆਰਥੀਆਂ ਨੇ ਆਪਣੀਆਂ ਪਾਠ ਪੁਸਤਕਾਂ ਵਿਚ ਕਿਸੇ ਜਾਰਜ ਬਾਰੇ ਇਹ ਜ਼ਰੂਰ ਪੜ੍ਹਿਆ ਹੋਵੇਗਾ ਕਿ ਇਕ ਦਿਨ, ਮੌਜ ਮੌਜ ਵਿਚ, ਉਹਨੇ ਉਹ ਬੇਰੀ ਵੱਢ ਸੁੱਟੀ ਜਿਹੜੀ ਉਹਦੇ ਪਿਤਾ ਨੂੰ ਬਹੁਤ ਪਿਆਰੀ ਸੀ। ਆਪਣੇ ਬੂਟੇ ਦੀ ਦਸ਼ਾ ਵੇਖ ਕੇ ਪਿਤਾ ਨੇ ਆਪਣੇ ਪੁੱਤਰ ਨੂੰ ਇਹਦੇ ਬਾਰੇ ਪੁੱਛਿਆ। ਜਾਰਜ ਨੇ ਉੱਤਰ ਦਿੱਤਾ, "ਪਿਤਾ ਜੀ, ਮੈਂ ਝੂਠ ਨਹੀਂ ਬੋਲਾਂਗਾ। ਇਹ ਬੇਰੀ ਮੈਂ ਵੱਢੀ ਹੈ।" ਜਦੋਂ ਪਿਤਾ ਨੇ ਜਿਨ੍ਹਾਂ ਨੇ ਉਹਨੂੰ ਇਹ ਗੱਲ ਗੁਸੈਲੇ ਅੰਦਾਜ਼ ਵਿਚ ਪੁੱਛੀ ਸੀ, ਜਾਰਜ ਦਾ ਇਹ ਸਿੱਧਾ ਉੱਤਰ ਸੁਣਿਆ ਜਿਸ ਦੀਆਂ ਅੱਖਾਂ ਭਰ ਆਈਆਂ ਸਨ ਤਾਂ ਉਹ ਪਸੀਜ ਗਏ, ਅਤੇ ਸੱਚ ਬੋਲਣ ਕਰਕੇ ਪੁੱਤਰ ਨੂੰ ਖਿਮਾ ਕਰ ਦਿੱਤਾ।

ਇਹੋ ਮੁੰਡਾ, ਜਿਸ ਦੇ ਮਨ ਉਤੇ ਸੱਚ ਲਈ ਭਗਤੀ ਅਮਿਟ ਤਰ੍ਹਾਂ ਉਕਰੀ ਹੋਈ ਸੀ, ਇਕਵੰਜਾ ਵਰ੍ਹੇ ਦੀ ਉਮਰੇ ਅਮਰੀਕਾ ਦਾ ਪਹਿਲਾ ਪ੍ਰਧਾਨ ਬਣਿਆ, ਅਮਰੀਕਾ ਜੀਹਨੇ ਅੱਜ ਦੁਨੀਆਂ ਵਿਚ ਨਾਮਣਾ ਖੱਟਿਆ ਹੋਇਆ ਹੈ। ਅਮਰੀਕਾ ਦੇ ਪ੍ਰਧਾਨਗੀ ਪਦ ਲਈ ਚੁਣੇ ਜਾਣ 'ਤੇ ਅਮਰੀਕੀ ਲੋਕਾਂ ਨੇ ਉਨ੍ਹਾਂ ਨੂੰ ਬਾਦਸ਼ਾਹ ਦਾ ਤਾਜ ਪੇਸ਼ ਕੀਤਾ ਪਰ ਉਨ੍ਹਾਂ ਨੇ ਇਹ ਤਜਵੀਜ਼ ਸਹਿਜ ਰੂਪ ਵਿਚ ਰੱਦ ਕਰ ਦਿੱਤੀ।

ਜਾਰਜ ਵਾਸ਼ਿੰਗਟਨ ਦਾ ਜਨਮ 22 ਫਰਵਰੀ 1732 ਨੂੰ ਵਰਜੀਨੀਆਂ ਦੇ ਸ਼ਹਿਰ ਵੈਸਟਮੋਰਲੈਂਡ ਵਿਚ ਇਕ ਧਨਾਢ ਪਰਿਵਾਰ ਵਿਚ ਹੋਇਆ। ਪਹਿਲੇ ਸੋਲ੍ਹਾਂ ਸਾਲਾਂ ਵਿਚ ਉਨ੍ਹਾਂ ਨੇ ਥੋੜ੍ਹਾ ਹੀ ਪੜ੍ਹਿਆ ਸੀ। ਅੱਗੇ ਚਲ ਕੇ ਉਨ੍ਹਾਂ ਨੂੰ ਕਿਸੇ ਜਾਗੀਰ ਦਾ ਮੈਨੇਜਰ ਲਾ ਦਿੱਤਾ ਗਿਆ। ਇਹ ਕੰਮ ਉਨ੍ਹਾਂ ਨੇ ਏਡੀ ਸਿਆਣਪ ਤੇ ਹੌਂਸਲੇ ਨਾਲ ਕੀਤਾ ਕਿ ਇਨ੍ਹਾਂ ਗੁਣਾਂ ਸਦਕਾ ਤੇਈਆਂ ਦੀ ਉਮਰੇ ਉਨ੍ਹਾਂ ਨੂੰ ਵਰਜੀਨੀਅਨ ਸੈਨਾ ਦਾ ਮੁੱਖ ਕਮਾਂਡਰ ਥਾਪ ਦਿੱਤਾ ਗਿਆ।

ਉਸ ਸਮੇਂ ਉੱਤਰੀ ਅਮਰੀਕਾ ਅੰਗ੍ਰੇਜ਼ੀ ਰਾਜ ਦੇ ਅਧੀਨ ਸੀ ਅਤੇ ਅਮਰੀਕੀ ਲੋਕਾਂ ਤੇ ਇੰਗਲੈਂਡ ਵਿਚਕਾਰ ਝਗੜਾ ਚੱਲ ਰਿਹਾ ਸੀ। ਇੰਗਲੈਂਡ ਵਲੋਂ ਅਮਰੀਕੀ ਲੋਕਾਂ ਉਤੇ ਕੁਝ ਟੈਕਸ ਲਾਏ ਗਏ ਸੀ ਜਿਨ੍ਹਾਂ ਨੂੰ ਉਹ ਪਸੰਦ ਨਹੀਂ ਸਨ ਕਰਦੇ। ਹੋਰ ਕਈ ਮਾਮਲਿਆਂ ਤੋਂ ਵੀ ਅਮਰੀਕੀ ਲੋਕ ਔਖੇ ਸਨ। ਇਸ ਦੇ ਸਿੱਟੇ ਵਜੋਂ ਅਮਰੀਕਾ ਤ ਇੰਗਲੈਂਡ ਦੇ ਲੋਕਾਂ ਵਿਚਕਾਰ ਜਜ਼ਬਾਤ ਭੜਕ ਪਏ ਤੇ ਫਲਸਰੂਪ ਜੰਗ ਛਿੜ ਪਈ। ਅੰਗ੍ਰੇਜ਼ ਫੌਜਾਂ ਸੁਸਿਖਿਅਤ ਸਨ ਤੇ ਚੰਗੀ ਤਰ੍ਹਾਂ ਹਥਿਆਰਬੰਦ ਸਨ, ਜਦ ਕਿ ਅਮਰੀਕਨ ਸਾਦ-ਮੁਰਾਦੇ ਤੇ ਪੇਂਡੂ ਕਿਸਮ ਦੇ ਲੋਕ ਸਨ। ਉਹ ਹਥਿਆਰਾਂ ਦੀ ਵਰਤੋਂ ਤੋਂ ਜਾਣੂ ਹੀ ਨਹੀਂ ਸਨ। ਉਹ ਫ਼ੌਜੀ ਅਨੁਸ਼ਾਸਨ ਵਿਚ ਰਹਿਣ ਦੇ ਅਤੇ ਮੁਸ਼ਕਲਾਂ ਝਾਗਣ ਦੇ ਆਦੀ ਹੀ ਨਹੀਂ ਸਨ। ਅਜਿਹੇ ਆਦਮੀਆਂ ਨੂੰ ਕੰਟਰੋਲ ਕਰਨ ਤੇ ਇਨ੍ਹਾਂ

ਤੋਂ ਕੰਮ ਲੈਣ ਦਾ ਕਾਰਜ ਵਾਸ਼ਿੰਗਟਨ ਨੂੰ ਸੌਂਪਿਆ ਗਿਆ ਤਾਂ ਜੁ ਅਮਰੀਕਾ ਸੁਆਧੀਨ ਅਤੇ ਬਰਤਾਨਵੀ ਜੂਲੇ ਤੋਂ ਮੁਕਤ ਹੋ ਜਾਵੇ। ਲੋਕਾਂ ਨੇ ਵਾਸ਼ਿੰਗਟਨ ਨੂੰ ਕਮਾਂਡਰ-ਇਨ-ਚੀਫ਼ ਬਣਾ ਦਿੱਤਾ। ਉਨ੍ਹਾਂ ਨੇ ਰੋਸ ਪ੍ਰਗਟਾਇਆ : "ਮੈਂ ਇਸ ਇੱਜ਼ਤ ਸਨਮਾਨ ਦਾ ਹੱਕਦਾਰ ਨਹੀਂ, ਪਰ ਕਿਉਂ ਜੁ ਤੁਸੀਂ ਮੈਨੂੰ ਇਸ ਪਦਵੀ ਤੇ ਲਾ ਕੇ ਖ਼ੁਸ਼ ਹੋ, ਮੈਂ ਲੋਕਾਂ ਦੀ ਸੇਵਾ ਕਰਨ ਦੀ ਦ੍ਰਿਸ਼ਟੀ ਤੋਂ ਇਹਨੂੰ ਆਨਰੇਰੀ ਰੂਪ ਵਿਚ ਪਰਵਾਨ ਕਰਦਾ ਹਾਂ।" ਉਨ੍ਹਾਂ ਨੇ ਕੋਈ ਰਸਮੀ ਜਿਹਾ ਜਜ਼ਬਾ ਨਹੀਂ ਸੀ ਪ੍ਰਗਟਾਇਆ, ਕਿਉਂ ਜੁ ਉਹ ਤਾਂ ਸੁਹਿਰਦ ਤਰ੍ਹਾਂ ਹੀ ਸਮਝਦੇ ਸਨ ਕਿ ਉਹ ਬਹੁਤੇ ਸਮਰੱਥ ਨਹੀਂ ਹਨ ਅਤੇ ਆਪਣੇ ਨਿਜੀ ਮਿੱਤਰਾਂ ਨੂੰ ਵੀ ਉਨ੍ਹਾਂ ਨੇ ਇਸੇ ਤਰ੍ਹਾਂ ਦੇ ਵਿਚਾਰ ਲਿਖੇ। ਉਨ੍ਹਾਂ ਨੇ ਸਭਨਾਂ ਖ਼ਤਰਿਆਂ ਦਾ ਬਹਾਦਰੀ ਨਾਲ ਸਾਹਮਣਾ ਕੀਤਾ, ਦਿਨ ਰਾਤ ਡਟ ਕੇ ਕੰਮ ਕੀਤਾ, ਅਤੇ ਲੋਕਾਂ ਨੂੰ ਏਡਾ ਪ੍ਰਭਾਵਿਤ ਕੀਤਾ ਕਿ ਉਹ ਉਨ੍ਹਾਂ ਦੇ ਮੂੰਹੋਂ ਸ਼ਬਦ ਨਿਕਲਣ ਤੋਂ ਪਹਿਲਾਂ ਹੀ ਉਸ ਉਤੇ ਅਮਲ ਕਰਦੇ ਅਤੇ ਜਿਹੜੇ ਖ਼ਤਰੇ ਦਾ ਵੀ ਸਾਹਮਣਾ ਕਰਨ ਲਈ ਉਨ੍ਹਾਂ ਨੂੰ ਆਖਿਆ ਜਾਂਦਾ, ਉਹਦਾ ਉਹ ਸਾਹਮਣਾ ਕਰਦੇ। ਸਿੱਟਾ ਇਹ ਨਿਕਲਿਆ ਕਿ ਅੰਗ੍ਰੇਜ਼ੀ ਫ਼ੌਜ ਨੂੰ ਹਾਰ ਹੋਈ ਅਤੇ ਅਮਰੀਕਾ ਸੁਆਧੀਨ ਹੋ ਗਿਆ। ਅਤੇ ਇਹ ਕਾਰਜ ਸਿਰੇ ਚੜ੍ਹਦਿਆਂ ਹੀ ਵਾਸ਼ਿੰਗਟਨ ਨੇ ਇਹ ਪਦਵੀ ਤਿਆਗ ਦਿੱਤੀ। ਪਰ ਉਨ੍ਹਾਂ ਦੇ ਰੂਪ ਵਿਚ ਲੋਕਾਂ ਨੂੰ ਤਾਂ ਇਕ ਹੀਰਾ ਲੱਭ ਗਿਆ ਸੀ, ਜਿਸ ਨੂੰ ਛੱਡਣ ਲਈ ਉਹ ਤਿਆਰ ਨਹੀਂ ਸਨ। ਇਸ ਲਈ ਜਦੋਂ ਅਮਰੀਕੀ ਗਣਤੰਤਰ ਦੀ 1787 ਵਿਚ ਸਥਾਪਨਾ ਹੋਈ, ਜਾਰਜ ਵਾਸ਼ਿੰਗਟਨ ਪ੍ਰਧਾਨ ਚੁਣ ਲਏ ਗਏ। ਪਰ ਇਹ ਉੱਚੀ ਪਦਵੀ ਪ੍ਰਾਪਤ ਕਰਕੇ ਵੀ ਉਨ੍ਹਾਂ ਨੇ ਕਦੇ ਇਹਨੂੰ ਆਪਣੇ ਸਵਾਰਥੀ ਨਿਸ਼ਾਨੇ ਢੂੰਡਣ ਲਈ ਵਰਤਣ ਵਾਸਤੇ ਨਹੀਂ ਸੋਚਿਆ। ਜੰਗ ਦਾ ਭੋਗ ਪੈਣ ਉਤੇ ਸਦਾ ਹੀ ਅਜਿਹਾ ਹੁੰਦਾ ਹੈ ਕਿ ਨਕਲੀ ਦੇਸ਼ਭਗਤ ਆਪਣੇ ਬੋਝੇ ਭਰਨ ਲਈ ਆਣ ਪ੍ਰਗਟ ਹੁੰਦੇ ਹਨ। ਪਰ ਇਸ ਤਰ੍ਹਾਂ ਦੇ ਸਭਨਾਂ ਲੋਕਾਂ ਨੂੰ ਵਾਸ਼ਿੰਗਟਨ ਤੋਂ ਡਰ ਵਿਚ ਰਹਿਣਾ ਪੈ ਰਿਹਾ ਸੀ। 1792-93 ਵਿਚ ਵਾਸ਼ਿੰਗਟਨ ਨੂੰ ਦੂਜੀ ਵਾਰ ਪ੍ਰਧਾਨ ਚੁਣਿਆ ਗਿਆ। ਇਸ ਪਦਵੀ ਤੇ ਲੱਗ ਕੇ ਵੀ ਵਾਸ਼ਿੰਗਟਨ ਨੇ ਭੂਮੀ-ਸੁਧਾਰ ਦੇ ਸਿਲਸਿਲੇ ਵਿਚ ਅਤੇ ਲੋਕਾਂ ਨੂੰ ਜੋੜੀ ਰੱਖਣ ਤੇ ਦੇਸ਼ ਦੀ ਪ੍ਰਤਿਸ਼ਠਾ ਵਧਾਉਣ ਲਈ ਉਸੇ ਹੌਸਲੇ ਤੇ ਬਹਾਦਰੀ ਦਾ ਪ੍ਰਦਰਸ਼ਨ ਕੀਤਾ, ਜਿਸ ਦਾ ਉਨ੍ਹਾਂ ਨੇ ਜੰਗ ਦੇ ਦੌਰਾਨ ਕੀਤਾ ਸੀ। ਇਕ ਲੇਖਕ ਦੇ ਸ਼ਬਦ ਹਨ : "ਵਾਸ਼ਿੰਗਟਨ ਜੰਗ ਵਿਚ ਅੱਵਲ ਸਨ, ਅਮਨ ਵਿਚ ਵੀ ਅੱਵਲ ਸਨ, ਅਤੇ ਆਪਣੇ ਦੇਸ਼ ਵਾਸੀਆਂ ਦੇ ਦਿਲਾਂ ਵਿਚ ਵੀ ਉਨ੍ਹਾਂ ਨੂੰ ਅੱਵਲ ਸਥਾਨ ਪ੍ਰਾਪਤ ਸੀ। ਜਦੋਂ ਉਨ੍ਹਾਂ ਉਤੇ ਪ੍ਰਧਾਨਗੀ ਪਦ ਤੀਜੀ ਵਾਰ ਪਰਵਾਨ ਕਰਨ ਲਈ ਜ਼ੋਰ ਪਾਇਆ ਗਿਆ, ਉਨ੍ਹਾਂ ਨੇ ਇਹ ਪੇਸ਼ਕਸ਼ ਠੁਕਰਾ ਦਿੱਤੀ ਅਤੇ ਆਪਣੀ ਜਾਗੀਰ ਉਤੇ ਰਹਿਣ ਲਈ ਚਲੇ ਗਏ।

14 ਦਸੰਬਰ, 1799, ਨੂੰ ਇਸ ਸੂਰਮੇ ਦੀ ਚਾਣਚੱਕ ਬੀਮਾਰੀ ਕਾਰਨ ਮੌਤ ਹੋ ਗਈ। ਉਹ ਬੜੇ ਉੱਚੇ-ਲੰਮੇ ਸਨ; ਕਹਿੰਦੇ ਹਨ, ਉਨ੍ਹਾਂ ਦਾ ਕੱਦ ਛੇ ਫੁਟ ਤਿੰਨ ਇੰਚ ਸੀ। ਉਸ ਸਮੇਂ ਕਿਸੇ ਦੇ ਬਾਜ਼ੂ ਵੀ ਏਡੇ ਤਕੜੇ ਨਹੀਂ ਸਨ। ਉਹ ਸਦਾ ਹੀ ਸਨਿਮਰ ਤੇ ਮਿਹਰਬਾਨ ਸਨ। ਅੱਜ ਅਮਰੀਕਾ ਨੂੰ ਜੋ ਉੱਚ-ਸਥਾਨ ਪ੍ਰਾਪਤ ਹੋ ਸਕਿਆ ਹੈ,

ਇਹ ਉਨ੍ਹਾਂ ਦੀ ਦੇਸ਼ ਭਗਤੀ ਦਾ ਹੀ ਸਦਕਾ ਹੈ। ਵਾਸ਼ਿੰਗਟਨ ਦਾ ਨਾਂ ਉਦੋਂ ਤਕ ਰਹੇਗਾ ਜਦੋਂ ਤਕ ਅਮਰੀਕਾ ਰਹੇਗਾ। ਕਾਸ਼ ਹਿੰਦੁਸਤਾਨ ਵੀ ਇਸ ਤਰ੍ਹਾਂ ਦ ਸੂਰਮੇ ਪੈਦਾ ਕਰੇ।

**(ਗੁਜਰਾਤੀ ਵਿਚੋਂ) ਇੰਡੀਅਨ ਓਪੀਨੀਅਨ, 30-9-1905**

# 18. ਡਾ. ਬਰਨਾਰਡੋ

ਡਾ. ਬਰਨਾਰਡੋ ਦੇ ਪੂਰਾ ਹੋ ਜਾਣ ਦੀ ਖਬਰ ਪਿਛਲੇ ਮਹੀਨੇ ਪੂਰੀ ਦੁਨੀਆਂ ਵਿਚ ਸਮੁੰਦਰੀ ਤਾਰ ਰਾਹੀਂ ਭੇਜੀ ਗਈ। ਸਾਡੇ ਪਾਠਕ ਇਹ ਜਾਣਨ ਦੇ ਚਾਹਵਾਨ ਹੋਣਗੇ ਕਿ ਡਾ. ਬਰਨਾਰਡੋ ਕੌਣ ਸਨ। ਇਸੇ ਲਈ, ਅਸੀਂ ਇਸ ਵਾਰ ਇਨ੍ਹਾਂ ਕਾਲਮਾਂ ਵਿਚ ਏਸ ਸਨਮਾਨਯੋਗ ਡਾਕਟਰ ਦੇ ਜੀਵਨ ਦਾ ਹਾਲ ਦੇ ਰਹੇ ਹਾਂ।

ਡਾ. ਬਰਨਾਰਡੋ ਨੂੰ ਯਤੀਮਾਂ ਤੇ ਅਨਾਥਾਂ ਦਾ ਪਿਤਾ ਸਮਝਿਆ ਜਾਂਦਾ ਸੀ। ਆਰੰਭਕ ਸਾਲਾਂ ਵਿਚ ਉਹ ਕਿਸੇ ਯਤੀਮ ਨੂੰ ਵੇਖਦੇ ਤਾਂ ਬਹੁਤ ਉਦਾਸ ਹੋ ਜਾਂਦੇ, ਪਰ ਉਦੋਂ ਉਨ੍ਹਾਂ ਕੋਲ ਇਨ੍ਹਾਂ ਬੱਚਿਆਂ ਦੀ ਸਹਾਇਤਾ ਕਰਨ ਦੇ ਕੋਈ ਸਾਧਨ ਨਹੀਂ ਸਨ। ਉਹ ਭਾਵੇਂ ਗ਼ਰੀਬ ਸਨ ਪਰ ਉਨ੍ਹਾਂ ਨੂੰ ਇਹ ਫੁਰਨਾਂ ਫੁਰਿਆ ਕਿ ਉਨ੍ਹਾਂ ਨੂੰ ਚਾਹੀਦਾ ਹੈ, ਯਤੀਮਾਂ ਦੀ ਪਾਲਣਾ-ਪੋਸਣਾ ਦਾ ਬੀੜਾ ਚੁੱਕ ਲੈਣ ਤੇ ਇਸ ਤਰ੍ਹਾਂ ਖ਼ੁਦ ਆਪਣੀ ਉਪਜੀਵਕਾ ਦਾ ਵੀ ਪ੍ਰਬੰਧ ਕਰਨ।

ਜਿਵੇਂ ਕਿ ਇਕ ਗੁਜਰਾਤੀ ਅਖਾਣ ਹੈ, "ਅਹਿਰਣ ਚੁਰਾਉਣ ਪਿਛੋਂ ਸੂਈ ਦਾਨ ਕਰਨਾ", ਅਸੀਂ ਪਹਿਲਾਂ ਢੇਰ ਸਾਰਾ ਧਨ ਖੱਟਣਾ ਚਾਹੁੰਦੇ ਹਾਂ ਤੇ ਫੇਰ ਇਹਨੂੰ ਕਿਸੇ ਭਲੇ ਕੰਮ ਉਤੇ ਖਰਚਣਾ ਲੋਚਦੇ ਹਾਂ। ਬਹੁਤ ਸਾਰੇ ਲੋਕਾਂ ਦਾ ਸਮੁੱਚਾ ਜੀਵਨ ਹੀ ਧਨ ਸਮੇਟਣ ਦੇ ਲੇਖੇ ਲੱਗ ਜਾਂਦਾ ਹੈ। ਕੁਝ ਹੋਰ ਤਾਂ, ਚੋਖੀ ਖੱਟੀ ਕਰਨ ਪਿਛੋਂ, ਆਪਣੇ ਮੌਲਿਕ ਇਰਾਦੇ ਨੂੰ ਹੀ ਭੁੱਲ ਬਹਿੰਦੇ ਹਨ, ਅਤੇ ਉਹ ਵੀ ਹੁੰਦੇ ਹਨ ਜਿਹੜੇ ਧਨ ਇਕੱਠਾ ਕਰਨ ਪਿਛੋਂ ਇਹ ਜਾਣਦੇ ਹੀ ਨਹੀਂ ਕਿ ਇਹਨੂੰ ਚੰਗੀ ਤਰ੍ਹਾਂ ਖਰਚਿਆ ਕਿਵੇਂ ਜਾਵੇ। ਕਦੇ ਵੀ ਪਰਉਪਕਾਰੀ ਨਾ ਰਹੇ ਹੋਣ ਕਾਰਨ ਉਹ ਧਨ ਦੀ ਯੋਗ ਵਰਤੋਂ ਕਰ ਹੀ ਨਹੀਂ ਸਕਦੇ।

ਸਿਆਣੇ ਡਾਕਟਰ ਬਰਨਾਰਡੋ ਨੇ ਇਹ ਸਭ ਅੱਖੀਂ ਡਿੱਠਾ ਸੀ। ਇਸੇ ਲਈ ਉਨ੍ਹਾਂ ਨੇ ਆਪਣੇ ਆਪ ਨੂੰ ਕਿਹਾ : "ਮੇਰਾ ਦਿਲ ਪਵਿੱਤਰ ਹੈ; ਜਿਨ੍ਹਾਂ ਨੂੰ ਮੇਰੇ ਉਤੇ ਭਰੋਸਾ ਹੈ ਉਹ ਮੈਨੂੰ ਧਨ ਦੇਣਗੇ, ਉਹ ਇਹ ਵੀ ਸਮਝ ਲੈਣਗੇ ਕਿ ਮੈਂ ਆਪਣਾ ਨਿਰਵਾਹ ਵੀ ਇਸੇ ਧਨ ਨਾਲ ਕਰਨਾ ਹੋਇਆ। ਇਹਦੇ ਨਾਲ ਹੀ ਜੇ ਮੈਂ ਯਤੀਮਾਂ ਨੂੰ ਆਸਰਾ ਦਿੰਦਾ ਹਾਂ ਤੇ ਉਨ੍ਹਾਂ ਦੀ ਪਾਲਣਾ-ਪੋਸਣਾ ਕਰਦਾ ਹਾਂ, ਮੈਨੂੰ ਉਨ੍ਹਾਂ ਦੀਆਂ

ਦੁਆਵਾਂ ਲਗਣਗੀਆਂ ਅਤੇ ਲੋਕ ਇਹ ਵੀ ਵੇਖ ਲੈਣਗੇ ਕਿ ਮੇਰਾ ਖ਼ੁਦ ਆਪਣੇ ਲਈ ਪੈਸਾ ਬਨਾਉਣ ਦਾ ਕੋਈ ਇਰਾਦਾ ਨਹੀਂ।" ਇਹ ਵਿਚਾਰ ਮਨ ਵਿਚ ਵਸਾ, ਬਹਾਦਰ ਡਾਕਟਰ ਆਪਣੇ ਕਾਰਜ ਵਿਚ ਜੁੱਟ ਗਿਆ, ਅਤੇ ਲੰਡਨ ਵਿਖੇ ਸਟੀਵਨੀ ਕਾਜ਼ਵੇ ਦੇ ਸਥਾਨ ਤੇ ਯਤੀਮਾਂ ਲਾਵਾਰਸਾਂ ਲਈ ਪਹਿਲਾ ਹੋਮ (ਘਰ) ਖੋਲ੍ਹਿਆ। ਸ਼ੁਰੂ ਸ਼ੁਰੂ ਵਿਚ ਲੋਕਾਂ ਨੇ ਉਨ੍ਹਾਂ ਦਾ ਵਿਰੋਧ ਕੀਤਾ। ਕਈਆਂ ਨੇ ਤਾਂ ਇਥੋਂ ਤਕ ਵੀ ਆਖ ਦਿੱਤਾ ਕਿ ਇਹਨੇ ਤਾਂ ਆਮ ਲੋਕਾਂ ਨੂੰ ਧੋਖਾ ਦਿੰਦਿਆਂ ਧਨ ਬਟੋਰਨ ਦਾ ਚੰਗਾ ਢੰਗ ਲੱਭ ਲਿਆ ਹੈ। ਪਰ ਡਾਕਟਰ ਬਰਨਾਰਡੋ ਨੇ ਦਿਲ ਨਾ ਢਾਹਿਆ। ਉਨ੍ਹਾਂ ਲੋਕਾਂ ਤੋਂ ਜਿਨ੍ਹਾਂ ਨੂੰ ਉਨ੍ਹਾਂ ਵਿਚ ਵਿਸ਼ਵਾਸ ਸੀ, ਧਨ ਉਗਰਾਹਿਆ। ਜਲਦੀ ਹੀ ਸਦਾ-ਵਧੇਰੇ ਬੱਚੇ ਉਨ੍ਹਾਂ ਦੇ ਹੋਮ ਵਿਚ ਆ ਪ੍ਰਵੇਸ਼ ਕਰਨ ਲੱਗੇ। ਆਵਾਰਾਗਰਦ ਹੋਣ ਦੀ ਥਾਂ ਉਹ ਮਿਹਨਤੀ, ਇਮਾਨਦਾਰ ਅਤੇ ਉੱਦਮੀ ਬਣੇ ਅਤੇ ਮੁਲਾਜ਼ਮ ਹੋ ਗਏ। ਇਸ ਤਰ੍ਹਾਂ ਪਰਵਾਨ ਚੜ੍ਹੇ ਇਹ ਬੱਚੇ ਹੀ ਡਾਕਟਰ ਬਰਨਾਰਡੋ ਦੇ ਹੋਮ ਦੇ ਪ੍ਰਚਾਰਕ ਸਿੱਧ ਹੋਏ। ਲੋਕਾਂ ਨੇ ਵੇਖਿਆ ਕਿ ਡਾਕਟਰ ਬਰਨਾਰਡੋ ਤਾਂ ਇਨ੍ਹਾਂ ਬੱਚਿਆਂ ਦੀ ਇਸ ਤਰ੍ਹਾਂ ਦੇਖ-ਭਾਲ ਕਰਦੇ ਹਨ ਜਿਸ ਤਰ੍ਹਾਂ ਦੀ ਖ਼ੁਦ ਇਨ੍ਹਾਂ ਦੇ ਮਾਪੇ ਵੀ ਨਹੀਂ ਸਨ ਕਰ ਸਕਦੇ। ਡਾਕਟਰ ਬਰਨਾਰਡੋ ਨੇ ਇਸ ਤਰ੍ਹਾਂ ਦੇ ਹੋਰ ਕਈ ਹੋਮ ਕਾਇਮ ਕੀਤੇ, ਅੰਤ ਵਿਚ, ਉਨ੍ਹਾਂ ਨੇ ਲੰਡਨ ਤੋਂ ਛੇ ਮੀਲ ਦੂਰ ਇਕ ਜੰਗਲ ਵਿਚ, ਇਸ ਮਤਲਬ ਲਈ ਇਕ ਕਾਲੋਨੀ ਵਸਾਈ। ਇਥੇ ਸੁੰਦਰ ਭਵਨਾਂ, ਗਿਰਜਿਆਂ ਆਦਿ ਦਾ ਨਿਰਮਾਣ ਕੀਤਾ, ਅਤੇ ਹੁਣ ਇਹ ਸਥਾਨ ਏਡਾ ਪ੍ਰਸਿੱਧ ਹੋ ਗਿਆ ਹੈ ਕਿ ਬਹੁਤ ਸਾਰੇ ਲੋਕ ਇਹਨੂੰ ਵੇਖਣ ਆਉਂਦੇ ਹਨ ਅਤੇ ਇਸ ਤਰ੍ਹਾਂ ਮਹਿਸੂਸ ਕਰਦੇ ਹਨ ਜਿਵੇਂ ਉਹ ਕਿਸੇ ਤੀਰਥ ਦੀ ਯਾਤਰਾ ਕਰ ਰਹੇ ਹੋਣ। ਫੇਰ ਦੁਨੀਆਂ ਭਰ ਵਿਚ ਇਸ ਤਰ੍ਹਾਂ ਦੇ ਹੋਮ ਖੁੱਲ੍ਹਣ ਲੱਗੇ, ਡਾਕਟਰ ਬਰਨਾਰਡੋ ਨੇ ਖ਼ੁਦ ਆਪਣੇ ਜੀਵਨ-ਕਾਲ ਵਿਚ 55,000 ਬੇਘਰ ਬੱਚਿਆਂ ਦੀ ਪਾਲਣਾ-ਪੋਸਣਾ ਕੀਤੀ। ਅਜਿਹੇ ਭੈੜੇ ਮਾਪੇ ਵੀ ਸਨ ਜਿਨ੍ਹਾਂ ਨੇ ਡਾਕਟਰ ਬਰਨਾਰਡੋ ਵਲੋਂ ਮੁਹੱਈਆ ਕੀਤੀ ਜਾਂਦੀ ਸਹੂਲਤ ਦਾ ਅਯੋਗ ਲਾਭ ਉਠਾਇਆ। ਉਹ ਰਾਤੀਂ ਚੁੱਪਚਾਪ ਆਪਣੇ ਬੱਚੇ ਡਾਕਟਰ ਬਰਨਾਰਡੋ ਦੇ ਪਿਛਵਾੜੇ ਛੱਡ ਜਾਂਦੇ। ਡਾਕਟਰ ਨੇ ਨਿਡਰਤਾ ਨਾਲ ਇਨ੍ਹਾਂ ਵੱਲ ਪੂਰਾ ਧਿਆਨ ਦਿੱਤਾ ਅਤੇ ਪਾਲਣਾ-ਪੋਸ਼ਣਾ ਕੀਤੀ, ਤੇ ਜਦੋਂ ਮਾਪਿਆਂ ਨੇ ਆ ਕੇ ਆਪਣੇ ਬੱਚੇ ਮੰਗੇ, ਉਨ੍ਹਾਂ ਨੇ ਮੋੜ ਦਿੱਤੇ। ਹਰ ਸਾਲ ਲੰਡਨ ਦੇ ਵੱਡੇ ਅਲਬਰਟ ਹਾਲ ਵਿਚ ਇਕ ਮੇਲਾ ਲੱਗਦਾ ਹੈ, ਜਿਸ ਵਿਚ ਇਨ੍ਹਾਂ ਹੋਮਾਂ ਦੇ ਬੱਚੇ ਸ਼ਾਮਿਲ ਹੁੰਦੇ ਹਨ ਅਤੇ ਹਜ਼ਾਰਾਂ ਲੋਕ ਇਹਨੂੰ ਵੇਖਣ ਆਉਂਦੇ ਹਨ। ਡਾਕਟਰ ਬਰਨਾਰਡੋ ਦੀ ਮੌਤ ਪਿਛੋਂ ਮਲੂਮ ਹੋਇਆ ਕਿ ਉਨ੍ਹਾਂ ਨੇ 70,000 ਪੌਂਡ ਲਈ ਆਪਣਾ ਬੀਮਾ ਕਰਵਾਇਆ ਹੋਇਆ ਸੀ। ਆਪਣੀ ਵਸੀਅਤ ਵਿਚ ਉਨ੍ਹਾਂ ਨੇ ਲਿਖਿਆ ਹੈ ਕਿ ਇਹ ਧਨ ਉਨ੍ਹਾਂ ਵਲੋਂ ਕਾਇਮ ਕੀਤੇ ਗਏ ਹੋਮ ਚਲਾਉਣ ਲਈ ਵਰਤਿਆ ਜਾਵੇ।

ਅਜੇਹੇ ਸਨ ਇਹ ਮਹਾਂਪੁਰਖ ਡਾਕਟਰ ਬਰਨਾਰਡੋ। ਉਹ ਧਰਮੀ, ਨੇਕ ਤੇ ਦਿਆਲੂ ਸਨ।

ਡਾਕਟਰ ਬਰਨਾਰਡੋ ਨੇ, ਅੱਜ ਦੇ ਯੁਗ ਵਿਚ ਇਸ ਸੰਬੰਧੀ ਇਕ ਬਹੁਤ ਚੰਗੀ

ਮਿਸਾਲ ਪੇਸ਼ ਕੀਤੀ ਹੈ ਕਿ ਇਕ ਗ਼ਰੀਬ ਆਦਮੀ ਵੀ ਆਪਣੇ ਉਤਸ਼ਾਹ ਅਤੇ ਦਿਆਲਤਾ ਸਦਕਾ ਕੀ ਕੁਝ ਪ੍ਰਾਪਤ ਕਰ ਸਕਦਾ ਹੈ ।

**(ਗੁਜਰਾਤੀ ਵਿਚੋਂ) ਇੰਡੀਅਨ ਓਪੀਨੀਅਨ, 7-10-1905**

# 19. ਰਾਜਾ ਸਰ ਟੀ. ਮਾਧਵ ਰਾਓ

ਸਰ ਟੀ. ਮਾਧਵ ਰਾਓ ਦਾ ਜਨਮ 1828 ਵਿਚ ਕੁੰਬਾਕੋਨਮ[1] ਦੇ ਸ਼ਹਿਰ ਵਿਚ ਹੋਇਆ । ਉਨ੍ਹਾਂ ਦੇ ਪਿਤਾ ਸ੍ਰੀ ਆਰ. ਰੰਗਾ ਰਾਓ, ਟਰਾਵਨਕੋਰ ਦੇ ਦੀਵਾਨ ਰਹੇ ਸਨ ਅਤੇ ਉਨ੍ਹਾਂ ਦੇ ਚਾਚਾ, ਰਾਏ ਆਰ. ਵੈਂਕਟ ਰਾਓ ਵੀ ਟਰਾਵਨਕੋਰ ਦੇ ਹੀ ਦੀਵਾਨ ਅਤੇ ਰੈਵੀਨਿਊ ਕਮਿਸ਼ਨਰ ਰਹੇ ਸਨ । ਸਰ ਮਾਧਵ ਰਾਓ ਨੇ ਆਪਣਾ ਬਚਪਨ ਮਦਰਾਸ ਵਿਚ ਬਿਤਾਇਆ ਤੇ ਇਥੋਂ ਹੀ ਵਿਦਿਆ ਪ੍ਰਾਪਤ ਕੀਤੀ । ਉਨ੍ਹਾਂ ਨੇ ਸ੍ਰੀ ਪੋਵੈਲ ਦੇ ਅਧੀਨ ਪ੍ਰੈਜ਼ੀਡੈਂਸੀ ਕਾਲਜ (ਮਦਰਾਸ) ਵਿਚ ਪੜ੍ਹਾਈ ਕੀਤੀ । ਮਾਧਵ ਰਾਓ ਮਿਹਨਤੀ ਵਿਦਿਆਰਥੀ ਸਨ, ਅਤੇ ਗਣਿਤ ਤੇ ਵਿਗਿਆਨ ਵਿਚ ਪ੍ਰਬੀਨ ਸਨ । ਉਨ੍ਹਾਂ ਨੇ ਸ੍ਰੀ ਪੋਵੈਲ ਦੇ ਘਰ ਦੀਆਂ ਪੌੜੀਆਂ ਤੇ ਬਹਿ ਕੇ ਹੀ ਭੂਗੋਲ-ਵਿਗਿਆਨ ਦੀ ਸਿਖਿਆ ਪ੍ਰਾਪਤ ਕਰ ਲਈ ਸੀ, ਅਤੇ ਉਨ੍ਹਾਂ ਨੇ ਖ਼ੁਦ ਆਪਣੇ ਹੱਥਾਂ ਨਾਲ ਬਾਂਸ ਦੀ ਇਕ ਖੁਰਦਬੀਨ ਤੇ ਦੂਰਬੀਨ ਵੀ ਬਣਾ ਲਈ ਸੀ ।

ਇਸ ਤਰ੍ਹਾਂ ਦੇ ਪ੍ਰਤਿਭਾਸ਼ਾਲੀ ਵਿਦਿਆਰਥੀ ਨਾਲੋਂ ਜੁਦਾ ਨਾ ਹੋਣਾ ਚਾਹੁੰਦਿਆਂ ਸ੍ਰੀ ਪੋਵੈਲ ਨੇ ਉਨ੍ਹਾਂ ਨੂੰ ਆਪਣੇ ਅਧੀਨ ਗਣਿਤ ਤੇ ਭੌਤਿਕ ਵਿਗਿਆਨ ਦਾ ਪ੍ਰੋਫੈਸਰ ਲਾ ਲਿਆ । ਅੱਗੇ ਚੱਲ ਕੇ ਮਾਧਵ ਰਾਓ ਨੂੰ ਅਕਾਊਂਟੈਂਟ-ਜਨਰਲ (ਮੁੱਖੀ ਲੇਖਾਪਾਲ) ਦੇ ਦਫਤਰ ਵਿਚ ਇਕ ਚੰਗੀ ਨੌਕਰੀ ਮਿਲ ਗਈ ਅਤੇ ਕੁਝ ਚਿਰ ਪਿਛੋਂ, ਉਨ੍ਹਾਂ ਨੂੰ ਜਦੋਂ ਟਰਾਵਨਕੋਰ ਦੇ ਰਾਜਕੁਮਾਰਾਂ ਨੂੰ ਪੜ੍ਹਾਉਣ ਦੇ ਕੰਮ ਦੀ ਪੇਸ਼ਕਸ਼ ਕੀਤੀ ਗਈ ਤਾਂ ਉਨ੍ਹਾਂ ਨੇ ਇਹਨੂੰ ਪਰਵਾਨ ਕਰ ਲਿਆ । ਇਸ ਤਰ੍ਹਾਂ ਉਨ੍ਹਾਂ ਨੇ ਪਹਿਲੀ ਵਾਰ, ਇਕ ਦੇਸੀ ਰਿਆਸਤ ਦੀ ਸੇਵਾ ਵਿਚ ਪ੍ਰਵੇਸ਼ ਕੀਤਾ । ਉਨ੍ਹਾਂ ਦੀ ਸੌਂਪਣੀ ਵਿਚ ਰਾਜ-ਕੁਮਾਰ ਚੰਗੇ ਵਿਦਿਆਰਥੀ ਬਣ ਗਏ ਅਤੇ ਹਾਕਮਾਂ ਵਜੋਂ ਵੀ ਉਹ ਬਹੁਤ ਸਫ਼ਲ ਸਿੱਧ ਹੋਏ । ਚਾਰ ਸਾਲ ਤਕ ਪੜ੍ਹਾਉਣ ਪਿਛੋਂ ਉਨ੍ਹਾਂ ਨੂੰ ਦੀਵਾਨ ਦੇ ਸਹਾਇਕ ਦੀ ਜ਼ੁੰਮੇਵਾਰੀ ਦੀ ਪਦਵੀ ਤੇ ਲਾਇਆ ਗਿਆ । ਅੱਗੇ ਚੱਲ ਕੇ ਉਹ ਡਿਪਟੀ ਦੀਵਾਨ ਲੱਗੇ ਅਤੇ ਇਸ ਹੈਸੀਅਤ ਵਿਚ ਉਨ੍ਹਾਂ ਨੇ ਚੰਗਾ ਨਾਮਣਾ ਖੱਟਿਆ । ਇਸ ਰਿਆਸਤ ਦੀ ਹਾਲਤ ਬਹੁਤ ਹੀ ਮੰਦੀ ਸੀ । ਮਰਹੂਮ ਸ੍ਰੀ ਜੇ. ਬਰੂਸ ਨੋਰਟਨ ਨੇ ਉਨ੍ਹਾਂ ਬਾਰੇ ਕਿਹਾ ਸੀ : "ਉਹ ਇਕ ਮਹਾਨ ਵਿਦਵਾਨ ਅਤੇ ਰਾਜਸੀ ਸ਼ਾਸਕ ਸਨ । ਵਰ੍ਹੇ ਦੇ

1. ਮਦਰਾਸ ਰਾਜ ਵਿਚ ।

ਅੰਦਰ-ਅੰਦਰ ਉਨ੍ਹਾਂ ਨੇ ਰਿਆਸਤ ਵਿਚ ਅਮਨ ਕਾਇਮ ਕਰ ਦਿੱਤਾ। ਉਨ੍ਹਾਂ ਨੇ ਬਿਨਾਂ ਕਿਸੇ ਡਰ ਜਾਂ ਲਿਹਾਜ਼ ਦੇ ਹਰ ਇਕ ਨੂੰ ਨਿਆਂ ਪ੍ਰਦਾਨ ਕੀਤਾ। ਉਨ੍ਹਾਂ ਨੇ ਚੋਰੀ, ਧੋਖੇ, ਫ਼ਰੇਬ ਤੇ ਪੱਤੇਬਾਜ਼ੀ ਦੀਆਂ ਵਾਰਦਾਤਾਂ ਵਿਚ ਵੱਡੀ ਹੱਦ ਤਕ ਕਮੀ ਕੀਤੀ।"

ਟਰਾਵਨਕੋਰ ਦਾ ਦੀਵਾਨ ਬਹੁਤ ਕਮਜ਼ੋਰ ਆਦਮੀ ਸੀ ਅਤੇ ਮਹਾਰਾਜ ਨੂੰ ਵੀ ਠੀਕ-ਠੀਕ ਜਾਣਕਾਰੀ ਨਹੀਂ ਸੀ। ਉਹ ਜਾਣਦੇ ਹੀ ਨਹੀਂ ਸਨ ਕਿ ਸ਼ਾਸਨ ਕਿਵੇਂ ਚੱਲ ਰਿਹਾ ਹੈ, ਅਤੇ ਰਿਆਸਤ ਦੇ ਅਫ਼ਸਰ ਵੀ ਭ੍ਰਿਸ਼ਟ ਤੇ ਬਦਕਾਰ ਹੋ ਗਏ ਹੋਏ ਸਨ। ਨਾਲੇ ਉਨ੍ਹਾਂ ਦੀ ਤਨਖਾਹ ਬਹੁਤ ਘੱਟ ਸੀ ਅਤੇ ਕਈ ਵਾਰ ਤਾਂ ਕਈ-ਕਈ ਮਹੀਨੇ ਤਕ ਪਛੜੀ ਰਹਿੰਦੀ। ਬ੍ਰਿਟਿਸ਼ ਸਰਕਾਰ ਵਲੋਂ ਪੇਸ਼ਗੀ ਲਏ ਗਏ ਰਿਣ ਦੀ ਅਜੇ ਤਕ ਅਦਾਇਗੀ ਨਹੀਂ ਸੀ ਕੀਤੀ ਗਈ ਅਤੇ ਖ਼ਜ਼ਾਨਾ ਖਾਲੀ ਪਿਆ ਸੀ। ਟੈਕਸਾਂ ਦਾ ਭਾਰ ਬਹੁਤ ਜ਼ਿਆਦਾ ਸੀ। ਵਪਾਰ ਦੀ ਮੰਦੀ ਹਾਲਤ ਸੀ ਅਤੇ ਲੋਕਾਂ ਨੂੰ ਕੰਗਾਲ ਬਣਾ ਦਿੱਤਾ ਹੋਇਆ ਗਿਆ ਸੀ। ਲਾਰਡ ਡਲਹੌਜ਼ੀ[2] ਦਾ ਧਿਆਨ ਇਸ ਪਾਸੇ ਗਿਆ ਜੀਹਨੇ ਬ੍ਰਿਟਿਸ਼ ਸਰਕਾਰ ਵਲੋਂ ਇਸ ਰਿਆਸਤ ਦਾ ਸ਼ਾਸਨ ਸੰਭਾਲ ਲੈਣ ਦਾ ਨਿਰਣਾ ਕੀਤਾ ਅਤੇ ਮਦਰਾਸ ਪ੍ਰੈਜ਼ੀਡੈਂਸੀ ਵਿਚ ਰਿਆਸਤ ਦਾ ਇਲਹਾਕ ਕਰਨ ਦੇ ਇਰਾਦੇ ਨਾਲ ਊਟਾਕਮੰਡ ਲਈ ਰਵਾਨਾ ਹੋਇਆ। ਇਸੇ ਵੇਲੇ, ਮਹਾਰਾਜਾ ਨੇ ਮਾਧਵ ਰਾਓ ਨੂੰ ਦੀਵਾਨ ਦੀ ਪਦਵੀ ਤੇ ਲਾਇਆ ਅਤੇ ਉਨ੍ਹਾਂ ਨੇ ਬ੍ਰਿਟਿਸ਼ ਸਰਕਾਰ ਨਾਲ ਸਫਲਤਾ-ਪੂਰਵਕ ਗੱਲਬਾਤ ਕਰਕੇ ਇਹ ਮੰਨਵਾ ਲਿਆ ਕਿ ਰਿਆਸਤ ਦਾ ਸ਼ਾਸਨ ਸੁਧਾਰਨ ਲਈ ਸੱਤ ਸਾਲ ਦਾ ਸਮਾਂ ਦਿੱਤਾ ਜਾਵੇ। ਇਸ ਤਰ੍ਹਾਂ 30 ਸਾਲ ਦੀ ਉਮਰੇ ਹੀ ਨਿਜੀ ਜਤਨ ਤੇ ਈਮਾਨਦਾਰੀ ਦਾ ਸਦਕਾ ਮਾਧਵ ਰਾਓ ਨੇ ਇਕ ਨਿਆਰੀ ਪੁਜ਼ੀਸ਼ਨ ਹਾਸਲ ਕਰ ਲਈ। ਦੀਵਾਨ ਵਜੋਂ ਉਨ੍ਹਾਂ ਦਾ ਵਰਣਨਯੋਗ ਕਾਰਜ ਰਿਆਸਤ ਦੀ ਆਮਦਨੀ ਨਾਲ ਸੰਬੰਧਿਤ ਸੀ। ਦੀਵਾਨ ਦੀ ਪਦਵੀ ਸੰਭਾਲਣ ਵੇਲੇ ਰਿਆਸਤ ਦੀ ਵਿੱਤੀ ਹਾਲਤ ਬਹੁਤ ਹੀ ਮੰਦੀ ਸੀ। ਉਨ੍ਹਾਂ ਨੇ ਵਧੀਕੀ ਪੂਰਣ ਜ਼ਮੀਨੀ ਮਾਲੀਆ ਅਤੇ ਬੀਤੇ ਵਿਚ ਲਾਏ ਗਏ ਦੂਜੇ ਟੈਕਸ ਖਤਮ ਕਰ ਦਿੱਤੇ ਕਿਉਂ ਜੁ ਇਹ ਲੋਕਾਂ ਦੀ ਖੁਸ਼ਹਾਲੀ ਲਈ ਹਾਨੀਕਾਰਕ ਸਨ। ਉਨ੍ਹਾਂ ਨੇ ਮਾਲੀਆ ਉਗਰਾਹੁਣ ਦੇ ਸਿਲਸਿਲੇ ਵਿਚ ਅਜਾਰਾਦਾਰੀ ਵਾਲੀ ਪ੍ਰਣਾਲੀ ਦਾ ਵੀ ਭੋਗ ਪਾ ਦਿੱਤਾ। ਪਰ ਰਿਆਸਤ ਦੀ ਸਾਲਾਨਾ ਆਮਦਨੀ ਵਿਚ ਘਾਟੇ ਨੂੰ ਪੂਰਨ ਲਈ ਉਨ੍ਹਾਂ ਨੇ ਹਰ ਪ੍ਰਕਾਰ ਦੇ ਮਾਲ ਉਤੇ 15 ਫ਼ੀਸਦੀ ਬਰਾਮਦੀ ਡਿਊਟੀ ਲਾ ਦਿੱਤੀ। ਰਿਆਸਤ ਤਰੱਕੀ ਕਰਨ ਲੱਗੀ ਤਾਂ ਇਹ ਕਰ 15 ਫ਼ੀਸਦੀ ਤੋਂ ਸਹਿਜੇ-ਸਹਿਜੇ ਘਟਾ ਕੇ ਅੰਤ ਵਿਚ 5 ਫ਼ੀਸਦੀ ਕਰ ਦਿੱਤਾ ਗਿਆ। ਇਸ ਤੋਂ ਪਿਛੋਂ ਉਨ੍ਹਾਂ ਨੇ ਤੰਬਾਕੂ ਦੇ ਸੰਬੰਧ ਵਿਚ ਵੀ ਅਜਾਰਾਦਾਰੀ ਦਾ ਖ਼ਾਤਮਾ ਕਰ ਦਿੱਤਾ ਅਤੇ ਰਿਆਸਤੀ ਪਰਜਾ ਨੂੰ ਆਗਿਆ ਦੇ ਦਿੱਤੀ ਕਿ ਉਹ ਸਿੱਧੇ ਤੌਰ ਤੇ ਬਾਹਰੋਂ ਤੰਬਾਕੂ ਖਰੀਦ ਸਕਦੇ ਹਨ ਅਤੇ ਇਸ ਤਰ੍ਹਾਂ ਪਹਿਲਾਂ ਵਾਲੀ ਪ੍ਰਣਾਲੀ ਦਾ ਭੋਗ ਪਾ ਦਿੱਤਾ ਗਿਆ, ਜਿਸ ਦੇ ਅਧੀਨ ਪਹਿਲਾਂ ਸਰਕਾਰ ਠੇਕੇਦਾਰਾਂ

2. ਮਾਰਕੁਈਸ ਆਫ਼ ਡਲਹੌਜ਼ੀ (1812-60), ਗਵਰਨਰ ਜਨਰਲ ਆਫ਼ ਇੰਡੀਆ (1848-56)।

ਤੋਂ ਆਪਣੇ ਲਈ ਖਤਰਾ ਸਹੇੜ ਕੇ ਤੰਬਾਕੂ ਖਰੀਦਦੀ ਸੀ ਤੇ ਫੇਰ ਲੋਕਾਂ ਨੂੰ ਵੇਚਦੀ ਸੀ । ਇਸ ਤਰ੍ਹਾਂ ਮਹਿਸੂਲ ਦਾ ਭਾਰ ਘੱਟ ਜਾਣ ਕਾਰਨ ਦਰਾਮਦਾਂ ਨੂੰ ਬਹੁਤ ਹੱਲਾ-ਸ਼ੇਰੀ ਮਿਲੀ । ਫੇਰ ਉਨ੍ਹਾਂ ਨੇ ਹੋਰ ਵੀ ਕਈ ਛੋਟੇ-ਮੋਟੇ ਕਰ ਤੇ ਉਪ-ਕਰ ਹਟਾ ਦਿੱਤੇ ਕਿਉਂ ਜੁ ਇਨ੍ਹਾਂ ਤੋਂ ਕੋਈ ਖਾਸ ਆਮਦਨ ਨਹੀਂ ਸੀ ਹੁੰਦੀ ਅਤੇ ਜੋ ਤਾਜਰਾਂ ਦੀ ਖੁਸ਼ਹਾਲੀ ਲਈ ਹਾਨੀਕਾਰਕ ਵੀ ਸਨ । ਉਨ੍ਹਾਂ ਨੇ ਇਕੋ ਵਾਰ ਵਿਚ ਇਕ ਪਿੰਡ ਵਿਚ ਭਾਰਾ ਜ਼ਮੀਨੀ ਟੈਕਸ ਘਟਾ ਦਿੱਤਾ । 1865 ਵਿਚ ਟਰਾਵਨਕੋਰ ਵਲੋਂ ਉਨ੍ਹਾਂ ਨੇ ਬ੍ਰਿਟਿਸ਼ ਸਰਕਾਰ ਅਤੇ ਕੋਚੀਨ ਦੀ ਸਰਕਾਰ ਨਾਲ ਇਕ ਵਪਾਰਕ ਸਮਝੌਤਾ ਸਹੀਬੰਦ ਕੀਤਾ ਜਿਸ ਦੇ ਸਿੱਟੇ ਵਜੋਂ ਬਰਤਾਨਵੀ ਹਿੰਦੁਸਤਾਨ ਤੇ ਕੋਚੀਨ ਦੇ ਇਲਾਕਿਆਂ ਤੋਂ ਦਰਾਮਦ ਕੀਤੇ ਜਾਂਦੇ ਮਾਲ ਉਤੇ ਚੁੰਗੀ-ਕਰ ਵੱਡੀ ਹੱਦ ਤਕ ਹਟਾ ਦਿੱਤਾ ਗਿਆ ।

ਉਨ੍ਹਾਂ ਦੇ ਕੁਸ਼ਲ ਸ਼ਾਸਨ ਦੀ ਕਦਰ ਕਰਦਿਆਂ ਬ੍ਰਿਟਿਸ਼ ਸਰਕਾਰ ਨੇ ਉਨ੍ਹਾਂ ਨੂੰ ਕੇ.ਸੀ.ਐਸ.ਆਈ. ਦੇ ਖ਼ਿਤਾਬ ਨਾਲ ਨਿਵਾਜਿਆ । ਜਦੋਂ ਮਦਰਾਸ ਵਿਖੇ ਇਕ ਵੱਡੀ ਇਕੱਤਰਤਾ ਵਿਚ ਇਹ ਖ਼ਿਤਾਬ ਉਨ੍ਹਾਂ ਨੂੰ ਰਸਮੀ ਤੌਰ ਤੇ ਪ੍ਰਦਾਨ ਕੀਤਾ ਗਿਆ, ਲਾਰਡ ਨੇਪੀਅਰ ਨੇ ਉਨ੍ਹਾਂ ਨੂੰ ਬਹੁਤ ਸਲਾਹਿਆ । 1872 ਵਿਚ ਮਾਧਵ ਰਾਓ ਨੇ ਆਪਣੀ ਪਦਵੀ ਤੋਂ ਅਸਤੀਫ਼ਾ ਦੇ ਦਿੱਤਾ । ਆਪਣੇ ਸ਼ਾਸਨ-ਕਾਲ ਦੇ ਦੌਰਾਨ ਉਨ੍ਹਾਂ ਨੇ ਬਦਇੰਤਜ਼ਾਮੀ ਦੀ ਥਾਂ ਵਿਵਸਥਿਤ ਤੇ ਅਨੁਸ਼ਾਸਿਤ ਸਰਕਾਰ ਕਾਇਮ ਕੀਤੀ ਅਤੇ ਇਸ ਤਰ੍ਹਾਂ ਪਰਜਾ ਦੇ ਜੀਵਨ ਤੇ ਸੰਪਤੀ ਦੀ ਸੁਰੱਖਿਆ ਯਕੀਨੀ ਬਣਾਈ । ਉਨ੍ਹਾਂ ਨੇ ਵੱਡੀਆਂ ਤੇ ਧੜਵੈਲ ਇਮਾਰਤਾਂ ਦਾ ਨਿਰਮਾਣ ਕਰਵਾਇਆ ਤੇ ਇਸ ਤਰ੍ਹਾਂ ਕਾਰੀਗਰਾਂ ਦੀ ਹੌਸਲਾ-ਅਫ਼ਜ਼ਾਈ ਕੀਤੀ । ਉਨ੍ਹਾਂ ਨੇ ਜਨ-ਉਪਯੋਗੀ ਸੇਵਾਵਾਂ ਸੰਬੰਧੀ ਕਈ ਕਾਰਜ ਸਿਰੇ ਚੜ੍ਹਵਾਏ ਅਤੇ ਮਾਲੀਆ ਘਟਾ ਕੇ ਖੇਤੀਬਾੜੀ ਉੱਨਤ ਕੀਤੀ । ਜੇ ਮਾਧਵ ਰਾਓ ਨਾ ਹੁੰਦੇ ਤਾਂ ਟਰਾਵਨਕੋਰ ਦੀ ਰਿਆਸਤ ਤੋਂ ਮਹਾਰਾਜ ਨੂੰ ਹੱਥ ਧੋਣੇ ਪੈਣੇ ਸਨ । ਮਾਧਵ ਰਾਓ ਨੇ ਟਰਾਵਨਕੋਰ ਲਈ ਉਹੋ ਕੁਝ ਕੀਤਾ ਜੋ ਪੇਰੀਕਲੇਸ ਨੇ ਏਥਨਜ਼ ਲਈ ਅਤੇ ਓਲੀਵਰ ਕਰਾਮਵੈਲ ਨੇ ਇੰਗਲੈਂਡ ਲਈ ਕੀਤਾ ਸੀ । ਉਨ੍ਹਾਂ ਨੂੰ ਇਮਪੀਰੀਅਲ ਲੇਜਿਸਲੇਟਿਵ ਕੌਂਸਲ ਵਿਚ ਸੀਟ ਦੀ ਪੇਸ਼ਕਸ਼ ਕੀਤੀ ਗਈ ਪਰ ਉਨ੍ਹਾਂ ਨੇ ਇਹਨੂੰ ਮਨਜ਼ੂਰ ਨਾ ਕੀਤਾ ।

ਥੋੜ੍ਹਾ ਚਿਰ ਪਿਛੋਂ ਇੰਦੌਰ[3] ਦੇ ਮਹਾਰਾਜਾ ਤੁਕੋਜੀਰਾਓ ਹੁਲਕਰ ਨੇ ਬ੍ਰਿਟਿਸ਼ ਸਰਕਾਰ ਨੂੰ ਕੋਈ ਕੁਸ਼ਲ ਦੀਵਾਨ ਦਿੱਤੇ ਜਾਣ ਲਈ ਬੇਨਤੀ ਕੀਤੀ । ਜਦੋਂ ਸਰਕਾਰ ਨੇ ਮਾਧਵ ਰਾਓ ਦੀਆਂ ਸੇਵਾਵਾਂ ਪੇਸ਼ ਕੀਤੀਆਂ, ਮਹਾਰਾਜਾ ਨੇ ਦੋ ਸਾਲ ਲਈ ਇਨ੍ਹਾਂ ਨੂੰ ਪਰਵਾਨ ਕੀਤਾ । ਇਥੇ ਉਨ੍ਹਾਂ ਵਲੋਂ ਕੀਤਾ ਗਿਆ ਅਤੇ ਧਿਆਨ ਯੋਗ ਕਾਰਜ ਇੰਦੌਰ ਤਾਜ਼ੀਰਾਤ ਦਾ ਸੂਤਰਬੱਧ ਕੀਤਾ ਜਾਣਾ ਸੀ । ਇਸ ਪਦਵੀ ਉਤੇ ਦੋ ਸਾਲ ਲੱਗੇ ਰਹਿਣ ਦੇ ਦੌਰਾਨ ਉਨ੍ਹਾਂ ਨੇ ਲੋਕਾਂ ਲਈ ਬਹੁਤ ਸਾਰੇ ਭਲੇ ਕੰਮ ਕੀਤੇ ਅਤੇ ਰਿਆਸਤ ਦੀ ਖੁਸ਼ਹਾਲੀ ਦਾ ਪੱਧਰ ਉੱਚਾ ਚੁੱਕਿਆ ।

ਇਸ ਸਮੇਂ ਬੜੌਦਾ ਦੇ ਮਲਹਾਰ ਰਾਓ ਗਾਇਕਵਾੜ ਨੂੰ ਰਿਆਸਤ ਦੀ ਬਦ-ਇੰਤਜ਼ਾਮੀ ਕਾਰਨ ਗੱਦੀਓਂ ਲਾਹ ਦਿੱਤਾ ਗਿਆ ਸੀ ਅਤੇ ਮਾਧਵ ਰਾਓ ਨੂੰ ਰਿਆਸਤ

3. ਸਾਬਕਾ ਦੇਸੀ ਰਿਆਸਤ ਜਿਹੜੀ ਹੁਣ ਮੱਧ ਪ੍ਰਦੇਸ਼ ਵਿਚ ਮਿਲਾ ਦਿੱਤੀ ਗਈ ਹੈ ।

ਦੇ ਸ਼ਾਸਕ ਦੀ ਪਦਵੀ ਦੀ ਪੇਸ਼ਕਸ਼ ਕੀਤੀ ਗਈ ਜੋ ਉਨ੍ਹਾਂ ਨੇ ਮੰਨ ਲਈ। ਉਦੋਂ ਬੜੌਦੇ ਦੀ ਹਾਲਤ ਬਹੁਤ ਹੀ ਖ਼ਤਰਿਆਂ ਭਰੀ ਸੀ। ਧੋਖਾ ਫ਼ਰੇਬ, ਕਤਲੋਗ਼ਾਰਤ ਅਤੇ ਝਗੜੇ ਫ਼ਸਾਦਾਂ ਦਾ ਹਰ ਥਾਂ ਬੋਲਬਾਲਾ ਸੀ। ਲੋਕਾਂ ਵਿਚ ਅਣਬਣ ਸੀ, ਜ਼ਿੰਦਗੀ ਤੇ ਸੰਪਤੀ ਅਸੁਰੱਖਿਅਤ ਸਨ। ਰਿਆਸਤ ਦਾ ਮਾਮਲਾ ਉਗਰਾਹੁਣ ਦੀ ਅਜਾਰਾਦਾਰੀ ਵੱਡੇ ਸਰਦਾਰਾਂ ਹੱਥ ਸੀ। ਸ਼ਾਹੂਕਾਰ ਪੁਲਿਸ ਦੀ ਮਦਦ ਨਾਲ ਲੋਕਾਂ ਉਤੇ ਅੱਤਿਆ-ਚਾਰ ਕਰਦੇ, ਰਿਆਸਤ ਖੜਯੰਤਰਾਂ ਤੇ ਸਾਜ਼ਿਸ਼ਾਂ ਦਾ ਬੁਰੀ ਤਰ੍ਹਾਂ ਸ਼ਿਕਾਰ ਸੀ ਅਤੇ ਬਦਅਮਨੀ ਦਾ ਕੋਈ ਹੱਦ-ਬੰਨਾ ਨਹੀਂ ਸੀ। ਪਰ ਸਰ ਮਾਧਵ ਰਾਓ ਨੇ ਦਿਲ ਨਾ ਛੱਡਿਆ। ਉਨ੍ਹਾਂ ਨੇ ਬੜੀ ਕੁਸ਼ਲਤਾ ਨਾਲ ਸ਼ਾਸਨ ਚਲਾਇਆ। ਸ਼ਰਾਰਤੀ ਸਾਜ਼ਸੀਆਂ ਨੂੰ ਰਿਆਸਤ ਵਿਚੋਂ ਕੱਢ ਦਿੱਤਾ ਗਿਆ। ਸਰਦਾਰਾਂ ਅਤੇ ਸ਼ਾਹੂਕਾਰਾਂ ਤੋਂ ਉਨ੍ਹਾਂ ਦੀਆਂ ਅਜਾਰਾਦਾਰੀਆਂ ਖੋਹ ਲਈਆਂ। ਅਤੇ ਰਿਆਸਤੀ ਆਮਦਨ ਨੂੰ ਪੱਕੇ ਪੈਰਾਂ ਤੇ ਖੜਾ ਕੀਤਾ ਗਿਆ। ਮਾਲੀਏ ਨਾਲ ਸੰਬੰਧਤ ਸਿਪਾਹੀਆਂ ਨੂੰ ਵਾਪਸ ਬੁਲਾ ਲਿਆ ਗਿਆ ਅਤੇ ਉਹ ਨਾਗਰਿਕ ਡਿਊਟੀਆਂ ਉਤੇ ਲਾ ਦਿੱਤੇ ਗਏ। ਅਦਾਲਤਾਂ ਦਾ ਪੁਨਰ-ਗਠਨ ਕੀਤਾ ਗਿਆ ਤਾਂ ਜੁ ਇਨਸਾਫ਼ ਨੂੰ ਯਕੀਨੀ ਬਣਾਇਆ ਜਾਵੇ। ਪੁਸਤਕਾਲੇ ਖੋਲ੍ਹੇ ਗਏ। ਬੰਬਈ ਤੇ ਮਦਰਾਸ ਤੋਂ ਕੁਸ਼ਲ ਆਦਮੀਆਂ ਨੂੰ ਬੁਲਾਇਆ ਗਿਆ ਅਤੇ ਸੇਵਾਵਾਂ ਦੇ ਮਿਆਰ ਉਚਿਆਏ ਗਏ। ਬੜੌਦੇ ਦੀਆਂ ਤੰਗ ਗਲੀਆਂ ਢਾਹ-ਢੇਰੀ ਕੀਤੀਆਂ ਤੇ ਸਾੜ ਦਿੱਤੀਆਂ ਗਈਆਂ ਤਾਂ ਜੁ ਇਥੇ ਸੁੰਦਰ ਇਮਾਰਤਾਂ ਉਸਾਰੀਆਂ ਜਾ ਸਕਣ। ਬਾਗ਼ ਲਾਏ ਗਏ ਅਤੇ ਇਕ ਮਿਊਜ਼ੀਅਮ ਦਾ ਨਿਰਮਾਣ ਕੀਤਾ ਗਿਆ। ਇਸ ਤਰ੍ਹਾਂ ਉਹ ਵਰ੍ਹਿਆਂ-ਬੱਧੀ ਅਣਥਕ ਤਰ੍ਹਾਂ ਜੁੱਟੇ ਰਹੇ ਅਤੇ ਸੁਧਾਰ ਤੇ ਸੁਧਾਰ ਕਰਦੇ ਰਹੇ। 1882 ਵਿਚ ਬ੍ਰਿਟਿਸ਼ ਸਰਕਾਰ ਨੇ ਉਨ੍ਹਾਂ ਨੂੰ ਰਾਜਾ ਦਾ ਖ਼ਿਤਾਬ ਦੇ ਕੇ ਸਨਮਾਨਿਆਂ। ਮਹਾਰਾਜ ਗਾਇਕਵਾੜ ਨੇ ਆਪ ਦੀਆਂ ਸੇਵਾਵਾਂ ਨੂੰ ਮਹਾਨਤਾ ਦਿੰਦਿਆਂ ਤਿੰਨ ਲੱਖ ਰੁਪਏ ਦੀ ਰਕਮ ਸੁਗਾਤ ਵਜੋਂ ਦਿੱਤੀ। ਹੁਣ ਉਹ ਨਿੱਜੀ ਨਾਗਰਿਕ ਵਜੋਂ ਸੇਵਾ-ਨਿਵਿਰਤੀ ਦਾ ਜੀਵਨ ਬਿਤਾਉਂਦੇ ਰਹੇ। ਪਰ ਇਸ ਅਵਸਥਾ ਵਿਚ ਵੀ ਜਦੋਂ ਵੀ ਇਸ ਦਾ ਮੌਕਾ ਆਇਆ, ਉਨ੍ਹਾਂ ਨੇ ਸਰਬਜਨਕ ਸੇਵਾ ਕੀਤੀ। ਉਨ੍ਹਾਂ ਨੇ ਵਿਦਿਆ ਵੱਲ ਬਹੁਤ ਧਿਆਨ ਦਿੱਤਾ ਅਤੇ ਇਸਤ੍ਰੀ-ਸਿਖਿਆ ਦਾ ਸਮਰਥਨ ਕਰਦੇ ਰਹੇ। ਜਰਮਨੀ ਦੇ ਪ੍ਰਿੰਸ ਬਿਸਮਾਰਕ ਨਾਲ ਵੀ ਉਨ੍ਹਾਂ ਦਾ ਪੱਤਰ-ਵਿਹਾਰ ਰਿਹਾ। ਹਿੰਦੁ-ਸਤਾਨ ਵਿਚ ਹੀ ਨਹੀਂ ਸਗੋਂ ਯੂਰਪ ਵਿਚ ਵੀ ਮਾਧਵ ਰਾਓ ਦੇ ਜੀਵਨ ਨੂੰ ਜਸਵੰਤ ਸਮਝਿਆ ਜਾਂਦਾ ਸੀ। ਹਿੰਦੁਸਤਾਨ ਵਿਚ ਉਨ੍ਹਾਂ ਵਰਗੇ ਸ਼ਾਸਕ ਗਿਣਤੀ ਦੇ ਹੀ ਹੋਏ ਹਨ। ਹਿੰਦੁਸਤਾਨ ਦੇ ਇਸ ਨਾਮੀ ਪੁੱਤਰ ਨੇ 4 ਅਪ੍ਰੈਲ, 1891 ਨੂੰ 62 ਸਾਲ ਦੀ ਉਮਰੇ ਪ੍ਰਾਣ ਤਿਆਗ ਦਿੱਤੇ।

**(ਗੁਜਰਾਤੀ ਵਿਚੋਂ) ਇੰਡੀਅਨ ਓਪੀਨੀਅਨ, 21-10-1905**

# 20. ਹੋਰੇਸ਼ੋ ਨੈਲਸਨ

.....ਮੈਕਸ ਮੂਲਰ ਨੇ ਆਪਣੀਆਂ ਲਿਖਤਾਂ ਵਿਚ ਮੰਨਿਆ ਹੈ ਕਿ ਭਾਰਤੀ ਦਰਸ਼ਨ ਵਿਚ ਜੀਵਨ ਦੇ ਅਰਥ ਚਾਰ ਅੱਖਰੇ ਸ਼ਬਦ—ਕਰਤੱਵ—ਵਿਚ ਸਮੋ ਦਿੱਤੇ ਗਏ ਹਨ। ਸੌ-ਵਿਸਵੇ ਵਰਤਮਾਨ ਕਾਲ ਵਿਚ ਔਸਤ ਹਿੰਦੁਸਤਾਨੀ ਦੇ ਆਚਰਣ ਵਿਚ ਜੀਵਨ ਦੇ ਇਹ ਅਰਥ ਦ੍ਰਿਸ਼ਮਾਨ ਨਹੀਂ ਹਨ। ਤਾਂ ਫਿਰ ਲਾਰਡ ਨੈਲਸਨ ਦਾ ਜੀਵਨ ਅੱਤ ਉਜਾਗਰ ਰੂਪ ਵਿਚ ਇਸ ਦਾ ਉਦਾਹਰਣ ਪੇਸ਼ ਕਰਦਾ ਹੈ ਕਿ ਬੰਦਾ ਆਰੰਭ ਤੋਂ ਅੰਤ ਤਕ ਆਪਣਾ ਜੀਵਨ ਕਿਵੇਂ ਕਰਤੱਵ-ਪਾਲਣਾ ਦੇ ਲੇਖੇ ਲਾਉਂਦਾ ਹੈ।

ਇਹ ਇਤਿਹਾਸਕ ਸਿਗਨਲ ਕਿ "ਇੰਗਲੈਂਡ ਹਰ ਆਦਮੀ ਤੋਂ ਆਸ ਰੱਖਦਾ ਹੈ ਕਿ ਉਹ ਆਪਣਾ ਕਰਤੱਵ ਪਾਲੇਗਾ" ਹਰ ਬਰਤਾਨਵੀ ਦਿਲ ਵਿਚ ਸਾਂਭਿਆ ਮਿਲਦਾ ਹੈ। ਇਹ ਸਿਗਨਲ (ਸੰਕੇਤ) ਭੇਜਣ ਵਾਲੇ ਨੇ ਆਪਣੀ ਦ੍ਰਿੜ੍ਹਤਾ-ਭਰੀ ਫ਼ਰਜ਼-ਨਿਭਾਉਣੀ ਨਾਲ ਇਹਨੂੰ ਪਾਵਨ ਬਣਾਇਆ, ਅਤੇ ਇਕ ਪੂਰੀ ਸਦੀ ਨੇ ਇਹਨੂੰ ਕਾਰਨਾਮਿਆਂ ਵਿਚ ਸਾਕਾਰ ਕੇ ਪਵਿੱਤਰ ਬਣਾਇਆ। ਲੋਕਾਂ ਵਲੋਂ ਖ਼ੁਦ ਆਪਣੇ ਜੀਵਨ ਵਿਚ ਅਗਵਾਈ ਵਜੋਂ ਨੈਲਸਨ ਦੇ ਸਿਗਨਲ ਨੂੰ ਪਰਵਾਨ ਕਰਨ ਦਾ ਪੈਮਾਨਾ ਹੀ ਇੰਗਲੈਂਡ ਦੀ ਸਫ਼ਲਤਾ ਦਾ ਪੈਮਾਨਾ ਹੈ। ਜੇ ਸੂਰਜ ਇਸ ਸਲਤਨਤ ਉਤੇ ਕਦੇ ਨਹੀਂ ਡੁੱਬਦਾ, ਸਲਤਨਤ ਜਿਸ ਦਾ ਇਕ ਮੋਢੀ ਨੈਲਸਨ ਸੀ ਤਾਂ ਇਹਦਾ ਕਾਰਨ ਇਹ ਹੈ ਕਿ ਇਸ ਦੇ ਪੁੱਤਰ ਕਰਤੱਵ ਪਾਲਣਾ ਦੇ ਰਾਹ ਉਤੇ ਪਏ ਰਹੇ ਹਨ।

ਨੈਲਸਨ ਜਿਵੇਂ ਅੱਜ ਸਲਤਨਤ ਵਿਚ ਪੂਜੇ ਜਾਂਦੇ ਹਨ, ਉਸ ਤਰ੍ਹਾਂ ਹੋਰ ਕੋਈ ਨਹੀਂ ਪੂਜਿਆ ਜਾਂਦਾ। ਅਜਿਹਾ ਇਸ ਕਾਰਨ ਨਹੀਂ ਸੀ ਕਿ ਉਹ ਬਹਿਰੀ ਸੂਰਮੇ ਸਨ, ਇਸ ਕਾਰਨ ਨਹੀਂ ਕਿ ਉਹ ਅਜਿਹੇ ਬੰਦੇ ਸਨ, ਜਿਨ੍ਹਾਂ ਨੇ ਆਪਣੇ ਇਸ ਪ੍ਰਸ਼ਨ ਦਾ ਕਿ ਡਰ ਕੀ ਹੁੰਦਾ ਹੈ, ਕਦੇ ਉੱਤਰ ਪ੍ਰਾਪਤ ਨਹੀਂ ਕੀਤਾ, ਸਗੋਂ ਇਸ ਦਾ ਕਾਰਨ ਤਾਂ ਇਹ ਹੈ ਕਿ ਉਹ ਫ਼ਰਜ਼-ਸ਼ਨਾਸੀ ਦਾ, ਕਰਤੱਵ-ਪਾਲਣਾ ਦਾ ਸਾਕਾਰ ਰੂਪ ਸਨ। ਉਨ੍ਹਾਂ ਦੇ ਲਈ ਦੇਸ਼ ਪਹਿਲਾਂ ਸੀ ਤੇ ਆਪਣਾ ਆਪ ਸਭ ਤੋਂ ਪਿਛੇ। ਉਹ ਲੜੇ ਕਿਉਂ ਜੁ ਇਹ ਉਨ੍ਹਾਂ ਦਾ ਫ਼ਰਜ਼ ਸੀ। ਇਸ ਵਿਚ ਹੈਰਾਨੀ ਦੀ ਕੋਈ ਗੱਲ ਨਹੀਂ ਕਿ ਉਨ੍ਹਾਂ ਦੇ ਜੁਆਨਾਂ ਨੇ ਉਨ੍ਹਾਂ ਦਾ ਅੰਗ ਪਾਲਿਆ ਅਤੇ ਜਿਥੇ ਵੀ ਉਨ੍ਹਾਂ ਨੇ ਲਿਜਾਣਾ ਚਾਹਿਆ ਉਥੇ ਗਏ, ਉਹੋ ਹੀ ਸਨ ਜਿਨ੍ਹਾਂ ਨੇ ਇੰਗਲੈਂਡ ਨੂੰ ਸਮੁੰਦਰਾਂ ਦੀ ਮਲਕਾ ਬਣਾਇਆ। ਪਰ ਉਹ ਇਸ ਤੋਂ ਕਿਤੇ ਵੱਧ ਸਨ। ਉਨ੍ਹਾਂ ਦੀ ਸੇਵਾ ਵਿਚ ਕੋਈ ਸਵੈ-ਹਿਤ ਹੈ ਹੀ ਨਹੀਂ ਸੀ। ਉਨ੍ਹਾਂ ਦੀ ਦੇਸ਼ਭਗਤੀ ਅੱਤ ਖਰੀ ਕਿਸਮ ਦੀ ਸੀ......

**ਇੰਡੀਅਨ ਓਪੀਨੀਅਨ, 28-10-1905**

"ਡਰ ਕੀ ਹੈ ?" ਮੈਂ ਤਾਂ ਇਹਨੂੰ ਕਦੇ ਨਹੀਂ ਵੇਖਿਆ।" ਉਸ ਮੁੰਡੇ ਨੇ ਜੀਹਨੇ ਇਹ ਪ੍ਰਸ਼ਨ ਆਪਣੀ ਦਾਦੀ ਨੂੰ ਪੁੱਛਿਆ ਸੀ, ਇੰਗਲੈਂਡ ਨੂੰ ਵਿਸ਼ਵ-ਸ਼ਕਤੀ ਬਣਾ ਦਿੱਤਾ......

ਹੋਰੇਸ਼ੋ ਨੈਲਸਨ 21 ਅਕਤੂਬਰ, 1805 ਨੂੰ ਪੂਰੇ ਹੋ ਗਏ। ਇਸ ਮਹੀਨੇ ਦੀ 21 ਤਰੀਕ ਨੂੰ, ਜਿਥੇ ਕਿਤੇ ਵੀ ਯੂਨੀਅਨ ਜੈਕ ਲਹਿਰਾਉਂਦਾ ਹੈ, ਉਨ੍ਹਾਂ ਦੀ ਸੌ-ਸਾਲਾ ਬਰਸੀ ਮਨਾਈ ਗਈ। ਉਨ੍ਹਾਂ ਦਾ ਜਨਮ 29 ਸਤੰਬਰ, 1758 ਨੂੰ ਹੋਇਆ। ਇਸ ਦੇ ਅਰਥ ਹਨ ਕਿ ਪੂਰੇ ਹੋਣ ਵੇਲੇ ਉਨ੍ਹਾਂ ਦੀ ਉਮਰ 47 ਵਰ੍ਹੇ ਦੀ ਸੀ। ਦੁਨੀਆਂ ਵਿਚ ਗਿਣਤੀ ਦੇ ਲੋਕਾਂ ਨੇ ਹੀ ਉਹ ਕੁਝ ਕੀਤਾ ਜੋ ਨੈਲਸਨ ਨੇ ਉਦੋਂ ਕਰ ਵਿਖਾ-ਇਆ ਜਦੋਂ ਉਹ ਅਜੇ ਜਵਾਨ ਸਨ। ਉਨ੍ਹਾਂ ਨੇ ਜੋ ਦਲੇਰੀ ਵਿਖਾਈ ਤੇ ਜੋ ਕਾਰਜ ਕੀਤੇ ਉਹ ਕਿਸੇ ਵਿਰਲੇ ਦਾ ਹੀ ਸੁਭਾਗ ਹੁੰਦਾ ਹੈ। ਆਖਦੇ ਹਨ ਕੁਝ ਇਸੇ ਤਰ੍ਹਾਂ ਦਾ ਹੀ ਟੋਜੋ[1] ਨੇ ਜਾਪਾਨ ਲਈ ਕੀਤਾ ਸੀ। ਪਰ ਉਸ ਦੀਆਂ ਜਿੱਤਾਂ ਅਜੇ ਪਿਛੇ ਜਿਹੇ ਦੀਆਂ ਹੋਣ ਕਰ ਕੇ ਇਨ੍ਹਾਂ ਦੇ ਨਿਕਲਣ ਵਾਲੇ ਨਤੀਜੇ ਅਜੇ ਦ੍ਰਿਸ਼ਮਾਨ ਨਹੀਂ ਹਨ। ਸਾਡੇ ਮਨ ਅਜੇ ਸ਼ਾਂਤ ਨਹੀਂ, ਇਸੇ ਲਈ ਅਸੀਂ ਇਨ੍ਹਾਂ ਦਾ ਮੁੱਲ ਸਹੀ-ਸਹੀ ਨਹੀਂ ਪਾ ਸਕਦੇ।

"ਡਰ ਕੀ ਹੁੰਦਾ ਹੈ ?" ਨੈਲਸਨ ਨੇ, ਜਦੋਂ ਉਹ ਮਸੇਂ ਬਾਰਾਂ ਵਰ੍ਹਿਆਂ ਦਾ ਹੀ ਸੀ, ਆਪਣੀ ਦਾਦੀ ਨੂੰ ਪੁੱਛਿਆ। ਦਾਦੀ ਕੋਈ ਉੱਤਰ ਨਾ ਦੇ ਸਕੀ, ਤੇ ਉਮਰ ਭਰ ਨੈਲਸਨ ਨੇ ਕਿਸੇ ਦੇ ਡਰ ਨੂੰ ਨਹੀਂ ਸੀ ਜਾਣਿਆ। ਬਾਰਾਂ ਦੀ ਉਮਰੇ ਹੀ ਖੁਲ੍ਹੇ ਸਮੁੰਦਰ ਵਿਚ ਜਾਣ ਲੱਗ ਪਿਆ ਸੀ ਤੇ ਅਜਿਹੇ ਬਹਾਦਰੀ ਦੇ ਕਾਰਨਾਮੇ ਕਰਦਾ ਜਿਸ ਤਰ੍ਹਾਂ ਦੇ ਵਿਰਲੇ ਹੀ ਕਰ ਸਕਦੇ ਹਨ।

1789 ਵਿਚ ਫਰਾਂਸ ਵਿਚ ਇਨਕਲਾਬ ਸ਼ੁਰੂ ਹੋ ਗਿਆ। ਨਪੋਲੀਅਨ ਬੋਨਾਪਾਰਟ ਅੱਗੇ ਆਇਆ। ਉਹਨੇ ਸਾਰੇ ਯੂਰਪ ਨੂੰ ਫ਼ਤਹ ਕਰਨ ਦੀ ਠਾਣ ਰੱਖੀ ਸੀ। ਕਹਿੰਦੇ ਹਨ ਜੇ ਨੈਲਸਨ ਨਾ ਹੁੰਦਾ, ਨਪੋਲੀਅਨ ਨੇ ਇਹ ਕਾਰਜ ਪੂਰਾ ਕਰ ਹੀ ਲੈਣਾ ਸੀ। ਅਸਲ ਵਿਚ ਇੰਗਲੈਂਡ ਹੀ ਇਕੋ ਇਕ ਦੇਸ ਸੀ ਜਿਹੜਾ ਜਿੱਤੇ ਜਾਣੋਂ ਰਹਿੰਦਾ ਸੀ। ਨਪੋਲੀਅਨ ਨੇ ਆਪਣੇ ਕਪਤਾਨਾਂ ਨੂੰ ਦੱਸਿਆ "ਇੰਗਲਿਸ਼ ਚੈਨਲ ਨੂੰ ਮੇਰੇ ਲਈ ਕੇਵਲ ਛੇ ਘੰਟਿਆਂ ਲਈ ਖੁੱਲ੍ਹਾ ਰੱਖੋ ਤੇ ਮੈਂ ਇੰਗਲੈਂਡ ਨੂੰ ਫ਼ਤਹ ਕਰ ਲਵਾਂਗਾ।" ਪਰ ਨੈਲਸਨ ਨੇ ਉਸ ਦੇ ਇਰਾਦੇ ਮਿੱਟੀ ਵਿਚ ਮਿਲਾ ਦਿੱਤੇ। ਫ਼ਰਾਂਸੀਸੀ ਤੇ ਬਰਤਾਨਵੀ ਜਲ-ਸੈਨਾ ਵਿਚਕਾਰ ਘਮਸਾਨ ਦੀ ਲੜਾਈ ਸ਼ੁਰੂ ਹੋਈ। ਤਿੰਨ ਵੱਡੀਆਂ ਟੱਕਰਾਂ ਵਿਚ

---

1. ਐਡਮਿਰਲ ਜਿਹੜਾ ਉਸ ਜਪਾਨੀ ਬੇੜੇ ਦਾ ਮੁੱਖੀ ਸੀ ਜੀਹਨੇ 1905 ਦੀ ਰੂਸੀ ਜਪਾਨੀ ਜੰਗ ਵਿਚ ਰੂਸੀਆਂ ਨੂੰ ਹਾਰ ਦਿੱਤੀ।

ਜੋ ਹੋਈਆਂ, ਨੈਲਸਨ ਦੀ ਪਹਿਲਾਂ ਇਕ ਬਾਂਹ, ਫੇਰ ਇਕ ਅੱਖ ਅਤੇ ਅੰਤ ਵਿਚ ਉਸ ਦਾ ਜੀਵਨ ਹੀ ਜਾਂਦਾ ਰਿਹਾ।

ਇਨ੍ਹਾਂ ਵਿਚੋਂ ਤਰਾਫਾਲਗਾਰ[2] ਦੀ ਲੜਾਈ ਸਭ ਤੋਂ ਵੱਡੀ ਸੀ। ਜੇ ਇਸ ਵਾਰ ਇੰਗਲੈਂਡ ਹਾਰ ਜਾਂਦਾ, ਤਦ ਉਹਦੇ ਵਕਾਰ ਤੇ ਪਾਣੀ ਫਿਰ ਜਾਣਾ ਸੀ। ਨੈਲਸਨ ਇਸ ਤੋਂ ਚੰਗੀ ਤਰ੍ਹਾਂ ਜਾਣੂ ਸੀ ਤੇ ਇਸ ਸਿਲਸਿਲੇ ਵਿਚ ਜ਼ਰੂਰੀ ਤਿਆਰੀਆਂ ਕਰ ਲਈਆਂ ਹੋਈਆਂ ਸਨ। ਉਨ੍ਹਾਂ ਦੇ ਅਧੀਨ ਸੱਭੇ ਅਫਸਰ ਤੇ ਨੌ-ਸੈਨਿਕ ਉਨ੍ਹਾਂ ਨੂੰ ਪੂਜਦੇ ਸਨ। ਅਜਿਹਾ ਕੋਈ ਖ਼ਤਰਾ ਨਹੀਂ ਸੀ ਜਿਸ ਦਾ ਸਾਹਮਣਾ ਨੈਲਸਨ ਨੇ ਖ਼ੁਦ ਨਾ ਕੀਤਾ ਹੋਵੇ। ਜਦੋਂ ਕੀਲ ਦੀ ਲੜਾਈ[3] ਵਿਚ ਉਨ੍ਹਾਂ ਦੀ ਇਕ ਬਾਂਹ ਜਾਂਦੀ ਰਹੀ ਤਦ ਵੀ ਉਹ ਖ਼ੁਦ ਆਪਣੀ ਪੀੜ ਨੂੰ ਉੱਕਾ ਹੀ ਨਾ-ਗੌਲਦਿਆਂ ਜ਼ਖ਼ਮੀਆਂ ਦੀ ਦੇਖ-ਭਾਲ ਵਿਚ ਜੁੱਟੇ ਰਹੇ। ਏਡੇ ਨਿਰਭੈ ਤੇ ਦਲੇਰ ਸਨ ਉਹ। ਉਨ੍ਹਾਂ ਨੇ ਦ੍ਰਿੜ੍ਹ ਸੰਕਲਪ ਕੀਤਾ ਹੋਇਆ ਸੀ ਕਿ ਜਿਚਰ ਇਕ ਵੀ ਬਰਤਾਨਵੀ ਨੌ-ਸੈਨਿਕ ਜਿਉਂਦਾ ਹੈ, ਉਹ ਹਾਰ ਨਹੀਂ ਮੰਨੇਗਾ। ਇਸੇ ਜਜ਼ਬੇ ਤੋਂ ਉਨ੍ਹਾਂ ਦੀ ਸੈਨਾ ਪ੍ਰੇਰਤ ਸੀ, ਆਪਣੇ ਫਲੈਗ-ਸ਼ਿਪ, ਇਨਵਿੰਸੇਵਲ, ਵਿਚ ਉਹ ਸ਼ੇਰ ਵਾਂਗੂੰ ਗੱਜੇ। 19 ਅਕਤੂਬਰ ਨੂੰ ਨਿਰਣਈ ਲੜਾਈ ਲੜੀ ਗਈ। ਨੈਲਸਨ ਨੇ ਆਪਣਾ ਝੰਡਾ ਲਹਿਰਾਇਆ ਅਤੇ ਇਹ ਸ਼ਬਦ ਸੰਕੇਤ ਰਾਹੀਂ ਭੇਜੇ: "ਇੰਗਲੈਂਡ ਹਰ ਆਦਮੀ ਤੋਂ ਆਸ ਰੱਖਦਾ ਹੈ ਕਿ ਉਹ ਆਪਣਾ ਕਰਤੱਵ ਪਾਲੇਗਾ।" ਇਕ ਫਰਾਂਸੀਸੀ ਜਹਾਜ਼ ਤੇ ਨੈਲਸਨ ਦਾ ਜਹਾਜ਼ ਇਕ ਦੂਜੇ ਉਤੇ ਜਾ ਪਏ, ਖ਼ੂਬ ਗੋਲਾਬਾਰੀ ਹੋਈ। ਨੈਲਸਨ ਫੱਟੜ ਹੋ ਗਿਆ। ਉਹ ਆਪਣੇ ਕੈਬਿਨ ਵਿਚ ਆਪਣੇ ਆਪ ਗਏ, ਆਪਣੇ ਹੱਥਾਂ ਨਾਲ ਆਪਣੇ ਤਮਗ਼ੇ ਲੁਕੋਏ ਤਾਂ ਜੋ ਕੋਈ ਜਾਣ ਨਾ ਸਕੇ ਕਿ ਫੱਟੜ ਹੋਣ ਵਾਲਾ ਨੈਲਸਨ ਹੈ। ਲੜਾਈ ਜਾਰੀ ਰਹੀ। ਅਸਹਿ ਪੀੜ ਦੇ ਬਾਵਜੂਦ, ਉਹ ਹੁਕਮ ਸਾਦਰ ਕਰਦੇ ਰਹੇ। ਉਨ੍ਹਾਂ ਨੂੰ ਸੂਚਨਾ ਦਿੱਤੀ ਗਈ ਕਿ ਫਰਾਂਸੀਸੀ ਇਕ-ਇਕ ਕਰ ਕੇ ਆਪਣੇ ਜਹਾਜ਼ ਤਬਾਹ ਕਰਵਾ ਰਹੇ ਹਨ ਅਤੇ ਇੰਗਲੈਂਡ ਜਿੱਤ ਰਿਹਾ ਹੈ। ਇਸ ਤਰ੍ਹਾਂ, ਆਪਣਾ ਫ਼ਰਜ਼ ਨਿਭਾਉਂਦੇ, ਉਨ੍ਹਾਂ ਨੇ ਇਨ੍ਹਾਂ ਸ਼ਬਦਾਂ ਨਾਲ ਆਪਣਾ ਆਖ਼ਰੀ ਸਾਹ ਲਿਆ: "ਸ਼ੁਕਰ ਹੈ ਰੱਬ ਦਾ, ਮੈਂ ਆਪਣਾ ਕਰਤੱਵ ਪਾਲਿਆ ਹੈ।"

ਉਸ ਛਿਣ ਪਿਛੋਂ ਅੰਗ੍ਰੇਜ਼ ਜਲ-ਸੈਨਾ ਸਰਬ-ਉੱਚ ਰਹੀ। ਨਪੋਲੀਅਨ ਦੀਆਂ ਆਸਾਂ ਮਿੱਟੀ ਵਿਚ ਮਿਲ ਗਈਆਂ ਅਤੇ ਅੰਗ੍ਰੇਜ਼ਾਂ ਦੀ ਸ਼ਕਤੀ ਵੱਧ ਗਈ। ਨੈਲਸਨ ਨਹੀਂ ਰਹੇ, ਪਰ ਅਮਰ ਹੋ ਗਏ, ਉਨ੍ਹਾਂ ਦੇ ਕਾਰਨਾਮੇ ਤੇ ਕਥਨ ਅੰਗ੍ਰੇਜ਼ ਲੋਕਾਂ ਦੇ ਦਿਲਾਂ ਵਿਚ ਡੂੰਘੀ ਤਰ੍ਹਾਂ ਉਕਰੇ ਗਏ ਹਨ, ਅਤੇ ਅੱਜ ਵੀ ਉਹ ਉਨ੍ਹਾਂ ਦੇ ਸੁਹਲੇ ਗਾਉਂਦੇ ਹਨ......

ਇਸ ਵਿਚ ਹੈਰਾਨੀ ਦੀ ਕੋਈ ਗੱਲ ਨਹੀਂ ਕਿ ਜਿਹੜੀ ਕੌਮ ਇਸ ਤਰ੍ਹਾਂ ਦੇ ਸੂਰਮਿਆਂ ਨੂੰ ਜਨਮ ਦਿੰਦੀ ਹੈ ਤੇ ਉਨ੍ਹਾਂ ਦੀ ਯਾਦ ਪਿਆਰ ਨਾਲ ਸੰਭਾਲ ਕੇ ਰੱਖਦੀ

---

2. ਇਸ ਲੜਾਈ ਵਿਚ ਫਰਾਂਸੀਸੀ ਬੇੜਾ ਤਬਾਹ ਕਰ ਦਿੱਤਾ ਗਿਆ ਤੇ ਨੈਲਸਨ ਮਾਰਿਆ ਗਿਆ, 1805।

3. 1798, ਜਦੋਂ ਨੈਲਸਨ ਨੇ ਫਰਾਂਸੀਸੀਆਂ ਨੂੰ ਹਰਾਇਆ।

ਹੈ, ਉਪਰ ਉਠਦੀ ਹੈ ਅਤੇ ਖੁਸ਼ਹਾਲੀ ਮਾਣਦੀ ਹੈ ।

ਸਾਨੂੰ ਇਸ ਕੌਮ ਨਾਲ ਸਾੜਾ ਨਹੀਂ ਰੱਖਣਾ ਚਾਹੀਦਾ, ਸਗੋਂ ਉਸ ਦੀ ਰੀਸ ਕਰਨੀ ਚਾਹੀਦੀ ਹੈ । ਰੱਬ ਵਿਚ ਵਿਸ਼ਵਾਸ ਰੱਖਣ ਵਾਲੇ ਮੰਨਦੇ ਹਨ ਕਿ ਅੰਗ੍ਰੇਜ਼ਾਂ ਨੇ ਹਿੰਦੁਸਤਾਨ ਉਪਰ ਰੱਬ ਦੀ ਰਜ਼ਾ ਤੋਂ ਬਿਨਾਂ ਰਾਜ ਨਹੀਂ ਕੀਤਾ । ਇਹ ਵੀ ਤਾਂ ਇਕ ਰੱਬੀ ਨੇਮ ਹੈ ਕਿ ਜਿਹੜੇ ਰਾਜ ਕਰਦੇ ਹਨ ਉਹ ਆਪ ਪਹਿਲਾਂ ਕੀਤੇ ਹੋਏ ਚੰਗੇ ਕਰਮਾਂ ਸਦਕਾ ਹੀ ਅਜਿਹਾ ਕਰਦੇ ਹਨ । ਇਸ ਲਈ, ਆਓ ਅਸੀਂ ਉਨ੍ਹਾਂ ਦੇ ਚੰਗੇ ਕਰਮਾਂ ਵਿਚ ਉਨ੍ਹਾਂ ਦੀ ਰੀਸ ਕਰੀਏ ਤਾਂ ਜੁ ਸਾਡੀਆਂ ਆਸਾਂ ਉਮੰਗਾਂ ਪੂਰੀਆਂ ਹੋ ਸਕਣ ।

ਆਓ ਅਸੀਂ ਵੀ ਨੈਲਸਨ ਵਾਂਗ ਦਲੇਰ ਬਣੀਏ ਅਤੇ ਉਨ੍ਹਾਂ ਵਾਂਗ ਹੀ ਜਾਣੀਏ ਕਿ ਸਾਡਾ ਫ਼ਰਜ਼ ਕੀ ਹੈ । ਆਓ ਅਸੀਂ ਵੀ ਉਸ ਕੌਮ ਵਾਂਗ ਦੇਸ਼ ਭਗਤ ਬਣੀਏ ਜਿਸ ਦੇ ਜਾਏ ਨੈਲਸਨ ਸਨ । ਆਓ ਅਸੀਂ ਵੀ ਇਸ ਤਰ੍ਹਾਂ ਦੀਆਂ ਸੋਚਾਂ ਨੂੰ ਛਿੱਕੇ ਟੰਗ ਦਈਏ ਕਿ 'ਮੈਂ ਗੁਜਰਾਤੀ ਹਾਂ, ਤੂੰ ਮਦਰਾਸੀ ਹੈਂ ।' ਆਓ ਅਸੀਂ ਇਕ ਸਾਂਝੀ ਹਿੰਦੁਸਤਾਨੀ ਕੌਮੀਅਤ ਦੇ ਰੂਪ ਵਿਚ "ਮੈਂ" ਤੇ "ਮੇਰਾ" ਭੁਲ ਜਾਈਏ । ਅਸੀਂ ਤਦ ਹੀ ਆਜ਼ਾਦ ਹੋਵਾਂਗੇ ਜਦੋਂ ਸਾਡੇ ਲੋਕਾਂ ਦੀ ਬੜੀ ਵੱਡੀ ਗਿਣਤੀ ਇਕੱਠਿਆਂ ਹੀ ਤਰਨ ਜਾਂ ਡੁੱਬਣ ਲਈ ਦ੍ਰਿੜ੍ਹ ਇਰਾਦਾ ਕਰ ਲਵੇਗੀ । ਭਲਾ ਅਸੀਂ ਜਿਚਰ ਲੰਡੇ ਹਾਂ, ਉਚਿਰ ਵਿਸਾਖੀ ਤੋਂ ਬਿਨਾਂ ਕਿਵੇਂ ਟੁਰ ਸਕਦੇ ਹਾਂ ?

**(ਗੁਜਰਾਤੀ ਵਿਚੋਂ) ਇੰਡੀਅਨ ਓਪੀਨੀਅਨ, 28-10-1905**

# 21. ਲਾਰਡ ਮੈਟਕਾਫ਼

"ਹਕੂਮਤ ਕਰਨ ਦਾ ਅਧਿਕਾਰ ਹਾਕਮ ਨੂੰ ਇਸੇ ਸੂਰਤ ਵਿਚ ਹੈ, ਜੇ ਉਹ ਉਨ੍ਹਾਂ ਦੇ ਸੁੱਖ ਆਨੰਦ ਲਈ ਕੰਮ ਕਰਦਾ ਹੈ ਜਿਨ੍ਹਾਂ ਤੇ ਉਹ ਹੁਕਮ ਚਲਾਉਂਦਾ ਹੈ ।" ਚਾਰਲਸ ਥਿਉਫ਼ਿਲਸ ਮੈਟਕਾਫ਼ ਜਿਨ੍ਹਾਂ ਨੇ ਇਹ ਸ਼ਬਦ ਬੋਲੇ ਤੇ ਇਨ੍ਹਾਂ ਉਤੇ ਅਮਲ ਕੀਤਾ, 30 ਜਨਵਰੀ, 1785 ਨੂੰ ਕਲਕੱਤੇ ਪੈਦਾ ਹੋਏ । ਇੰਗਲੈਂਡ ਵਿਚ ਮਹੱਤਵਹੀਣ ਜਿਹੀ ਸਿਖਿਆ ਪ੍ਰਾਪਤ ਕਰਨ ਪਿਛੋਂ ਉਨ੍ਹਾਂ ਨੇ ਪੰਦਰਾਂ ਦੀ ਉਮਰੇ ਹੀ ਪੜ੍ਹਾਈ ਛੱਡ ਦਿੱਤੀ ਅਤੇ ਅਗਲੇ ਹੀ ਸਾਲ ਕਲਕੱਤੇ ਆ ਗਏ । ਉਨ੍ਹੀਂ ਦਿਨੀਂ ਆਪਣੇ ਮੁਲਾਜ਼ਮਾਂ ਦੀ ਚੋਣ ਦੇ ਸਿਲਸਿਲੇ ਵਿਚ ਈਸਟ ਇੰਡੀਆ ਕੰਪਨੀ ਬਹੁਤ ਹੀ ਸਖਤ ਸੀ ਅਤੇ ਉਚਿਤ ਵਿਦਿਆ ਤੋਂ ਵਾਂਝੇ ਨਾ-ਤਜਰਬੇਕਾਰ ਨੌਜਵਾਨਾਂ ਨੂੰ ਸੇਵਾਵਾਂ ਵਿਚ ਨਹੀਂ ਸੀ ਲਿਆ ਜਾਂਦਾ । ਇਸ ਲਈ ਮੈਟਕਾਫ਼ ਨੂੰ ਕਲਕੱਤਾ ਵਿਖੇ ਕਾਲਜ ਵਿਚ ਦਾਖ਼ਲ ਹੋਣਾ ਪਿਆ । ਇਸ ਤਰ੍ਹਾਂ ਕੁਝ ਚਿਰ ਸਿਖਿਆ ਪ੍ਰਾਪਤੀ ਪਿਛੋਂ, ਮੈਟਕਾਫ਼ ਨੂੰ ਇਕ ਅਧੀਨ

ਕਰਮਚਾਰੀ ਲਾ ਦਿੱਤਾ ਗਿਆ। ਉਨ੍ਹੀਆਂ ਦੀ ਉਮਰੇ ਉਹ ਜਰਨੈਲ ਲੇਕ ਦੇ ਹੈੱਡ ਕਲਰਕ ਲੱਗ ਗਏ। ਜਰਨੈਲ ਲੇਕ ਤੇ ਉਸ ਦੇ ਅਧੀਨ ਅਫ਼ਸਰ ਇਸ ਨੌਜਵਾਨ ਨੂੰ ਸਿਵਿਲ ਡਿਪਾਰਟਮੈਂਟ ਵਿਚ ਲੱਗਿਆਂ ਵੇਖ ਕੇ ਖ਼ਫ਼ਾ ਹੋਏ। ਮੈਟਕਾਫ਼ ਨੇ ਇਸ਼ਾਰਾ ਸਮਝ ਲਿਆ ਅਤੇ ਜੰਗ ਵਿਚ ਆਪਣੀ ਬਹਾਦਰੀ ਸਿੱਧ ਕਰਨ ਦਾ ਮਨ ਬਣਾ ਲਿਆ। ਡਿਗ[1] ਦੇ ਕਿਲ੍ਹੇ ਉਤੇ ਧਾਵਾ ਬੋਲਣ ਵਿਚ ਅਗਵਾਈ ਕੀਤੀ ਅਤੇ ਅਜਿਹਾ ਸ਼ਾਨਦਾਰ ਕਾਰਜ ਕਰ ਵਿਖਾਇਆ ਕਿ ਜਰਨੈਲ ਲੇਕ ਉਸ ਉਤੇ ਬਹੁਤ ਪ੍ਰਸੰਨ ਹੋਇਆ। ਤਿੰਨ ਸਾਲ ਬੀਤਣ ਤੇ ਮੈਟਕਾਫ਼ ਨੂੰ ਬਹੁਤ ਹੀ ਜ਼ੁੰਮੇਵਾਰੀ ਵਾਲਾ ਕੰਮ ਸੌਂਪਿਆ ਗਿਆ। ਪੰਜਾਬ ਵਿਚ ਫਰਾਂਸੀਸੀ ਮਹਾਰਾਜਾ ਰਣਜੀਤ ਸਿੰਘ ਨਾਲ ਸਾਜ਼-ਬਾਜ਼ ਕਰ ਰਹੇ ਸਨ। ਉਨ੍ਹਾਂ ਦੇ ਇਰਾਦੇ ਨਿਸਫ਼ਲ ਕਰਨ ਦਾ ਕਾਰਜ ਮੈਟਕਾਫ਼ ਹਵਾਲੇ ਕੀਤਾ ਗਿਆ ਅਤੇ ਉਸ ਦੇ ਜਤਨਾਂ ਦੇ ਮਿੱਟੇ ਵਜੋਂ ਹੀ ਬ੍ਰਿਟਿਸ਼ ਸਰਕਾਰ ਅਤੇ ਰਣਜੀਤ ਸਿੰਘ ਵਿਚਕਾਰ ਇਕ ਸੰਧੀ ਸਹੀਬੰਦ ਹੋਈ। ਲਾਰਡ ਮਿੰਟੋ ਮੈਟਕਾਫ਼ ਦੀ ਪ੍ਰਾਪਤੀ ਉਤੇ ਏਡੇ ਖੁਸ਼ ਹੋਏ ਕਿ ਉਨ੍ਹਾਂ ਨੂੰ ਦਿੱਲੀ ਵਿਖੇ ਰੈਜ਼ੀਡੈਂਟ ਨੀਯਤ ਕਰ ਦਿੱਤਾ ਗਿਆ ਜਦੋਂ ਉਹ ਅਜੇ ਛੱਬੀਆਂ ਦੇ ਹੀ ਸਨ।

ਇਥੇ ਹੀ ਉਹ ਸਰਬਜਨਕ ਕਲਿਆਣ ਦੇ ਕੰਮਾਂ ਵਿਚ ਦਿਲਚਸਪੀ ਲੈਣ ਲੱਗੇ। ਉਨ੍ਹਾਂ ਨੇ ਭੌਂਦਾਰਾਂ ਦੇ ਅਧਿਕਾਰਾਂ ਨੂੰ ਪੱਕਾ ਆਧਾਰ ਪ੍ਰਦਾਨ ਕੀਤਾ। ਇਸ ਬਾਰੇ ਉਨ੍ਹਾਂ ਨੇ ਲਿਖਿਆ :

"ਜ਼ਮੀਨੀ ਮਾਲੀਏ ਦਾ ਬੰਦੋਬਸਤ ਲੰਮੀ ਮੁੱਦਤ ਲਈ ਨਿਸਚਿਤ ਹੋ ਜਾਣਾ ਚਾਹੀਦਾ ਹੈ ਤਾਂ ਜੁ ਭੌਂਦਾਰ ਵੱਡੇ ਮੁਨਾਫ਼ੇ ਕਮਾ ਸਕਣ ਅਤੇ ਸਾਡੇ ਕ੍ਰਿਤੱਗ ਮਹਿ- ਸੂਸ ਕਰਨ। ਇਸ ਡਰ ਦੀ ਥਾਂ ਕਿ ਉਨ੍ਹਾਂ ਦੀ ਜ਼ਮੀਨ ਕਿਸੇ ਵੀ ਸਮੇਂ ਉਨ੍ਹਾਂ ਤੋਂ ਵਾਪਸ ਲਈ ਜਾ ਸਕਦੀ ਹੈ, ਅਸੀਂ ਉਨ੍ਹਾਂ ਵਿਚ ਇਹ ਵਿਸ਼ਵਾਸ ਪੈਦਾ ਕਰੀਏ ਕਿ ਕੋਈ ਵੀ ਉਨ੍ਹਾਂ ਨੂੰ ਉਨ੍ਹਾਂ ਦੀ ਜ਼ਮੀਨ ਤੋਂ ਵਾਂਝਿਆਂ ਨਹੀਂ ਕਰੇਗਾ। ਜੇ ਅਸੀਂ ਅਜਿਹਾ ਕਰਦੇ ਹਾਂ, ਲੋਕ ਖੁਸ਼ ਹੋ ਜਾਣਗੇ, ਅਤੇ ਸਾਡੇ ਰਾਜ ਨੂੰ ਲਾਭ- ਦਾਇਕ ਤੇ ਖ਼ੁਦ ਆਪਣੇ ਹਿਤ ਵਿਚ ਸਮਝਣ ਲੱਗਣਗੇ। ਅਜਿਹੇ ਵੀ ਕੁਝ ਲੋਕ ਹਨ ਜਿਹੜੇ ਡਰਦੇ ਹਨ ਕਿ, ਜੇ ਲੋਕ ਆਜ਼ਾਦ ਤੇ ਸੁਆਧੀਨ ਹੋ ਗਏ, ਬ੍ਰਿਟਿਸ਼ ਰਾਜ ਖ਼ਤਰੇ ਵਿਚ ਪੈ ਜਾਵੇਗਾ। ਇਹ ਮੰਨਦਿਆਂ ਵੀ ਕਿ ਅਜਿਹਾ ਸੰਭਵ ਹੈ, ਅਸੀਂ ਰੱਈਅਤ ਨੂੰ ਉਨ੍ਹਾਂ ਦੇ ਅਧਿਕਾਰਾਂ ਤੋਂ ਕਿਵੇਂ ਵਾਂਝਿਆਂ ਕਰ ਸਕਦੇ ਹਾਂ ? ਇਸ ਤਰ੍ਹਾਂ ਦੀ ਦਲੀਲ ਨੂੰ ਉਦਾਰਵਾਦੀ ਹਾਕਮ ਕੋਈ ਮਹੱਤਵ ਭਲਾ ਕਿਵੇਂ ਦੇ ਸਕਦੇ ਹਨ ? ਮਨੁੱਖ ਦੀ ਬਾਦਸ਼ਾਹਤ ਨੂੰ ਰੱਬ ਦੀ ਬਾਦਸ਼ਾਹਤ ਕੰਟਰੋਲ ਕਰਦੀ ਹੈ। ਸਰਬ ਸ਼ਕਤੀਮਾਨ ਅੱਖ ਦੇ ਫੋਰ ਵਿਚ ਇਹਨੂੰ ਬਖਸ਼ ਸਕਦਾ ਹੈ ਅਤੇ ਦੂਜੇ ਹੀ ਛਿਣ ਇਹਨੂੰ ਵਾਪਸ ਲੈ ਸਕਦਾ ਹੈ। ਰੱਬੀ ਹੁਕਮ ਅੱਗੇ ਮਨੁੱਖ ਦੀ ਜੁਗਤ ਅਰਥਹੀਣ ਹੈ। ਇਸ ਲਈ, ਹਾਕਮਾਂ ਦਾ ਫ਼ਰਜ਼ ਕੇਵਲ ਆਪਣੀ ਪਰਜਾ ਦੀ ਉੱਨਤੀ ਨੂੰ ਵਧਾਉਣਾ ਹੀ ਹੈ। ਜੇ ਅਸੀਂ ਇਹ ਫ਼ਰਜ਼ ਪੂਰਾ ਕਰਦੇ ਹਾਂ ਤਾਂ ਸਾਡੀ ਹਿੰਦੁਸਤਾਨੀ ਪਰਜਾ ਸਾਡੀ ਧੰਨਵਾਦੀ ਹੋਵੇਗੀ, ਅਤੇ ਦੁਨੀਆਂ ਸਦਾ-ਸਦਾ

1. ਆਗਰੇ ਲਾਗੇ ਇਕ ਕਿਲ੍ਹਾ।

ਲਈ ਸਾਡਾ ਜਸ ਗਾਏਗੀ। ਜੇ ਅਜਿਹੀ ਨੀਤੀ ਦੇ ਸਿੱਟੇ ਵਜੋਂ ਭਵਿੱਖ ਵਿਚ ਬਗ਼ਾਵਤ ਹੋ ਜਾਂਦੀ ਹੈ ਤਦ ਫੇਰ ? ਖ਼ੈਰ, ਜੇ ਭਵਿੱਖੀ ਖ਼ਤਰੇ ਦੇ ਖ਼ੁਦਗਰਜ਼ ਡਰੋਂ ਅਸੀਂ ਪਰਜਾ ਉਤੇ ਜਬਰ ਕਰਦੇ ਹਾਂ, ਤਦ ਅਸੀਂ ਉਨ੍ਹਾਂ ਹਮਲਿਆਂ ਦੇ ਹੱਕਦਾਰ ਹੋਵਾਂਗੇ ਜੋ ਸਾਡੇ ਉਤੇ ਕੀਤੇ ਜਾਣਗੇ। ਅਤੇ ਜਦੋਂ ਅਸੀਂ ਇਸ ਤਰ੍ਹਾਂ ਦੀ ਸਥਿਤੀ ਵਿਚ ਧੱਕੇ ਜਾਵਾਂਗੇ। ਅਸੀਂ ਦੁਨੀਆਂ ਦੀ ਘਿਰਣਾ ਦੇ ਪਾਤਰ ਬਣਾਂਗੇ, ਦੁਨੀਆਂ ਸਾਡੇ ਉਤੇ ਥੁੱਕੇਗੀ ਅਤੇ ਸਾਨੂੰ ਹਰ ਪ੍ਰਕਾਰ ਦੀਆਂ ਗਾਲ੍ਹਾਂ ਕੱਢੇਗੀ।''

ਰੱਈਅਤ ਦੀਆਂ ਮੁਸ਼ਕਲਾਂ ਵਿਚ ਹਮਦਰਦੀ ਕਰਦਿਆਂ, ਨੌਜਵਾਨ ਮੈਟਕਾਫ਼ ਨੇ ਇਹ ਉੱਤਮ ਸ਼ਬਦ ਲਿਖੇ, ਅੱਗੇ ਚੱਲ ਕੇ ਮੈਟਕਾਫ਼ ਨੂੰ ਨਿਜ਼ਾਮ ਦੇ ਦਰਬਾਰ ਵਿਚ ਰੈਜ਼ੀਡੈਂਟ ਥਾਪਿਆ ਗਿਆ। ਉਸ ਸਮੇਂ ਨਿਜ਼ਾਮ ਦੀ ਸਰਕਾਰ ਨੂੰ ਵੱਡੀ ਵਿੱਤੀ ਮੁਸ਼ਕਲ ਦਾ ਸਾਹਮਣਾ ਕਰਨਾ ਪੈ ਰਿਹਾ ਸੀ। ਕੁਝ ਮੱਕਾਰ ਪਰ ਸ਼ਕਤੀਸ਼ਾਲੀ ਅੰਗ੍ਰੇਜ਼ਾਂ ਨੇ ਨਿਜ਼ਾਮ ਨੂੰ ਸੂਦ ਉਤੇ ਵੱਡੀਆਂ ਰਕਮਾਂ ਉਧਾਰ ਦਿੱਤੀਆਂ ਹੋਈਆਂ ਸਨ। ਇਹ ਮਲੂਮ ਹੋਣ ਉਤੇ ਮੈਟਕਾਫ਼ ਨੂੰ ਬਹੁਤ ਦੁੱਖ ਹੋਇਆ। ਇਸ ਦੀ ਪਰਵਾਹ ਨਾ ਕਰਦਿਆਂ ਕਿ ਗਵਰਨਰ-ਜਨਰਲ ਕੀ ਸੋਚੇਗਾ, ਮੈਟਕਾਫ਼ ਨੇ ਆਪਣਾ ਫ਼ਰਜ਼ ਨਿਭਾਇਆ, ਅਤੇ ਮੱਕਾਰ ਆਦਮੀਆਂ ਤੋਂ ਛੁਟਕਾਰਾ ਪ੍ਰਾਪਤ ਕੀਤਾ। 1827 ਵਿਚ ਮੈਟਕਾਫ਼ ਨੂੰ ਕਲਕੱਤਾ ਵਿਖੇ ਵਾਇਸਰਾਏ ਦੀ ਕਾਰਜਸਾਧਕ ਕੌਂਸਲ ਦਾ ਮੈਂਬਰ ਬਣਾਇਆ ਗਿਆ। ਭਲਾ ਲਾਰਡ ਵਿਲੀਅਮ ਬੈਂਟਿੰਕ ਉਦੋਂ ਵਾਇਸਰਾਏ ਸੀ। ਜਦੋਂ ਬੈਂਟਿੰਕ ਨੂੰ ਸਿਹਤ ਦੀ ਖਰਾਬੀ ਕਾਰਨ ਚਾਣਚੱਕ ਇੰਗਲੈਂਡ ਲਈ ਰਵਾਨਾ ਹੋਣਾ ਪਿਆ, ਉਨ੍ਹਾਂ ਦੀ ਥਾਂ ਮੈਟਕਾਫ਼ ਨੂੰ ਐਕਟਿੰਗ ਗਵਰਨਰ-ਜਨਰਲ ਲਾਇਆ ਗਿਆ। ਇਸ ਸਮੇਂ ਉਨ੍ਹਾਂ ਨੇ ਆਪਣੇ ਜੀਵਨ ਦਾ ਸਭ ਤੋਂ ਮਹਾਨ ਕੰਮ ਕੀਤਾ। ਉਨ੍ਹਾਂ ਨੇ ਇੰਡੀਅਨ ਪ੍ਰੈਸ ਨੂੰ ਆਜ਼ਾਦੀ ਦੇਣ ਸੰਬੰਧੀ ਉੱਘਾ ਕਾਨੂੰਨ ਪਾਸ ਕੀਤਾ, ਜਿਸ ਨੇ ਉਨ੍ਹਾਂ ਦੇ ਪਾਲਕਾਂ—ਬੋਰਡ ਆਫ਼ ਡਾਇਰੈਕਟਰ—ਨੂੰ ਨਾਰਾਜ਼ ਰੀਤਾ। ਪਰ ਮੈਟਕਾਫ਼ ਨੇ ਇਸ ਦੀ ਪਰਵਾਹ ਨਾ ਕੀਤੀ। ਜਦੋਂ ਉੱਘੇ ਸਿਰਕੱਢ ਅੰਗ੍ਰੇਜ਼ਾਂ ਨੇ ਉਨ੍ਹਾਂ ਦਾ ਵਿਰੋਧ ਕੀਤਾ, ਉਨ੍ਹਾਂ ਨੇ ਹੇਠ ਲਿਖਿਆ ਉੱਤਰ ਦਿੱਤਾ :

''ਜੇ ਮੇਰੇ ਵਿਰੋਧੀਆਂ ਦੀ ਇਹ ਦਲੀਲ ਹੈ ਕਿ ਗਿਆਨ ਦਾ ਪਸਾਰ ਹਿੰਦੁਸਤਾਨ ਵਿਚ ਸਾਡੇ ਰਾਜ ਲਈ ਹਾਨੀਕਾਰਕ ਹੋ ਸਕਦਾ ਹੈ, ਮੈਂ ਕਹਿੰਦਾ ਹਾਂ; ਨਤੀਜੇ ਭਾਵੇਂ ਕੋਈ ਵੀ ਨਿਕਲਣ, ਲੋਕਾਂ ਨੂੰ ਸੁਸਿਖਿਅਤ ਕਰਨਾ ਸਾਡਾ ਫ਼ਰਜ਼ ਹੈ। ਜੇ ਬ੍ਰਿਟਿਸ਼ ਰਾਜ ਲੋਕਾਂ ਨੂੰ ਜਹਾਲਤ ਵਿਚ ਰੱਖ ਕੇ ਹੀ ਕਾਇਮ ਰੱਖਿਆ ਜਾ ਸਕਦਾ ਹੈ, ਤਦ ਸਾਡਾ ਰਾਜ ਇਸ ਦੇਸ਼ ਲਈ ਇਕ ਸਰਾਪ ਹੋਵੇਗਾ ਤੇ ਇਸ ਦਾ ਖਾਤਮਾ ਹੀ ਹੋ ਜਾਣਾ ਚਾਹੀਦਾ ਹੈ। ਪਰ ਮੈਂ ਨਿਜੀ ਤੌਰ ਤੇ ਸੋਚਦਾ ਹਾਂ ਕਿ ਜੇ ਲੋਕ ਜਾਹਲ ਰਹਿੰਦੇ ਹਨ ਤਦ ਸਾਨੂੰ ਕਿਤੇ ਵਧੇਰੇ ਡਰਨ ਦੀ ਲੋੜ ਹੈ। ਮੈਨੂੰ ਆਸ ਹੈ ਕਿ ਗਿਆਨ ਦਾ ਪਸਾਰ ਉਨ੍ਹਾਂ ਦੇ ਵਹਿਮਾਂ-ਭਰਮਾਂ ਨੂੰ ਦੂਰ ਕਰ ਦੇਵੇਗਾ, ਉਹ ਸਾਡੀ ਹਕੂਮਤ ਦੇ ਲਾਭਾਂ ਦੀ ਕਦਰ ਕਰ ਸਕਣਗੇ, ਹਾਕਮਾਂ ਅਤੇ ਮਹਿਕੂਮਾਂ ਵਿਚਕਾਰ ਸਦ-ਭਾਵਨਾ ਵਧੇਗੀ ਅਤੇ ਖ਼ੁਦ ਹਿੰਦੁਸਤਾਨੀਆਂ ਦੇ ਆਪੋ-ਵਿਚਲੇ ਫ਼ਰਕ ਤੇ ਨਾ-ਇਤਫ਼ਾਕੀ ਦੂਰ ਹੋ ਜਾਣਗੇ। ਪਰ ਅਸੀਂ ਨਹੀਂ ਜਾਣਦੇ

ਕਿ ਹਿੰਦੁਸਤਾਨ ਦੇ ਭਵਿੱਖ ਦੇ ਸੰਬੰਧ ਵਿਚ ਸਰਬ-ਸ਼ਕਤੀਮਾਨ ਦੀ ਰਜ਼ਾ ਕੀ ਹੈ। ਸਾਡਾ ਫ਼ਰਜ਼ ਤਾਂ ਸਪੱਸ਼ਟ ਤੌਰ ਤੇ ਉਸ ਕਾਰਜ ਦੀ ਪੂਰਤੀ ਕਰਨਾ, ਹੈ ਜੋ ਲੋਕਾਂ ਦੇ ਭਲੇ ਲਈ ਸਾਨੂੰ ਸੌਂਪਿਆ ਗਿਆ ਹੈ।" ਇਸ ਤੋਂ ਪਿਛੋਂ, ਮੈਟਕਾਫ਼ ਨੂੰ ਕੈਨੇਡਾ ਦਾ ਗਵਰਨਰ-ਜਨਰਲ ਲਾਇਆ ਗਿਆ। ਉਥੇ ਉਹ ਸਖਤ ਬੀਮਾਰ ਪੈ ਗਏ, ਪਰ ਆਪਣੀ ਬਿਮਾਰੀ ਦੀ ਪਰਵਾਹ ਨਾ ਕਰਦਿਆਂ ਆਖਰੀ ਸਾਹ ਤਕ ਆਪਣਾ ਫ਼ਰਜ਼ ਨਿਭਾਉਂਦੇ ਰਹੇ। ਉਹ ਡੂੰਘੀ ਤਰ੍ਹਾਂ ਧਰਮੀ ਬੰਦੇ ਸਨ। ਮਲਕਾ ਦੀ ਵਫ਼ਾਦਾਰੀ ਨਾਲ ਸੇਵਾ ਕਰਦਿਆਂ ਉਨ੍ਹਾਂ ਨੇ ਲੋਕਾਂ ਦਾ ਪਿਆਰ ਪ੍ਰਾਪਤ ਕੀਤਾ। ਉਹ 1840 ਵਿਚ ਪੂਰੇ ਹੋ ਗਏ।

**(ਗੁਜਰਾਤੀ ਵਿਚੋਂ) ਇੰਡੀਅਨ ਓਪੀਨੀਅਨ, 4-11-1905**

# 22. ਸਰ ਟੀ. ਮੁਟੂਸਵਾਮੀ ਅਈਅਰ

ਸਰ ਟੀ. ਮੁਟੂਸਵਾਮੀ ਅਈਅਰ ਦਾ ਜਨਮ 28 ਜਨਵਰੀ, 1832 ਨੂੰ ਤੰਜੌਰ ਵਿਖੇ ਇਕ ਗ਼ਰੀਬ ਪਰਿਵਾਰ ਵਿਚ ਹੋਇਆ। ਉਨ੍ਹਾਂ ਦੇ ਬਚਪਨ ਵਿਚ ਹੀ ਪਿਤਾ ਪੂਰੇ ਹੋ ਜਾਣ ਕਾਰਨ, ਮੁਟੂਸਵਾਮੀ ਨੂੰ ਆਪਣੇ ਨਿਰਬਾਹ ਲਈ ਕੰਮ ਕਰਨਾ ਪਿਆ। ਉਹ ਇਕ ਰੁਪਈਆ ਮਾਸਕ ਤਨਖਾਹ ਉਤੇ ਪਿੰਡ ਦੇ ਕਲਰਕ ਲੱਗ ਗਏ। 1846 ਤਕ ਉਹ ਇਹ ਕੰਮ ਕਰਦੇ ਰਹੇ। ਇਚਿਰ, ਮੁਟੂਸਵਾਮੀ ਨਈਕਰ ਨਾਂ ਦਾ ਇਕ ਭਦਰਪੁਰਸ਼ ਇਸ ਮੁੰਡੇ ਦੀ ਬੁੱਧੀ ਤੇ ਪ੍ਰਭਾਵਤ ਹੋਇਆ। ਇਕ ਵਾਰ ਅਜਿਹਾ ਹੋਇਆ ਕਿ ਨਈਕਰ ਨੂੰ ਇਹ ਸੂਚਨਾ ਮਿਲੀ ਕਿ ਇਕ ਪਿੰਡ ਦੇ ਲਾਗੇ ਦਰਿਆ ਦਾ ਪੁਸ਼ਤਾ ਟੁੱਟ ਗਿਆ ਹੈ। ਉਨ੍ਹਾਂ ਨੇ ਆਪਣੇ ਕਲਰਕ ਨੂੰ ਸੱਦ ਭੇਜਿਆ ਪਰ ਉਹ ਗ਼ੈਰ-ਹਾਜ਼ਰ ਸੀ ਤੇ ਇਸ ਮੁੰਡੇ, ਮੁਟੂਸਵਾਮੀ ਨੇ ਹੀ ਸੱਦੇ ਦਾ ਉੱਤਰ ਦਿੱਤਾ। ਨਈਕਰ ਵਲੋਂ ਇਹ ਆਖਣ ਉਤੇ ਕਿ ਦੁਰਘਟਨਾ ਬਾਰੇ ਪੁੱਛ-ਪੜਤਾਲ ਕੀਤੀ ਜਾਵੇ, ਮੁਟੂਸਵਾਮੀ ਨੇ ਪੂਰਾ ਖੇਤਰ ਘੁੰਮਿਆ ਅਤੇ ਪੂਰੀ ਸੂਚਨਾ ਇਕੱਠੀ ਕਰਕੇ ਲਿਆ ਦਿੱਤੀ। ਸ੍ਰੀ ਨਈਕਰ ਨੂੰ ਉਸ ਤੇ ਯਕੀਨ ਨਹੀਂ ਸੀ ਆ ਰਿਹਾ, ਪਰ ਕਾਹਲ ਵਿਚ ਹੋਣ ਕਰਕੇ ਉਨ੍ਹਾਂ ਨੇ ਇਸ ਮੁੰਡੇ ਵਾਲੀ ਰਿਪੋਰਟ ਹੀ ਉਪਰ ਭੇਜ ਦਿੱਤੀ। ਅੱਗੇ ਚੱਲ ਕੇ ਇਹ ਜਾਣ ਕੇ ਸ੍ਰੀ ਨਈਕਰ ਨੂੰ ਬਹੁਤ ਪ੍ਰਸੰਨਤਾ ਹੋਈ ਕਿ ਮੁਟੂਸਵਾਮੀ ਵਲੋਂ ਇਕੱਠੇ ਕੀਤੇ ਗਏ ਤੱਥ ਬਹੁਤ ਸਹੀ ਸਨ।

ਜਿਸ ਪ੍ਰਕਾਰ ਦਾ ਜੀਵਨ ਉਹ ਜਿਉਂ ਰਹੇ ਸਨ, ਉਸ ਤੋਂ ਸੰਤੁਸ਼ਟ ਨਾ ਹੋਣ ਕਰਕੇ ਮੁਟੂਸਵਾਮੀ ਨੇ ਉਚੇਰਾ ਉਠਣ ਦਾ ਇਰਾਦਾ ਕੀਤਾ, ਅਤੇ ਜਦੋਂ ਵੀ ਵਕਤ ਮਿਲਦਾ, ਸਕੂਲੇ ਪੜ੍ਹਨ ਚਲਿਆ ਜਾਂਦਾ। ਸ੍ਰੀ ਨਈਕਰ ਨੇ ਇਹ ਵੇਖਦਿਆਂ ਮੁਟੂਸਵਾਮੀ

ਨੂੰ 18 ਮਹੀਨੇ ਨੇਗਾਪਟਨਮ ਵਿਖੇ ਮਿਸ਼ਨ ਸਕੂਲ ਵਿਚ ਭੇਜ ਦਿੱਤਾ, ਫੇਰ ਮਦਰਾਸ ਵਿਖੇ ਹਾਈ ਸਕੂਲ ਵਿਚ ਪੜ੍ਹਨ ਲਈ ਘੱਲਿਆ। ਸ੍ਰੀ ਨਈਕਰ ਨੇ ਰਾਜਾ ਸਰ ਟੀ. ਮਾਧਵ ਰਾਓ ਵੱਲ ਵੀ ਇਕ ਚਿੱਠੀ ਲਿਖ ਕੇ ਮੁਟੂਸਵਾਮੀ ਨੂੰ ਦੇ ਦਿੱਤੀ। ਮੁਟੂ-ਸਵਾਮੀ ਪੜ੍ਹਾਈ ਵਿਚ ਨਿਰੰਤਰ ਉੱਨਤੀ ਕਰਦੇ ਰਹੇ। ਸ੍ਰੀ ਪੋਵੇਲ ਨੇ ਜਿਹੜੇ ਉਦੋਂ ਸਕੂਲ ਦੇ ਹੈਡਮਾਸਟਰ ਸਨ, ਮੁਟੂਸਵਾਮੀ ਦੇ ਗੁਣਾਂ ਨੂੰ ਪਛਾਣਿਆਂ ਤੇ ਉਸ ਵਲ ਵਿਸ਼ੇਸ਼ ਧਿਆਨ ਦੇਣ ਲੱਗੇ। 1854 ਵਿਚ ਮੁਟੂਸਵਾਮੀ ਨੇ ਅੰਗ੍ਰੇਜ਼ੀ ਵਿਚ ਇਕ ਨਿਬੰਧ ਲਿਖਿਆ ਤੇ ਇਹਦਾ ਸਦਕਾ 500 ਰੁਪਏ ਦਾ ਇਨਾਮ ਜਿੱਤਿਆ। ਹਾਈ ਸਕੂਲ ਦੀ ਪੜ੍ਹਾਈ ਮੁਕਾ ਕੇ ਉਨ੍ਹਾਂ ਨੂੰ 60 ਰੁਪਏ ਮਾਸਿਕ ਉਤੇ ਅਧਿਆਪਕ ਲਾ ਦਿੱਤਾ ਗਿਆ। ਸਹਿਜੇ-ਸਹਿਜੇ ਉਹ ਉੱਨਤੀ ਕਰਦੇ ਗਏ ਅਤੇ ਅੰਤ ਇਕ ਜ਼ੁੰਮੇਦਾਰ ਸਿਖਿਆ ਅਧਿਕਾਰੀ ਬਣ ਗਏ। ਏਨੇ ਚਿਰ ਵਿਚ ਸਰਕਾਰ ਨੇ ਪਲੀਡਰ ਦੀ ਸਨਦ[1] ਲਈ ਪ੍ਰੀਖਿਆ ਦਾ ਪ੍ਰਬੰਧ ਕੀਤਾ ਸੀ। ਮੁਟੂਸਵਾਮੀ ਨੇ ਇਸ ਪ੍ਰੀਖਿਆ ਲਈ ਤਿਆਰੀ ਕੀਤੀ ਅਤੇ ਇਸ ਵਿਚ ਅੱਵਲ ਰਹੇ। ਉਨ੍ਹੀਂ ਦਿਨੀਂ ਜੱਜ ਸਮੇਂ-ਸਮੇਂ ਦੌਰੇ ਤੇ ਜਾਇਆ ਕਰਦੇ ਸਨ ਤਾਂ ਜੁ ਮੁਨਸਫਾਂ[2] ਦੇ ਕੰਮ ਦੀ ਨਿਗਰਾਨੀ ਕਰ ਸਕਣ। ਇਕ ਵਾਰ ਜੱਜ ਬਿਊਚੈਂਪ[3] ਅਚਾਨਕ ਦੌਰੇ ਉਤੇ ਉਥੇ ਚਲੇ ਗਏ। ਮੁਟੂਸਵਾਮੀ ਦਾ ਕੰਮ ਵੇਖ ਕੇ ਉਹ ਏਡੇ ਖੁਸ਼ ਹੋਏ ਕਿ ਰਾਏ ਪ੍ਰਗਟਾਈ : "ਮੁਟੂਸਵਾਮੀ ਤਾਂ ਮੇਰੇ ਲਾਗੇ ਬਹਿਣ ਦਾ ਹੱਕ-ਦਾਰ ਹੈ।" ਮੁਟੂਸਵਾਮੀ ਨੇ ਆਪਣੀ ਯੋਗਤਾ ਏਡੀ ਸਿਰਕੱਢ ਸਾਬਤ ਕੀਤੀ ਕਿ ਅੱਗੇ ਚੱਲ ਕੇ ਉਨ੍ਹਾਂ ਨੂੰ ਮਦਰਾਸ ਵਿਚ ਮੈਜਿਸਟਰੇਟ ਲਾ ਦਿੱਤਾ ਗਿਆ। ਜੱਜ ਹੋਲੋਵੇ ਉਨ੍ਹਾਂ ਉਤੇ ਬਹੁਤ ਖੁਸ਼ ਸਨ। ਉਨ੍ਹਾਂ ਨੇ ਮੁਟੂਸਵਾਮੀ ਨੂੰ ਆਪਣੀ ਕਾਨੂੰਨੀ ਪੜ੍ਹਾਈ ਜਾਰੀ ਰੱਖਣ ਦੀ ਸਲਾਹ ਦਿੱਤੀ ਤੇ ਮੁਟੂਸਵਾਮੀ ਨੇ ਇਵੇਂ ਹੀ ਕੀਤਾ। ਇਸ ਸਿਲਸਿਲੇ ਵਿਚ ਸਹਾਇਕ ਵਜੋਂ ਉਨ੍ਹਾਂ ਨੇ ਜਰਮਨ ਭਾਸ਼ਾ ਵੀ ਸਿਖ ਲਈ। ਉਹ ਬਹੁਤ ਆਜ਼ਾਦ ਤਬੀਅਤ ਦੇ ਮਾਲਕ ਸਨ। ਇਕ ਹਿੰਦੁਸਤਾਨੀ ਨੇ ਇਕ ਜੱਜ ਵਿਰੁੱਧ ਸ਼ਿਕਾਇਤ ਦਰਜ ਕਰਵਾਈ ਤੇ ਦੋਸ਼ ਲਾਇਆ ਕਿ ਉਹਨੇ ਉਸ ਉਤੇ ਹਮਲਾ ਕੀਤਾ ਸੀ। ਮੁਟੂਸਵਾਮੀ ਨੇ ਬਿਨਾਂ ਕਿਸੇ ਝਿਜਕ ਦੇ ਉਸ ਜੱਜ ਵਿਰੁੱਧ ਸੰਮਨ ਜਾਰੀ ਕਰ ਦਿੱਤੇ। ਚੀਫ ਮੈਜਿਸਟ੍ਰੇਟ ਨੇ ਸੁਝਾਓ ਦਿੱਤਾ ਕਿ ਜ਼ਰੂਰੀ ਨਹੀਂ ਕਿ ਜੱਜ ਆਪ ਅਦਾਲਤ ਵਿਚ ਪੇਸ਼ ਹੋਵੇ। ਪਰ ਮੁਟੂਸਵਾਮੀ ਨੇ ਇਸ ਸੁਝਾਓ ਤੇ ਕੋਈ ਕੰਨ ਨਾ ਧਰਿਆ। ਜੱਜ ਨੂੰ ਉਨ੍ਹਾਂ ਸਾਹਮਣੇ ਪੇਸ਼ ਹੋਣਾ ਪਿਆ। ਤੇ ਉਸ ਨੂੰ ਤਿੰਨ ਰੁਪਏ ਜੁਰਮਾਨਾ ਕੀਤਾ ਗਿਆ। ਅੱਗੇ ਚਲ ਕੇ ਮੁਟੂਸਵਾਮੀ ਸਮਾਲ ਕਾਜ਼ਜ਼ ਕੋਰਟ ਦੇ ਜੱਜ ਬਣੇ। 1878 ਵਿਚ, ਉਨ੍ਹਾਂ ਨੂੰ ਸੀ.ਆਈ.ਈ. ਦਾ ਖ਼ਿਤਾਬ ਮਿਲਿਆ ਅਤੇ ਹਾਈਕੋਰਟ ਦਾ ਜੱਜ ਬਣਾ ਦਿੱਤਾ ਗਿਆ। ਇਸ ਪਦਵੀ ਤੇ ਲੱਗਣ ਵਾਲੇ ਉਹ ਪਹਿਲੇ ਹਿੰਦੁਸਤਾਨੀ ਸਨ। ਉਨ੍ਹਾਂ ਦੇ ਫੈਸਲੇ ਏਡੇ ਨਿੱਗਰ ਤੇ ਪ੍ਰਮਾਣੀਕ ਹੁੰਦੇ ਕਿ, ਕਹਿੰਦੇ ਹਨ, ਅੱਜ ਤਕ ਉਹ ਵਧੀਆ ਤੋਂ ਵਧੀਆ ਅੰਗ੍ਰੇਜ਼ ਜੱਜਾਂ ਦੇ ਫੈਸਲਿਆਂ ਦੇ ਬਰਾਬਰ ਉਤਰ ਸਕਦੇ ਹਨ। ਪ੍ਰਸਿੱਧ

---

1. ਪ੍ਰੈਕਟਿਸ ਦਾ ਲਾਇਸੈਂਸ।
2. ਹੇਠਲੀ ਅਦਾਲਤ ਦੇ ਜੱਜ।
3. ਉਸ ਸਮੇਂ ਤੰਜੌਰ ਵਿਖੇ ਸਿਵਿਲ ਜੱਜ।

ਸ੍ਰੀ ਵ੍ਹਿਟਲੇ ਸਟੋਕਸ ਕਹਿੰਦੇ ਹਨ ਕਿ ਉਨ੍ਹਾਂ ਨੇ ਬਹੁਤ ਹੀ ਥੋੜ੍ਹੇ ਫੈਸਲੇ ਵੇਖੇ ਹਨ ਜਿਹੜੇ ਮੁਟੂਸਵਾਮੀ ਅਈਅਰ ਅਤੇ ਸਈਦ ਮਹਿਮੂਦ ਦੇ ਫੈਸਲਿਆਂ ਦਾ ਮੁਕਾਬਲਾ ਕਰ ਸਕਣ। ਉਨ੍ਹਾਂ ਦਾ ਕੰਮ ਹਰ ਤਰ੍ਹਾਂ ਨਾਲ ਏਡਾ ਉੱਤਮ ਸੀ ਕਿ ਉਨ੍ਹਾਂ ਨੂੰ 1893 ਵਿਚ ਚੀਫ਼ ਜਸਟਿਸ ਬਣਾ ਦਿੱਤਾ ਗਿਆ। ਕਰੜੀ ਘਾਲਣਾ ਦੇ ਥਕਾਏ-ਹੰਭਾਏ ਉਹ 1895 ਵਿਚ ਪੂਰੇ ਹੋ ਗਏ।

ਸਰ ਮੁਟੂਸਵਾਮੀ ਕਾਨੂੰਨ ਦੇ ਖੇਤਰ ਵਿਚ ਹੀ ਸਰਬ-ਪ੍ਰਥਮ ਨਹੀਂ ਸਨ, ਉਹ ਹਿੰਦੁਸਤਾਨੀ ਲੋਕਾਂ ਦੀ ਭਲਾਈ ਦੇ ਕੰਮਾਂ ਵਿਚ ਵੀ ਵੱਧ ਤੋਂ ਵੱਧ ਸੰਭਵ ਹੱਦ ਤਕ ਦਿਲਚਸਪੀ ਲੈਂਦੇ ਸਨ। ਉਹ ਸਮੇਂ-ਸਮੇਂ ਬਾਲ-ਵਿਆਹ, ਵਿਧਵਾ-ਵਿਆਹ ਅਤੇ ਵਿਦੇਸ਼ ਯਾਤਰਾ ਵਰਗੇ ਵਿਸ਼ਿਆਂ ਉਤੇ ਆਪਣੇ ਵਿਚਾਰ ਪ੍ਰਗਟਾਉਂਦੇ ਅਤੇ ਸੁਧਾਰਕਾਂ ਦੀ ਹੌਸਲਾ-ਅਫ਼ਜ਼ਾਈ ਕਰਦੇ। ਉਹ ਬੜੇ ਦਿਆਲੂ ਤੇ ਸਾਦ-ਮੁਰਾਦਾ ਸਨ। ਉਹ ਸਦਾ ਸੁਦੇਸ਼ੀ ਬਸਤਰ ਪਹਿਨਦੇ, ਤੇ ਉਹ ਰੱਬ ਦੇ ਸੱਚੇ ਭਗਤ ਸਨ। ਉਨ੍ਹਾਂ ਦੇ ਰੌਸ਼ਨ ਜੀਵਨ ਨੇ ਮਦਰਾਸ ਦੀ ਸਮੁੱਚੀ ਪ੍ਰੈਜ਼ੀਡੈਂਸੀ ਨੂੰ ਲਿਸ਼ਕਾ-ਪੁਸ਼ਕਾ ਦਿੱਤਾ।

**(ਗੁਜਰਾਤੀ ਵਿਚੋਂ) ਇੰਡੀਅਨ ਓਪੀਨੀਅਨ, 11-11-1905**

# 23. ਬਦਰੁਦੀਨ ਤਿਆਬਜੀ[1]

ਬਦਰੁਦੀਨ ਤਿਆਬਜੀ ਦਾ ਨਾਂ ਹਿੰਦੁਸਤਾਨ ਭਰ ਵਿਚ, ਖਾਸ ਕਰਕੇ ਬੰਬਈ ਪ੍ਰੈਜ਼ੀਡੈਂਸੀ ਵਿਚ ਮਸ਼ਹੂਰ ਹੈ ਜਿਥੇ ਹਾਰੀ-ਸਾਰੀ ਉਨ੍ਹਾਂ ਨੂੰ ਜਾਣਦਾ ਹੈ। ਉਨ੍ਹਾਂ ਨੇ ਆਪਣੀ ਯੋਗਤਾ ਦਾ ਪ੍ਰਗਟਾਓ ਬਹੁਤ ਛੋਟੀ ਆਯੂ ਵਿਚ ਹੀ ਕਰ ਦਿੱਤਾ ਸੀ ਤੇ ਸਕੂਲ ਵਿਚ ਉਹ ਬਹੁਤ ਚੰਗੇ ਵਿਦਿਆਰਥੀ ਸਨ। ਇਕ ਵਿਦਿਆਰਥੀ ਵਜੋਂ ਉਨ੍ਹਾਂ ਦੀ ਪ੍ਰਾਪਤੀ ਏਡੀ ਸ਼ਾਨਦਾਰ ਸੀ ਕਿ ਉਨ੍ਹਾਂ ਦੇ ਵੱਡਿਆਂ ਨੇ ਉਨ੍ਹਾਂ ਨੂੰ ਇੰਗਲੈਂਡ ਭੇਜਣ ਦਾ ਫੈਸਲਾ ਕੀਤਾ। ਸਰ ਫ਼ੀਰੋਜ਼ਸ਼ਾਹ ਅਤੇ ਬਦਰੁਦੀਨ ਹਮ-ਉਮਰ ਸਨ ਅਤੇ ਸਕੂਲ ਵਿਚ ਸਮਕਾਲੀ ਸਨ।

ਸ੍ਰੀ ਬਦਰੁਦੀਨ ਬੰਬਈ ਪ੍ਰੈਜ਼ੀਡੈਂਸੀ ਤੋਂ ਇੰਗਲੈਂਡ ਜਾਣ ਵਾਲੇ ਸ਼ਾਇਦ ਪਹਿਲੇ ਹਿੰਦੁਸਤਾਨੀ ਸਨ। ਪੜ੍ਹਾਈ ਵਿਚ ਉਨ੍ਹਾਂ ਨੇ ਕਮਾਲ ਪ੍ਰਾਪਤੀ ਕੀਤੀ, ਇੰਗਲੈਂਡ ਵਿਚ ਜਸ ਖੱਟਿਆ ਤੇ ਫੇਰ ਬੰਬਈ ਪਰਤੇ। ਇਕ ਪ੍ਰਬੀਨ ਬੈਰਿਸਟਰ ਵਜੋਂ ਉਨ੍ਹਾਂ ਨੇ ਵੱਡੀ ਪ੍ਰਸਿੱਧੀ ਖੱਟੀ ਅਤੇ ਉਨ੍ਹਾਂ ਦਾ ਮੁਕਾਬਲਾ ਸਦਾ ਹੀ ਨਾਮੀ ਅੰਗ੍ਰੇਜ਼ ਬੈਰਿਸਟਰਾਂ ਨਾਲ ਕੀਤਾ ਜਾਂਦਾ ਸੀ। ਉਨ੍ਹਾਂ ਨੇ ਸਫਲਤਾਪੂਰਵਕ ਉਹ ਮੁਕੱਦਮੇ ਲੜੇ ਜਿਨ੍ਹਾਂ ਵਿਚ ਉਨ੍ਹਾਂ ਨੂੰ ਅਨਸਟੇ ਤੇ ਇਨਵੇਰਾਰਿਟੀ ਵਰਗੇ ਪ੍ਰਸਿੱਧ ਬੈਰਿਸਟਰਾਂ ਨਾਲ ਟੱਕਰਨਾ ਪਿਆ ਸੀ।

1. 1844-1900।

ਵਕਾਲਤ ਦੇ ਦੌਰਾਨ, ਸ਼ਾਇਦ ਹੀ ਕੋਈ ਅਜਿਹਾ ਵੱਡਾ ਮੁਕੱਦਮਾ ਹੋਵੇ ਜਿਸ ਵਿਚ ਉਨ੍ਹਾਂ ਨੇ ਇਕ ਜਾਂ ਦੂਜੀ ਧਿਰ ਵਲੋਂ ਵਕਾਲਤ ਨਾ ਕੀਤੀ ਹੋਵੇ। ਆਪਣੀ ਪ੍ਰਭਾਵ-ਸ਼ਾਲੀ ਪੇਸ਼ਕਾਰੀ ਅਤੇ ਕਾਨੂੰਨੀ ਪ੍ਰਬੀਨਤਾ ਨਾਲ ਉਨ੍ਹਾਂ ਨੇ ਜੱਜਾਂ ਨੂੰ ਪ੍ਰਸੰਨ ਕੀਤਾ ਤੇ ਜਿਊਰੀ ਦੇ ਮੈਂਬਰਾਂ ਦਾ ਸਤਿਕਾਰ ਹਾਸਲ ਕੀਤਾ। ਉਹ ਅਹਿਮ ਹਾਜਕੀ ਮੁਕੱਦਮਾ ਲੜਨ ਲਈ ਕਈ ਵਾਰ ਕਾਠੀਆਵਾੜ ਗਏ ਤੇ ਬਹੁਤੇ ਮੁਕੱਦਮੇ ਉਨ੍ਹਾਂ ਨੇ ਜਿੱਤੇ। ਉਨ੍ਹਾਂ ਦਾ ਸਭ ਤੋਂ ਮਹੱਤਵਪੂਰਨ ਮੁਕੱਦਮਾ ਸ਼ਾਇਦ ਨਵਾਬਜ਼ਾਦਾ ਨਸਰੁੱਲਾ ਖਾਨ ਦੀ ਸਫਾਈ ਨਾਲ ਸੰਬੰਧਤ ਸੀ। ਸੂਰਤ ਦੇ ਕੁਲੈਕਟਰ, ਸ੍ਰੀ ਲੈਲੀ ਨੇ ਨਵਾਬਜ਼ਾਦਾ ਉਤੇ 10,000 ਰੁਪਏ ਰਿਸ਼ਵਤ ਵਜੋਂ ਪੇਸ਼ ਕਰਨ ਦਾ ਦੋਸ਼ ਲਾਇਆ ਸੀ। ਸ੍ਰੀ ਲੈਲੀ ਨੇ ਦੋਸ਼ ਸਿੱਧੀ ਦੇ ਸਿਲਸਿਲੇ ਵਿਚ ਤਕੜੀ ਸ਼ਹਾਦਤ ਮੁਹੱਈਆ ਕੀਤੀ। ਬੰਬਈ ਦੇ ਚੀਫ ਪ੍ਰੈਜ਼ੀਡੈਂਸੀ ਮੈਜਿਸਟਰੇਟ, ਸ੍ਰੀ ਸਲਾਟਰ, ਨੇ ਬੜਾ ਕਰੜਾ ਫੈਸਲਾ ਸੁਣਾਇਆ ਤੇ ਨਵਾਬਜ਼ਾਦਾ ਨੂੰ ਛੇ ਮਹੀਨੇ ਦੀ ਕੈਦ ਦੀ ਸਜ਼ਾ ਦਿੱਤੀ। ਸ੍ਰੀ ਬਦਰੁਦੀਨ ਨੇ, ਜਿਨ੍ਹਾਂ ਦੀ ਸੇਵਾ ਇਸ ਫੈਸਲੇ ਵਿਰੁੱਧ ਅਪੀਲ ਦੇ ਸੰਬੰਧ ਵਿਚ ਲਈ ਗਈ ਸੀ, ਕਾਨੂੰਨੀ ਨੁਕਤੇ ਏਡੀ ਦਲੀਲ ਨਾਲ ਪੇਸ਼ ਕੀਤੇ ਕਿ ਜਸਟਿਸ ਪਾਰਸਨ ਨੇ ਹੇਠਲੀ ਅਦਾਲਤ ਵਲੋਂ ਨਵਾਬਜ਼ਾਦਾ ਨੂੰ ਸੁਣਾਈ ਹੋਈ ਸਜ਼ਾ ਮਨਸੂਖ਼ ਕਰ ਦਿੱਤੀ ਅਤੇ ਸ੍ਰੀ ਲੈਲੀ ਵਿਰੁੱਧ ਕਰੜੀ ਨੁਕਤਾਚੀਨੀ ਕੀਤੀ। ਸ੍ਰੀ ਬਦਰੁਦੀਨ ਇਸ ਤੋਂ ਪਹਿਲਾਂ ਵੀ ਬਹੁਤ ਸਾਰੇ ਮੁਕਦਮੇ ਜਿੱਤ ਚੁੱਕੇ ਹੋਏ ਸਨ, ਪਰ ਇਸ ਫਤਹਿ ਨੇ ਉਨ੍ਹਾਂ ਦੇ ਨਾਂ ਨੂੰ ਚਾਰ ਚੰਨ ਲਾ ਦਿੱਤੇ, ਫਤਹਿ ਜਿਸ ਨੇ ਕੈਦ ਅਤੇ ਨਮੋਸ਼ੀ ਤੋਂ ਸਾਊ ਘਰਾਣੇ ਦੇ ਇਕ ਮੈਂਬਰ ਨੂੰ ਬਚਾਇਆ ਸੀ। ਕੁਝ ਵਕਤ ਪਾ ਕੇ ਬੰਬਈ ਦੀ ਸਰਕਾਰ ਨੇ ਉਨ੍ਹਾਂ ਨੂੰ ਹਾਈਕੋਰਟ ਬੈਂਚ ਵਿਚ ਸੀਟ ਦੀ ਪੇਸ਼ਕਸ਼ ਕੀਤੀ ਜੋ ਉਨ੍ਹਾਂ ਨੇ ਸਵੀਕਾਰ ਕਰ ਲਈ। ਭਾਵੇਂ ਜੱਜਾਂ ਦੀ ਮਾਸਿਕ ਤਨਖ਼ਾਹ 3,750 ਰੁਪਏ ਸੀ, ਜਸਟਿਸ ਬਦਰੁਦੀਨ ਲਈ ਇਹ ਘਾਟੇਵੰਦਾ ਸੌਦਾ ਸੀ। ਵਕਾਲਤ ਤੋਂ ਉਨ੍ਹਾਂ ਦੀ ਆਮਦਨ ਲੱਗਭਗ ਇਕ ਲੱਖ ਰੁਪਏ ਸਾਲਾਨਾ ਸੀ। ਇਕ ਜੱਜ ਦੀ ਹੈਸੀਅਤ 'ਚ ਉਨ੍ਹਾਂ ਦਾ ਕੰਮ ਬਹੁਤ ਉੱਚੇ ਦਰਜੇ ਦਾ ਸਮਝਿਆ ਜਾਂਦਾ ਹੈ। ਉਨ੍ਹਾਂ ਦੇ ਫੈਸਲੇ ਉਨ੍ਹਾਂ ਦੀ ਸੁਆਧੀਨ ਮਾਨਸਕ ਅਵਸਥਾ ਨੂੰ ਦਰਸਾਂਦੇ ਹਨ ਅਤੇ ਇਨ੍ਹਾਂ ਤੋਂ ਸਭ ਵਕੀਲ ਤੇ ਧਿਰਾਂ ਸੰਤੁਸ਼ਟ ਹਨ।

ਜਿਵੇਂ ਜਸਟਿਸ ਤਿਆਬਜੀ ਨੇ ਵਿਦਵਤਾ ਅਤੇ ਕਾਨੂੰਨੀ ਕਿੱਤੇ ਵਿਚ ਨਾਮਣਾ ਖੱਟਿਆ, ਉਵੇਂ ਹੀ ਸਰਬਜਨਕ ਜੀਵਨ ਵਿਚ ਵੀ ਭੱਲ ਖੱਟੀ। ਉਨ੍ਹਾਂ ਨੇ ਹਿੰਦੁਸਤਾਨ ਵਿਚ ਵਿਦਿਆ ਦੇ ਪਸਾਰ ਲਈ ਬਹੁਤ ਕੰਮ ਕੀਤਾ, ਖਾਸ ਤੌਰ ਤੇ ਮੁਸਲਮਾਨਾਂ ਵਿਚ। ਉਹ ਇਸਤਰੀ ਸਿਖਿਆ ਦਾ ਸਦਾ ਹੀ ਉਤਸ਼ਾਹ ਭਰਿਆ ਸਮਰਥਨ ਕਰਦੇ ਸਨ। ਉਨ੍ਹਾਂ ਦੀ ਪਤਨੀ ਤੇ ਧੀਆਂ ਚੰਗੀਆਂ ਪੜ੍ਹੀਆਂ ਲਿਖੀਆਂ ਹਨ। ਉਨ੍ਹਾਂ ਨੇ ਦੇਸ਼ ਦੀ ਰਾਜਨੀਤੀ ਵਿਚ ਸਰਗਰਮ ਹਿੱਸਾ ਪਾਇਆ ਹੈ ਅਤੇ ਜਸਟਿਸ ਰਾਨਾਡੇ ਨਾਲ ਮਿਲ ਕੇ ਕਾਫ਼ੀ ਸਮਾਂ ਕੰਮ ਕੀਤਾ ਹੈ। ਉਹ ਇੰਡੀਅਨ ਨੈਸ਼ਨਲ ਕਾਂਗਰਸ ਦੇ ਉੱਘੇ ਕਾਰਕੁਨ ਸਨ ਅਤੇ ਉਨ੍ਹਾਂ ਨੇ ਇਹਦੀ ਪ੍ਰਧਾਨਗੀ ਵੀ ਕੀਤੀ ਹੈ।[2] ਉਨ੍ਹਾਂ ਦਾ ਪ੍ਰਧਾਨਗੀ ਭਾਸ਼ਨ ਏਡਾ ਵਧੀਆ ਸੀ ਕਿ ਇਹਦੀ ਗਿਣਤੀ ਅਜੇ ਵੀ ਵਧੀਆ ਤਕਰੀਰਾਂ ਵਿਚ ਕੀਤੀ

2. 1887 ਵਿਚ ਮਦਰਾਸ ਵਿਖੇ।

ਜਾਂਦੀ ਹੈ। ਉਹ ਭਾਵੇਂ (ਹਾਈਕੋਰਟ) ਬੈਂਚ ਤੇ ਬਿਰਾਜਮਾਨ ਹਨ, ਉਹ ਸਦਾ ਵਾਂਗ ਹੀ ਦੇਸ਼ ਭਗਤ ਹਨ। ਉਹ ਵਿਦਿਅਕ ਮਾਮਲਿਆਂ ਵਿਚ ਵੀ ਦਿਲਚਸਪੀ ਲੈਂਦੇ ਹਨ। ਸੁਭਾਓ ਤੋਂ ਹੀ ਉਹ ਦਿਆਲੂ ਤੇ ਸਨਿਮਰ ਹਨ। ਹਿੰਦੁਸਤਾਨੀ ਵਿਚ ਵੀ ਉਨ੍ਹਾਂ ਨੂੰ ਉਵੇਂ ਹੀ ਪ੍ਰਬੀਨਤਾ ਪ੍ਰਾਪਤ ਹੈ ਜਿਵੇਂ ਅੰਗ੍ਰੇਜ਼ੀ ਵਿਚ। ਬੰਬਈ ਪ੍ਰੈਜ਼ੀਡੈਂਸੀ ਵਿਚ ਹੋਰ ਕੋਈ ਵੀ ਉਰਦੂ ਭਾਸ਼ਣ-ਕਲਾ ਵਿਚ ਉਨ੍ਹਾਂ ਦਾ ਮੁਕਾਬਲਾ ਨਹੀਂ ਕਰ ਸਕਦਾ।

**(ਗੁਜਰਾਤੀ ਵਿਚੋਂ) ਇੰਡੀਅਨ ਓਪੀਨੀਅਨ, 25-11-1905**

# 24. ਮਨਸੁਖਲਾਲ ਹੀਰਾਲਾਲ ਨਾਜ਼ਰ

ਇਹ ਦਸੰਬਰ, 1896 ਦੇ ਕਾਲੇ ਦਿਨ ਸਨ ਜਦੋਂ ਮਨਸੁਖਲਾਲ ਹੀਰਾਲਾਲ ਨਾਜ਼ਰ, ਇਕ ਪੂਰਨ ਅਜਨਬੀ ਵਜੋਂ, ਡਰਬਨ ਵਿਚ ਜਹਾਜ਼ ਉਤੋਂ ਉਤਰੇ। ਉਹ ਸ਼ਾਂਤ ਜੀਵਨ ਜਿਊਣਾ ਲੋਚਦੇ ਸਨ, ਪਰ ਉਨ੍ਹਾਂ ਵਰਗਾ ਦੇਸ਼ ਭਗਤ ਚੁੱਪ ਕਰਕੇ ਨਹੀਂ ਸੀ ਬਹਿ ਸਕਦਾ। ਜਦੋਂ ਉਨ੍ਹਾਂ ਨੇ ਵੇਖਿਆ ਕਿ ਅਜ਼ਮਾਇਸ਼ ਦੇ ਉਨ੍ਹਾਂ ਦਿਨਾਂ ਵਿਚ ਉਨ੍ਹਾਂ ਦੇ ਹਮਵਤਨਾਂ ਨੂੰ ਰਾਹਨੁਮਾਈ ਦੀ ਲੋੜ ਹੈ। ਉਦੋਂ ਡਰਬਨ ਮੁਜ਼ਾਹਰੇ ਦੀ ਵਿਓਂਤ ਵਿਉਂਤੀ ਜਾ ਰਹੀ ਸੀ। ਹਿੰਦੁਸਤਾਨੀਆਂ ਦੇ ਆਵਾਸ ਵਿਰੁੱਧ ਰੋਸ ਵਜੋਂ ਟਾਊਨ ਹਾਲ ਵਿਚ ਮੀਟਿੰਗਾਂ ਹੋ ਰਹੀਆਂ ਸਨ। ਨਾਦੇਰੀ ਤੇ ਕੋਰਲੈਂਡ ਨਾਂ ਦੇ ਜਹਾਜ਼ਾਂ ਵਿਚ ਸਵਾਰ ਹਿੰਦੁਸਤਾਨੀ ਮੁਸਾਫ਼ਰਾਂ ਨੂੰ ਨਟਾਲ ਦੀ ਧਰਤੀ ਉਤੇ ਪੈਰ ਧਰਨ ਦੀ ਸੂਰਤ ਵਿਚ ਧਮਕਾਇਆ ਜਾ ਰਿਹਾ ਸੀ। ਇਸੇ ਸਮੇਂ ਹੀ ਸ੍ਰੀ ਨਾਜ਼ਰ ਇਥੇ ਅੱਪੜੇ ਸਨ ਅਤੇ ਉਨ੍ਹਾਂ ਦਾ ਸਵਾਗਤ ਹਿੰਦੁਸਤਾਨੀ ਭਾਈਚਾਰੇ ਵਲੋਂ ਮੁਕਤੀਦਾਤਾ ਵਜੋਂ ਕੀਤਾ ਗਿਆ। ਕਿਸੇ ਨੂੰ ਵੀ ਨਹੀਂ ਸੀ ਮਲੂਮ ਕਿ ਉਹ ਕੌਣ ਹਨ, ਪਰ ਉਨ੍ਹਾਂ ਦੀ ਚੁੰਬਕੀ ਸ਼ਖ਼ਸੀਅਤ ਅਤੇ ਬਾ-ਵਕਾਰ ਅੰਦਾਜ਼ ਜਿਸ ਵਿਚ ਉਨ੍ਹਾਂ ਨੇ ਉਸ ਸਮੇਂ ਦੇ ਲੋਕਾਂ ਦੇ ਕਰਤੱਵ ਬਾਰੇ ਤਕਰੀਰ ਕੀਤੀ, ਆਗੂਆਂ ਨੂੰ ਤੁਰੰਤ ਹੀ ਉਨ੍ਹਾਂ ਆਪਣੇ ਵਲ ਖਿੱਚ ਲਿਆ, ਅਤੇ ਇਹ ਕਹਿਣਾ ਮੁਸ਼ਕਲ ਹੈ ਕਿ ਜੇ ਸ੍ਰੀ ਨਾਜ਼ਰ ਉਸ ਸਮੇਂ ਨਾ ਪਹੁੰਚੇ ਹੁੰਦੇ, ਤਦ ਹਿੰਦੁਸਤਾਨੀ ਭਾਈਚਾਰੇ ਨੇ ਕੀ ਕਰਨਾ ਸੀ। ਉਨ੍ਹਾਂ ਨੇ ਸ੍ਰੀ ਲਾਫ਼ਟਨ ਨਾਲ ਨੇੜੇ ਦਾ ਸੰਪਰਕ ਕਾਇਮ ਰੱਖਿਆ ਜਿਹੜੇ ਹਿੰਦੁਸਤਾਨੀ ਭਾਈਚਾਰੇ ਲਈ ਸਲਾਹਕਾਰ ਵਜੋਂ ਕੰਮ ਕਰ ਰਹੇ ਸਨ, ਅਤੇ ਮੈਂ ਖ਼ੁਦ ਲਾਫਟਨ ਦੇ ਮੂੰਹੋਂ ਸੁਣਿਆ ਹੈ ਕਿ ਉਸ ਸਮੇਂ ਸ੍ਰੀ ਨਾਜ਼ਰ ਦੀ ਸਹਾਇਤਾ ਅਤੇ ਉਨ੍ਹਾਂ ਦੇ ਸੁਝਾਓ ਉਨ੍ਹਾਂ ਲਈ ਵਡਮੁੱਲੇ ਸਿੱਧ ਹੋਏ। ਉਸ ਦਿਨ ਤੋਂ ਪੂਰੇ ਹੋਣ ਦੇ ਦਿਨ ਤਕ ਸ੍ਰੀ ਨਾਜ਼ਰ ਨੇ ਸਰਬ-ਜਨਕ ਕਾਜ਼ ਨੂੰ ਖ਼ੁਦ ਆਪਣੇ ਕਾਜ਼ ਨਾਲੋਂ ਅੱਗੇ ਰਖਿਆ। ਨਿਜੀ ਜੀਵਨ ਬਿਤਾਉਣ ਦਾ ਉਨ੍ਹਾਂ ਦਾ ਸੁਪਨਾ ਕਦੇ ਵੀ ਸਾਕਾਰਿਆ ਨਾ ਗਿਆ, ਤੇ ਭਾਵੇਂ ਲੋਕਾਂ ਨੂੰ ਕਦੇ ਵੀ ਇਹ ਜਾਣਨ ਨਹੀਂ

ਸੀ ਦਿੱਤਾ ਗਿਆ, ਆਪਣੇ ਹਮਵਤਨਾਂ ਦੇ ਕਾਜ਼ ਨੂੰ ਸਮਰਪਤ ਸ੍ਰੀ ਨਾਜ਼ਰ ਮੁਫ਼ਲਸੀ ਦੀ ਹਾਲਤ ਵਿਚ ਪੂਰੇ ਹੋਏ।[1] ਦਿਨਾਂ ਬੱਧੀ ਉਹ ਡਰਬਨ ਤੋਂ ਦੂਰ, ਸ਼ਿਡੇਨਹਾਮ[2] ਵਿਖੇ ਇਕ ਨਿਵੇਕਲੇ ਮਕਾਨ ਵਿਚ ਟਿਕੇ ਰਹਿੰਦੇ, ਅਤੇ ਬਸ ਕੁਝ ਬਿਸਕੁਟਾਂ ਅਤੇ ਥੋੜ੍ਹੇ ਜਿਹੇ ਦੁੱਧ ਉਤੇ ਹੀ ਗੁਜ਼ਾਰਾ ਕਰਦੇ ਅਤੇ ਵਕਤ ਹੀ ਸ੍ਰੀ ਨਾਜ਼ਰ ਵਲੋਂ ਵਿਖਾਵੇ-ਰਹਿਤ ਸੇਵਾਵਾਂ ਨੂੰ ਵਿਖਾਏਗਾ।

ਉਨ੍ਹਾਂ ਦਾ ਜਨਮ ਆਰੰਭਕ ਸੱਠਵਿਆਂ ਵਿਚ ਹੋਇਆ। ਉਹ ਉੱਤਮ ਪਰੰਪਰਾਵਾਂ ਵਾਲੇ ਪਰਿਵਾਰ ਨਾਲ ਅਤੇ ਹਿੰਦ ਵਿਚ ਇਕ ਅੱਤ ਸੱਭਯ ਵਰਗ ਅਰਥਾਤ ਕੈਸਥ ਪਰਤ ਨਾਲ ਸੰਬੰਧਤ ਸਨ। ਜਿਵੇਂ ਕਿ ਉਨ੍ਹਾਂ ਦੇ ਪਰਿਵਾਰਕ ਨਾਂ ਤੋਂ ਹੀ ਮਲੂਮ ਹੋ ਜਾਂਦਾ ਹੈ, ਨਾਜ਼ਰਾਂ ਨੇ ਕਦੇ ਭਰੋਸੇਯੋਗ ਕਰਮਚਾਰੀਆਂ ਵਜੋਂ ਮੁਗ਼ਲ ਸ਼ਹਿਨਸ਼ਾਹਾਂ ਦੀ ਸੇਵਾ ਕੀਤੀ ਹੋਈ ਹੈ। ਮਨਸੁਖਲਾਲ ਹੀਰਾਲਾਲ ਨਾਜ਼ਰ ਦੇ ਮਰਹੂਮ ਪਿਤਾ ਸ੍ਰੀ ਹੀਰਾਲਾਲ ਨਾਜ਼ਰ ਪੱਛਮੀ ਪ੍ਰੈਜ਼ੀਡੈਂਸੀ[3] ਵਿਚ ਅੰਗ੍ਰੇਜ਼ੀ ਵਿਦਿਆ ਦੀ ਇਕ ਪਹਿਲੀ ਉਪਜ ਸਨ ਅਤੇ ਸਰਕਾਰ ਦੇ ਅਜ਼ਮਾਏ ਹੋਏ ਸੇਵਕ ਸਨ। ਉਹ ਸਿਵਿਲ ਇੰਜੀਨੀਅਰ ਸਨ ਅਤੇ ਆਪਣੀ ਯੋਗਤਾ ਤੇ ਆਚਰਣ ਦੇ ਬਲ ਸਦਕਾ ਉਨ੍ਹਾਂ ਨੇ ਏਡਾ ਭਰੋਸਾ ਜਗਾਇਆ ਕਿ ਸਰਕਾਰ ਨੇ ਉਨ੍ਹਾਂ ਨੂੰ ਬੰਬਈ ਦੇ ਕਿਲ੍ਹੇ ਵਿਚ ਗੁਪਤ ਰੱਖਿਆ ਦਾ ਗਿਆਨ ਪ੍ਰਾਪਤ ਕਰਨ ਦੀ ਆਗਿਆ ਦੇ ਦਿੱਤੀ। ਸ੍ਰੀ ਨਾਜ਼ਰ ਦੀ ਮਰਹੂਮ ਜਸਟਿਸ ਨਾਨਾਭਾਈ ਨਾਲ ਬੜੀ ਨੇੜੇ ਦੀ ਸਾਕਾਦਾਰੀ ਸੀ। ਉਨ੍ਹਾਂ ਨੇ ਬੰਬਈ ਵਿਖੇ ਸਿਖਿਆ ਪ੍ਰਾਪਤ ਕੀਤੀ ਅਤੇ ਵਿਸ਼ਿਸ਼ਟਤਾ ਨਾਲ ਮੈਟਰੀਕੁਲੇਸ਼ਨ ਦਾ ਇਮਤਿਹਾਨ ਪਾਸ ਕਰਕੇ ਉਨ੍ਹਾਂ ਨੇ ਬੰਬਈ ਦੇ ਐਲਫ਼ਿਂਸਟਨ ਕਾਲਜ ਵਿਚ ਆਪਣੀ ਅਗਲੀ ਪੜ੍ਹਾਈ ਜਾਰੀ ਰੱਖੀ। ਆਮ ਤੌਰ ਤੇ, ਉਹ ਆਪਣੀ ਜਮਾਤ ਵਿਚ ਆਰਾਮ ਨਾਲ ਅੱਵਲ ਰਹਿੰਦੇ ਅਤੇ ਇਸ ਦੇ ਚੰਗੇ ਆਸਾਰ ਦਿਸਦੇ ਕਿ ਇਹ ਸ਼ਾਨਦਾਰ ਤਰੱਕੀ ਕਰਨਗੇ। ਪਰ ਕਿਸੇ ਮਾਨਸਿਕ ਬੇਚੈਨੀ ਕਾਰਨ ਉਨ੍ਹਾਂ ਨੇ ਕਦੇ ਵੀ ਆਪਣੀ ਪੜ੍ਹਾਈ ਖਤਮ ਨਾ ਕੀਤੀ। ਉਨ੍ਹਾਂ ਨੇ ਸ੍ਰੀ ਦਾਦਾਭਾਈ ਨਾਓਰੋਜੀ ਤੋਂ ਅਤੇ ਉਸ ਜੁੱਗ ਦੇ ਦੂਜੇ ਦੇਅ-ਕੱਦ ਹਿੰਦੁ-ਸਤਾਨੀ ਦੇਸ਼ ਭਗਤਾਂ ਤੋਂ ਆਪਣਾ ਜੀਵਨ ਆਪਣੇ ਦੇਸ਼ ਦੀ ਸੇਵਾ ਦੇ ਲੇਖੇ ਲਾਉਣ ਦਾ ਵਿਚਾਰ ਹੀ ਗ੍ਰਹਿਣ ਕਰ ਲਿਆ ਹੋਇਆ ਸੀ, ਅਤੇ ਇਸੇ ਲਈ ਉਹ ਅੰਡਰ-ਗ੍ਰੈਜੂਏਟਾਂ ਦੀ ਐਸੋਸੀਏਸ਼ਨ ਕਾਇਮ ਕਰਨ ਦਾ ਵਸੀਲਾ ਬਣੇ ਜਿਸ ਨੇ ਪਹਿਲੀਆਂ ਵਿਚ ਸਥਾਪਤ ਹੋਏ ਗ੍ਰੈਜੂਏਟਾਂ ਦੀ ਐਸੋਸੀਏਸ਼ਨ ਨਾਲ ਸਰ ਫੀਰੋਜ਼ਸ਼ਾਹ ਮਹਿਤਾ ਦੀ ਸ਼ਾਨਦਾਰ ਚੇਅਰਮੈਨਸ਼ਿਪ ਹੇਠ ਮੁਕਾਬਲਾ ਕੀਤਾ। ਸ੍ਰੀ ਨਾਜ਼ਰ ਨੇ ਯੂਨੀਵਰਸਿਟੀ ਸੁਧਾਰ ਬਾਰੇ ਜਿਨ੍ਹਾਂ ਮੈਮੋਰੀਅਲਾਂ ਦੇ ਖਰੜੇ ਤਿਆਰ ਕੀਤੇ ਤੇ ਜੋ ਸਰਕਾਰ ਸਾਹਮਣੇ ਰੱਖੇ ਗਏ ਉਹ ਸ੍ਰੀ ਨਾਜ਼ਰ ਦੀ ਸ਼ਾਨਦਾਰ ਲੇਖਣ ਸ਼ੈਲੀ ਤੇ ਰਾਜਸੀ ਰੁਹਜਾਨ ਨੂੰ ਦਰਸਾਂਦੇ ਹਨ। ਉਨ੍ਹਾਂ ਨੇ ਗਰਾਂਟ ਮੈਡੀਕਲ ਕਾਲਜ ਵਿਚ ਵੀ ਚਾਰ ਸਾਲ ਪੜ੍ਹਾਈ ਕੀਤੀ ਜਿਸ ਦਾ ਸਦਕਾ ਉਹ ਚਿਕਿਤਸਾ ਸੰਬੰਧੀ ਚੋਖਾ ਗਿਆਨ ਪ੍ਰਾਪਤ ਕਰ ਸਕੇ, ਜਿਹੜਾ ਅੱਗੇ

---

1. ਮੌਤ 20 ਜਨਵਰੀ, 1906 ਨੂੰ ਹੋਈ।
2. ਡਰਬਨ ਦੀ ਇਕ ਉਪ-ਨਗਰੀ।
3. ਬੰਬਈ।

ਚੱਲ ਕੇ ਜੀਵਨ ਵਿਚ ਉਨ੍ਹਾਂ ਦੇ ਬਹੁਤ ਕੰਮ ਆਇਆ। ਸ੍ਰੀ ਨਾਜ਼ਰ ਕੋਈ ਵੀ ਸਰਵਿਸ ਪਰਵਾਨ ਕਰਨਾ ਨਹੀਂ ਸੀ ਚਾਹੁੰਦੇ, ਅਤੇ ਆਨਰੇਬਲ ਸ੍ਰੀ ਦਾਦਾਭਾਈ ਨਾਓਰੋਜੀ ਦੇ ਵਿਚਾਰਾਂ ਦੇ ਧਾਰਣੀ ਹੋਣ ਕਾਰਣ ਉਹ ਸਮਝਦੇ ਸਨ ਕਿ ਹਿੰਦੁਸਤਾਨ ਦੀ ਮੁਕਤੀ ਦਾ ਆਗਮਨ ਅੰਦਰਵਾਰੋਂ ਵੀ ਅਤੇ ਬਾਹਰਵਾਰੋਂ ਵੀ ਹੋਣਾ ਜ਼ਰੂਰੀ ਹੈ, ਅਤੇ ਕਿ ਵਿਦਿਆ ਦੀ ਵਰਤੋਂ ਕਿਸੇ ਪੁਜ਼ੀਸ਼ਨ ਦੀ ਪ੍ਰਾਪਤੀ ਲਈ ਨਹੀਂ ਹੋਣੀ ਚਾਹੀਦੀ ਤੇ ਨਾ ਹੀ ਇਹਨੂੰ ਤਿਜਾਰਤ ਨਾਲੋਂ ਨਿਖੇੜਨਾ ਚਾਹੀਦਾ ਹੈ। ਇਸੇ ਲਈ ਉਹ ਤੇ ਉਨ੍ਹਾਂ ਦੇ ਸੁਯੋਗ ਭਰਾ ਇੰਗਲੈਂਡ ਲਈ ਚੱਲ ਪਏ ਅਤੇ ਸ਼ਕਤੀਸ਼ਾਲੀ ਤਿਜਾਰਤੀ ਸੰਘਰਸ਼ ਵਿਚ ਜੁੱਟ ਪਏ ਪਰ ਸ੍ਰੀ ਨਾਜ਼ਰ ਸਭ ਤੋਂ ਪਹਿਲਾਂ ਨੀਤੀਵਾਨ ਸਨ ਤੇ ਬਾਕੀ ਸਭ ਇਸ ਤੋਂ ਪਿਛੋਂ। ਇਸੇ ਲਈ ਉਨ੍ਹਾਂ ਨੇ ਲੰਡਨ ਵਿਚ ਵੀ ਆਪਣਾ ਸਰਬਜਨਕ ਕੰਮ ਜਾਰੀ ਰੱਖਿਆ। ਉਨ੍ਹਾਂ ਨੇ ਆਪਣੇ ਆਪ ਨੂੰ ਕਈ ਲਾਭਦਾਇਕ ਸੰਸਥਾਵਾਂ ਨਾਲ ਜੋੜੀ ਰੱਖਿਆ ਅਤੇ ਉਨ੍ਹਾਂ ਨੂੰ ਓਰੀਐਂਟਲ ਕਾਂਗਰਸ ਦਾ ਜੋ ਕਰਿਸਟੀਨੀਆ[4] ਵਿਖੇ ਹੋਈ, ਡੈਲੀਗੇਟ ਚੁਣਿਆ ਗਿਆ। ਇਥੇ ਹੀ ਉਹ ਮਰਹੂਮ ਪ੍ਰੋਫੈਸਰ ਮੈਕਸ ਮੂਲਰ ਤੇ ਕਈ ਹੋਰ ਪੂਰਬੀ ਵਿਗਿਆਨੀਆਂ ਦੇ ਸੰਪਰਕ ਵਿਚ ਆਏ; ਅਤੇ ਪੂਰਬੀ ਸਾਹਿਤ ਦੇ ਆਪਣੇ ਸਹੀ ਗਿਆਨ ਸਦਕਾ ਉਨ੍ਹਾਂ ਦੀ ਪ੍ਰਸੰਸਾ ਖੱਟੀ। ਪਰ ਸ੍ਰੀ ਨਾਜ਼ਰ ਇਸ ਤੋਂ ਕੁਝ ਵਧੇਰੇ ਵੀ ਸਨ। ਉਹ ਬੜੇ ਉੱਚੇ ਪੱਧਰ ਦੇ ਪੱਤ੍ਰਕਾਰ ਸਨ। ਉਹ, ਕਿਸੇ ਸਮੇਂ, *ਐਡਵੋਕੇਟ ਇੰਡੀਆ* ਨਾਲ ਬਹੁਤ ਨੇੜਿਓਂ ਜੁੜੇ ਰਹੇ ਸਨ, ਜੀਹਦੇ ਲਈ ਉਹ ਕਾਫੀ ਲਿਖਦੇ ਤੇ ਮੁਫਤ ਲਿਖਦੇ। ਉਹ ਹਿੰਦੁਸਤਾਨ ਵਿਚ ਕਈ ਉੱਘੇ ਸਮਾਚਾਰ ਪੱਤਰਾਂ ਨਾਲ ਚਿੱਠੀ ਪੱਤਰ ਕਰਦੇ ਜਿਵੇਂ ਕਿ ਉਹ ਆਪ ਨਟਾਲ ਵਿਚ ਅਖ਼ਬਾਰ ਕੱਢਣ ਬਾਰੇ ਸੋਚ ਰਹੇ ਹੋਣ।

ਯੂਰਪ ਵਿਚ ਆਪਣੇ ਤਿਜਾਰਤੀ ਮਾਮਲਿਆਂ ਵਿਚ ਬਹੁਤ ਸਫਲਤਾ ਨਾ ਮਿਲਣ ਕਰਕੇ ਜਿਵੇਂ ਕਿ ਉਹ ਕਹਿੰਦੇ ਸਨ ਤੇ ਪੂਰੇ ਯੂਰਪ ਵਿਚ ਉਹ ਇਸ ਸਿਲਸਿਲੇ ਵਿਚ ਇਕ ਤੋਂ ਬਹੁਤੀ ਵਾਰ ਘੁੰਮ ਚੁੱਕੇ ਸਨ, ਉਹ ਦੱਖਣੀ ਅਮਰੀਕਾ ਚਲੇ ਆਏ। ਨਟਾਲ ਨੂੰ ਉਨ੍ਹਾਂ ਨੇ ਆਪਣਾ ਘਰ ਬਣਾ ਲਿਆ ਤੇ ਇਥੇ ਉਨ੍ਹਾਂ ਦੇ ਕੰਮ ਦੀ ਵਾਰਤਾ ਹੁਣੇ ਸੁਣਾਈ ਜਾਵੇਗੀ। ਆਪਣੇ ਤਿਜਾਰਤੀ ਕੰਮ ਨੂੰ ਉੱਨਤ ਕਰਨ ਦੀ ਥਾਂ ਉਹ ਦਿਲੋ-ਜਾਨ ਨਾਲ ਸਰਬਜਨਕ ਕੰਮ ਵਿਚ ਜੁੱਟ ਗਏ। 1897 ਵਿਚ ਬ੍ਰਿਟਿਸ਼ ਇੰਡੀਅਨਾਂ ਦੀਆਂ ਸ਼ਿਕਾਇਤਾਂ ਸਾਹਮਣੇ ਰੱਖਣ ਲਈ ਉਨ੍ਹਾਂ ਨੂੰ ਸਪੈਸ਼ਲ ਡੈਲੀਗੇਟ ਵਜੋਂ ਇੰਗਲੈਂਡ ਭੇਜਿਆ ਗਿਆ। ਇਥੇ ਉਹ ਸਰ ਵਿਲੀਅਮ ਵਿਲਸਨ ਹੰਟਰ,[5] ਸਰ ਲੇਪਲ ਗਿਰਫ਼ਿਨ,[6] ਆਨਰੇਬਲ ਸ੍ਰੀ ਦਾਦਾਭਾਈ ਨਾਓਰੋਜੀ, ਸ੍ਰੀ ਮਨਚੇਰਜੀ ਭੋਵਨਾਗਰੀ ਤੇ ਹੋਰ ਕਈ ਦੇਸ਼ ਭਗਤੀ ਦੇ ਜਜ਼ਬੇ ਨਾਲ ਭਰੇ ਲੋਕਾਂ ਨੂੰ ਮਿਲੇ। ਸਰ ਵਿਲੀਅਮ ਹੰਟਰ ਤਾਂ ਸ੍ਰੀ ਨਾਜ਼ਰ ਦੀ ਯੋਗਤਾ ਅਤੇ ਸੰਤੁਲਨ ਵੇਖ ਕੇ ਏਡੇ ਪ੍ਰਭਾਵਤ ਹੋਏ ਕਿ ਉਨ੍ਹਾਂ ਨੇ *ਦਿ ਟਾਈਮਜ਼* ਦੇ ਕਾਲਮਾਂ ਵਿਚ ਉਨ੍ਹਾਂ ਤੇ ਇਕ ਵਿਸ਼ੇਸ਼ ਲੇਖ ਲਿਖਿਆ ਜਿਸ ਵਿਚ

---

4. ਓਸਲੋ, ਨਾਰਵੇ।
5. [1840-1900] ਹਿੰਦੁਸਤਾਨੀ ਮਾਮਲਿਆਂ ਦਾ ਵਿਸ਼ੇਸ਼ੱਗ ਅਤੇ ਬ੍ਰਿਟਿਸ਼ ਕਮੇਟੀ ਦਾ ਮੋਹਰੀ ਮੈਂਬਰ।
6. ਇੰਡੀਅਨ ਸਿਵਿਲ ਸਰਵਿਸ ਦਾ ਮੈਂਬਰ ਅਤੇ ਪੰਜਾਬ ਵਿਚ ਸ਼ਾਸਕ।

ਸ੍ਰੀ ਨਾਜ਼ਰ ਦੇ ਕੰਮ ਦਾ ਜ਼ਿਕਰ ਕੀਤਾ ਗਿਆ। ਮਰਹੂਮ ਲਾਰਡ ਨਾਰਥਬਰੁਕ, ਲਾਰਡ ਰੀਏ ਅਤੇ ਦੂਜੇ ਐਂਗਲੋ-ਇੰਡੀਅਨਾਂ ਨੇ ਉਨ੍ਹਾਂ ਦੀਆਂ ਗੱਲਾਂ ਸਬਰ ਨਾਲ ਸੁਣੀਆਂ, ਅਤੇ ਸ੍ਰੀ ਨਾਜ਼ਰ ਦੇ ਕੰਮ ਦੇ ਸਿੱਟੇ ਵਜੋਂ, ਈਸਟ ਇੰਡੀਆ ਐਸੋਸੀਏਸ਼ਨ ਨੇ ਬ੍ਰਿਟਿਸ਼ ਇੰਡੀਅਨਾਂ ਦੇ ਕਾਜ਼ ਨੂੰ ਬੜੀ ਖੁਸ਼ੀ-ਖੁਸ਼ੀ ਆਪਣੇ ਹੱਥ ਲੈ ਲਿਆ। ਇਸ ਸੰਬੰਧ ਵਿਚ ਮੈਂ ਸ੍ਰੀ ਨਾਜ਼ਰ ਦੇ ਕੰਮ ਉਤੇ ਜ਼ੋਰ ਨਹੀਂ ਦੇਣਾ ਚਾਹੁੰਦਾ। ਮੈਂ ਕੋਈ ਪ੍ਰਤਿਕੂਲ ਟਿੱਪਣੀ ਨਹੀਂ ਕਰਨਾ ਚਾਹੁੰਦਾ। ਸ੍ਰੀ ਨਾਜ਼ਰ ਦਾ ਸਾਰਾ ਅਮਿਟ ਕੰਮ ਤਾਂ ਪਰਦੇ ਪਿਛੇ ਹੀ ਹੁੰਦਾ ਰਿਹਾ ਅਤੇ ਇਹ ਕੰਮ ਸੀ ਦੱਖਣੀ ਅਫਰੀਕਾ ਵਿਖੇ ਦੋਹਾਂ ਕਮਿਊਨਿਟੀਆਂ ਵਿਚਕਾਰ ਪ੍ਰਸਪਰ ਪਛਾਣ ਦੇ ਨਾਜ਼ੁਕ ਬੂਟੇ ਦੀ ਪਾਲਣਾ ਪੋਸਣਾ। ਉਹ ਦੋਹਾਂ ਕਮਿਊਨਿਟੀਆਂ ਵਿਚਕਾਰ ਇਕ ਪੁੱਲ ਦਾ ਕੰਮ ਦੇ ਰਹੇ ਸਨ। ਉਹ ਉੱਚੇ ਦਰਜੇ ਦੇ ਨੀਤੀਵਾਨ ਸਨ। ਉਨ੍ਹਾਂ ਵਿਚ ਐਜੀਟੇਟਰ ਵਾਲਾ ਕੋਈ ਚਿੰਨ੍ਹ ਨਹੀਂ ਸੀ। ਉਹ ਆਪਣਾ ਕੰਮ ਚੁੱਪ-ਚੁਪੀਤੇ ਕਰਦੇ ਰਹਿੰਦੇ। ਉਹ ਹਰ ਕਮਿਊਨਿਟੀ ਦੇ ਉੱਤਮ ਲੱਛਣਾਂ ਬਾਰੇ ਇਕ ਦੂਜੇ ਨੂੰ ਜਾਣਕਾਰੀ ਦਿੰਦੇ। ਰੁੱਤੇ ਤੇ ਬੇਰੁੱਤੇ ਆਪਣੇ ਦੇਸ਼ਵਾਸੀਆਂ ਦੇ ਅਧਿਕਾਰਾਂ ਦੀ ਡਟ ਕੇ ਹਿਮਾਇਤ ਕਰਦਿਆਂ ਹੋਇਆਂ, ਉਹ ਉਨ੍ਹਾਂ ਦੇ ਸਾਹਮਣੇ ਉਨ੍ਹਾਂ ਦੀਆਂ ਜ਼ੁੰਮੇਵਾਰੀਆਂ ਵੀ ਰੱਖਦੇ, ਅਤੇ ਸਦਾ ਹੀ ਦੂਰ-ਦ੍ਰਿਸ਼ਟੀ ਤੇ ਸਬਰ ਤੋਂ ਕੰਮ ਲੈਣ ਦੀ ਸਲਾਹ ਦਿੰਦੇ। ਉਹ ਸਭ ਤੋਂ ਵੱਧ ਗ਼ਰੀਬਾਂ ਦੇ ਮਿੱਤਰ ਸਨ। ਹਿੰਦੁਸਤਾਨੀਆਂ ਦੇ ਅੱਤ ਗ਼ਰੀਬ ਵਰਗ ਨੂੰ ਉਨ੍ਹਾਂ ਦੇ ਇਕ ਵਫ਼ਾਦਾਰ ਸਲਾਹਕਾਰ ਤੇ ਮਿੱਤਰ ਮਿਲ ਗਿਆ। ਜਦੋਂ ਨਟਾਲ ਇੰਡੀਅਨ ਐਂਬੂਲੈਂਸ ਕੋਰ[7] ਖੜੀ ਕੀਤੀ ਗਈ, ਹਰ ਇਕ ਨੇ ਉਨ੍ਹਾਂ ਨੂੰ ਸਲਾਹ ਦਿੱਤੀ ਕਿ ਕਿਉਂਕਿ ਉਹ ਦਿਲ ਦੇ ਰੋਗੀ ਰਹਿ ਚੁੱਕੇ ਹੋਏ ਸਨ, ਕੋਰ ਦੇ ਕੰਮ ਵਿਚ ਸਰਗਰਮ ਹਿੱਸਾ ਲੈਣਾ ਉਨ੍ਹਾਂ ਲਈ ਜ਼ਰੂਰੀ ਨਹੀਂ, ਪਰ ਉਨ੍ਹਾਂ ਨੇ ਕਿਸੇ ਦੀ ਨਾ ਸੁਣੀ ਅਤੇ ਇਕ ਮੈਂਬਰ ਦੀ ਹੈਸੀਅਤ ਵਿਚ ਆਪਣੀਆਂ ਸੇਵਾਵਾਂ ਪੇਸ਼ ਕੀਤੀਆਂ ਅਤੇ ਇਥੇ ਹੀ ਉਨ੍ਹਾਂ ਨੇ ਆਪਣੇ ਚਿਕਿਤਸਾ ਗਿਆਨ ਤੋਂ ਪੂਰਾ-ਪੂਰਾ ਲਾਭ ਉਠਾਇਆ।

ਉਨ੍ਹਾਂ ਤੋਂ ਬਿਨਾਂ ਇਹ ਰਸਾਲਾ[8] ਨਿਕਲ ਹੀ ਨਹੀਂ ਸੀ ਸਕਣਾ। ਇਸ ਦੇ ਸੰਗਰਾਮ ਦੇ ਮੁੱਢਲੇ ਪੜਾਆਂ ਉਤੇ ਸ੍ਰੀ ਨਾਜ਼ਰ ਨੇ ਕਰੀਬ-ਕਰੀਬ ਪੂਰੇ ਦਾ ਪੂਰਾ ਸੰਪਾਦਕੀ ਬੋਝ ਆਪ ਚੁੱਕ ਲਿਆ ਅਤੇ ਜੇ ਇਹ ਰਸਾਲਾ ਆਪਣੀ ਸੰਤੁਲਤ ਨੀਤੀ ਅਤੇ ਮਾਕੂਲ ਵਿਚਾਰਾਂ ਸਦਕਾ ਮਸ਼ਹੂਰ ਹੈ, ਤਾਂ ਇਹ ਗੱਲ, ਵੱਡੀ ਹੱਦ ਤਕ, ਇਹਦੇ ਸੰਬੰਧ ਵਿਚ ਵੀ ਨਾਜ਼ਰ ਵਲੋਂ ਅਦਾ ਕੀਤੇ ਗਏ ਰੋਲ ਦਾ ਹੀ ਸਦਕਾ ਹੈ।

ਇਹ ਵਰਣਨ ਪੜ੍ਹਨ ਵਾਲਾ ਹਿੰਦੁਸਤਾਨੀ ਪੂਰੀ ਤਰ੍ਹਾਂ ਸਮਝ ਲਵੇਗਾ ਕਿ ਸ੍ਰੀ ਨਾਜ਼ਰ ਕੀ ਸਨ, ਜਦੋਂ ਮੈਂ ਕਹਿੰਦਾ ਹਾਂ ਕਿ ਉਹ ਅਸਲੀ ਯੋਗੀ, ਵਿਸ਼ਵ-ਪ੍ਰੇਮੀ ਹਿੰਦੂ ਸਨ, ਉਹ ਜਾਤ ਜਾਂ ਮਤ ਦੇ ਕਿਸੇ ਫ਼ਰਕ ਨੂੰ ਨਹੀਂ ਸਨ ਮੰਨਦੇ। ਜੀਵਨ ਵਿਚ ਉਨ੍ਹਾਂ ਦੀ ਇਕੋ-ਇਕ ਤਸੱਲੀ ਭਗਵਤ ਗੀਤਾ ਸੀ। ਇਸ ਦਾ ਦਰਸ਼ਨ ਉਨ੍ਹਾਂ ਦੇ ਰੋਮ-ਰੋਮ ਵਿਚ ਰਚਿਆ ਹੋਇਆ ਸੀ। ਇਸ ਦਾ ਸੰਸਕ੍ਰਿਤ ਪਾਠ ਉਨ੍ਹਾਂ ਨੂੰ ਜ਼ਬਾਨੀ ਯਾਦ

7. ਬੋਇਰ ਜੰਗ, 1899-1902, ਦੇ ਦੌਰਾਨ ਗਾਂਧੀ ਜੀ ਦੁਆਰਾ ਖੜੀ ਕੀਤੀ ਗਈ।

8. ਇੰਡੀਅਨ ਓਪੀਨੀਅਨ।

ਸੀ ਅਤੇ ਇਸ ਬਿਰਤਾਂਤ ਦੇ ਲੇਖਕ ਨੂੰ ਨਿਜੀ ਤੌਰ ਤੇ ਮਲੂਮ ਹੈ ਕਿ ਉਹ ਇਸ ਦੀ ਸਿਖਿਆ ਦੀ ਪ੍ਰੇਰਨਾ ਹੇਠ ਆਪਣੀਆਂ ਅੱਤ ਡਾਢੀਆਂ ਅਜ਼ਮਾਇਸ਼ਾਂ ਦੇ ਦੌਰਾਨ ਵੀ...ਤੇ ਇਨ੍ਹਾਂ ਦੇ ਹਿੱਸੇ ਇਹ ਬਹੁਤ ਆਈਆਂ...ਉਹ ਕਾਫ਼ੀ ਹੱਦ ਤਕ ਪੂਰਨ ਸੰਤੁਲਨ ਕਾਇਮ ਰੱਖ ਸਕਦੇ। ਕੱਟੜ ਹਿੰਦੂ ਨੂੰ ਉਨ੍ਹਾਂ ਦੇ ਕੁਝ ਢੰਗ-ਤਰੀਕੇ ਅਜੀਬ ਦਿਸਣਗੇ, ਪਰ ਸ੍ਰੀ ਨਾਜ਼ਰ ਨਿਰਸੰਦੇਹ ਹੀ ਇਕ ਅਜੀਬ ਮਿਸ਼ਰਣ ਸਨ। ਮੋਏ ਬੰਦੇ ਦੇ ਆਚਰਣ ਦੀ ਪਰਖ ਪੜਤਾਲ ਕਰਨਾ ਲੇਖਕ ਦਾ ਮੰਤਵ ਨਹੀਂ। ਸ੍ਰੀ ਨਾਜ਼ਰ ਦੇ ਬਰਾਬਰ ਦਾ ਮਨੁੱਖ ਲੱਭਣ ਲਈ ਹਿੰਦੁਸਤਾਨੀਆਂ ਨੂੰ ਦੂਰ-ਦੂਰ ਤਕ ਤਲਾਸ਼ ਕਰਨੀ ਹੋਵੇਗੀ। ਉਹ ਪ੍ਰਸੰਸਾ ਨੂੰ ਤੁੱਛ ਸਮਝਦੇ ਸਨ ਅਤੇ ਕਿਸੇ ਪ੍ਰਸੰਸਾ ਦੇ ਚਾਹਵਾਨ ਨਹੀਂ ਸਨ। ਤੇ ਉਨ੍ਹਾਂ ਨੂੰ ਭਾਵੇਂ ਨਿੰਦਿਆ ਜਾਂਦਾ ਭਾਵੇਂ ਸਲਾਹਿਆ ਜਾਂਦਾ, ਉਹ ਇਸ ਦਾ ਅਸਰ ਆਪਣੇ ਸਰਬਜਨਕ ਕੰਮ ਉਤੇ ਨਹੀਂ ਸੀ ਪੈਣ ਦਿੰਦੇ। ਉਨ੍ਹਾਂ ਵਰਗੇ ਨਿਸ਼ਕਾਮ ਕਾਮੇ ਸਾਨੂੰ ਹਰ ਥਾਂ ਤੇ ਕਿਤੇ ਵੀ ਅਚਾਨਕ ਨਹੀਂ ਮਿਲ ਪੈਂਦੇ ਸਭਨਾਂ ਭਾਈਚਾਰਿਆਂ ਵਿਚ ਹੀ ਉਹ ਗਿਣਤੀ ਦੇ ਹੁੰਦੇ ਹਨ। ਵਕਤ ਹੀ ਵਿਖਾਏਗਾ ਕਿ ਸ੍ਰੀ ਨਾਜ਼ਰ ਦੇ ਰੂਪ ਵਿਚ ਹਿੰਦੁਸਤਾਨੀ ਭਾਈਚਾਰੇ ਨੇ ਅਤੇ ਮੈਂ ਤਾਂ ਇਥੋਂ ਤਕ ਕਹਾਂਗਾ ਕਿ ਯੂਰਪੀਅਨ ਕਮਿਊਨਿਟੀ ਨੇ ਵੀ, ਕੀ ਕੁਝ ਗਵਾਇਆ ਹੈ।

**ਇੰਡੀਅਨ ਓਪੀਨੀਅਨ, 27-1-1906**

# 25. ਸ੍ਰੀ ਡਬਲਿਊ. ਸੀ. ਬੋਨਰਜੀ

ਅਸੀਂ ਬੜੇ ਦੁੱਖ ਨਾਲ ਅੱਜ ਦੇ ਜੁੱਗ ਦੇ ਇਕ ਸਭ ਤੋਂ ਵੱਡੇ ਹਿੰਦੁਸਤਾਨੀ ਦੇਸ਼-ਭਗਤ ਸ੍ਰੀ ਵੋਮੇਸ਼ਚੰਦਰ ਬੋਨਰਜੀ ਦੇ ਅਕਾਲ ਚਲਾਣਾ ਕਰ ਜਾਣ ਦੀ ਸੂਚਨਾ ਦਿੰਦੇ ਹਾਂ। ਮਰਹੂਮ ਸ੍ਰੀ ਬੋਨਰਜੀ ਦੇਸ਼ ਭਗਤਾਂ ਦੀ ਨਾਓਰੋਜੀ ਵਿਚਾਰਧਾਰਾ ਨਾਲ ਸੰਬੰਧਤ ਸਨ ਜਿਨ੍ਹਾਂ ਨੇ ਆਪਣਾ ਸਮਾਂ ਤੇ ਸਮਰੱਥਾ ਆਪਣੇ ਦੇਸ਼ ਦੀ ਭਲਾਈ ਲੇਖੇ ਲਾਏ। ਸ੍ਰੀ ਬੋਨਰਜੀ ਬੰਗਾਲ ਦੇ ਸਿਰਕੱਢ ਬੈਰਿਸਟਰਾਂ ਵਿਚੋਂ ਇਕ ਸਨ। ਆਪਣੇ ਜੀਵਨ ਦੇ ਮੁੱਢਲੇ ਪੜਾਓ ਉਤੇ ਹੀ ਉਨ੍ਹਾਂ ਨੇ ਆਪਣੀ ਤਾਰਕਿਕ ਭਾਸ਼ਨ-ਕਲਾ ਅਤੇ ਕਾਨੂੰਨੀ ਪ੍ਰਬੀਨਤਾ ਸਦਕਾ ਨਾਮਣਾ ਖੱਟਿਆ। ਇਸ ਤਰ੍ਹਾਂ ਉਨ੍ਹਾਂ ਨੂੰ ਜੋ ਅਸਾਧਾਰਨ ਅਸਰ-ਰਸੂਖ ਪ੍ਰਾਪਤ ਹੋਇਆ, ਉਹਦੀ ਵਰਤੋਂ ਆਪਣੇ ਦੇਸ਼ ਦੇ ਲਾਭ ਵਿਚ ਕੀਤੀ। ਮਰਹੂਮ ਇੰਡੀਅਨ ਨੈਸ਼ਨਲ ਕਾਂਗਰਸ ਦੇ ਮੋਢੀਆਂ ਵਿਚੋਂ ਇਕ ਸਨ, ਤੇ ਇਹਦੇ ਪਹਿਲੇ ਪ੍ਰਧਾਨ ਵੀ ਉਹੋ ਸੀ, ਅਤੇ ਇਸ ਸੰਸਥਾ ਦੀ ਸੇਵਾ ਉਨ੍ਹਾਂ ਨੇ ਆਪਣੇ ਜੀਵਨ ਦੇ ਆਖਰੀ ਦਿਨ ਤਕ ਕੀਤੀ ਅਤੇ ਸਰਬਜਨਕ ਕਾਜ ਲਈ ਆਪਣੇ ਬਟੂਏ ਦੀ ਖੁਲ੍ਹੀ ਤਰ੍ਹਾਂ ਵਰਤੋਂ ਕੀਤੀ।

ਸ੍ਰੀ ਬੋਨਰਜੀ ਵਰਗੇ ਲੋਕਾਂ ਦੇ ਜੀਵਨ ਤੋਂ ਹਿੰਦੁਸਤਾਨੀ ਨੌਜਵਾਨਾਂ ਦੀ ਵਰਤ-ਮਾਨ ਪੀੜ੍ਹੀ ਕਈ ਸਬਕ ਸਿੱਖ ਸਕਦੀ ਹੈ, ਅਤੇ ਹਰ ਹਿੰਦੁਸਤਾਨੀ ਉਨ੍ਹਾਂ ਵਲੋਂ ਪਾਏ ਗਏ ਪੂਰਨਿਆਂ ਉਤੇ ਟੁਰ ਕੇ ਹੀ ਉਨ੍ਹਾਂ ਨੂੰ ਉੱਤਮ ਸ਼ਰਧਾਂਜਲੀ ਪੇਸ਼ ਕਰ ਸਕਦਾ ਹੈ। ਅਸੀਂ ਮਰਹੂਮ ਸ੍ਰੀ ਬੋਨਰਜੀ ਦੇ ਪਰਿਵਾਰ ਨੂੰ ਆਪਣੀ ਸਤਿਕਾਰ ਪੂਰਨ ਹਮਦਰਦੀ ਪੇਸ਼ ਕਰਦੇ ਹਾਂ। ਇਹ ਨੁਕਸਾਨ ਹਿੰਦੁਸਤਾਨ ਦਾ ਵੀ ਨੁਕਸਾਨ ਹੈ।

**ਇੰਡੀਅਨ ਓਪੀਨੀਅਨ, 25-8-1906**

# 26. ਆਦਮਜੀ ਮੀਆਂਖ਼ਾਨ

## I

ਸ੍ਰੀ ਆਦਮਜੀ ਮੀਆਂਖ਼ਾਨ ਸੱਤ ਤਰੀਕ ਨੂੰ ਦੇਸ਼ ਲਈ ਰਵਾਨਾ ਹੋਏ। ਹਿੰਦੁ-ਸਤਾਨੀ ਕਮਿਊਨਿਟੀ ਦੀਆਂ ਸੇਵਾਵਾਂ ਜੋ ਉਨ੍ਹਾਂ ਕੀਤੀਆਂ, ਉਹ ਸਭਨਾਂ ਹਿੰਦੁਸਤਾਨੀ ਵਪਾਰੀਆਂ ਲਈ ਇਕ ਮਿਸਾਲ ਸਨ। ਇਸ ਅੰਕ ਵਿਚ ਉਨ੍ਹਾਂ ਦੀ ਤਸਵੀਰ ਪ੍ਰਕਾਸ਼ਤ ਕੀਤੀ ਜਾ ਰਹੀ ਹੈ, ਸ੍ਰੀ ਆਦਮਜੀ ਸਾਊ ਘਰਾਣੇ ਦੇ ਜੰਮ-ਪਲ ਹਨ। ਉਨ੍ਹਾਂ ਦੇ ਵਡਿੱਕੇ ਜ਼ਰੀਦਾਰ, ਤੇ ਹੋਰ ਕਈ ਪ੍ਰਕਾਰ ਦੇ ਕੱਪੜੇ ਦਾ ਕਾਰੋਬਾਰ ਕਰਦੇ ਸਨ। 1884 ਵਿਚ ਜਦੋਂ ਉਹ ਅਜੇ ਅਠਾਰਾਂ ਵਰ੍ਹਿਆਂ ਦੇ ਹੀ ਸਨ, ਉਹ ਆਪਣੇ ਭਰਾ, ਸ੍ਰੀ ਗੁਲਾਮ ਹੁਸੈਨ ਤੇ ਆਪਣੇ ਪਿਤਾ ਸ੍ਰੀ ਮੀਆਂਖ਼ਾਨ ਨਾਲ ਦੱਖਣੀ ਅਫਰੀਕਾ ਆ ਗਏ। ਉਨ੍ਹਾਂ ਨੇ ਥੋੜ੍ਹੀ ਅੰਗ੍ਰੇਜ਼ੀ ਵਿਦਿਆ ਪ੍ਰਾਪਤ ਕੀਤੀ ਹੋਈ ਸੀ, ਜੋ ਬਹੁਤ ਫ਼ਾਇਦੇਮੰਦ ਸਾਬਤ ਹੋਈ। ਅਸਲ ਵਿਚ 1896-97 ਵਿਚ ਹੀ ਹਿੰਦੁਸਤਾਨੀ ਕਮਿਊਨਿਟੀ ਨੂੰ ਉਨ੍ਹਾਂ ਦੀਆਂ ਲੋਕ ਸੇਵਾਵਾਂ ਤੋਂ ਲਾਭ ਉਠਾਉਣ ਦਾ ਅਵਸਰ ਮਿਲਿਆ। ਕਾਂਗਰਸ ਦੀ ਨੀਂਹ ਧਰਿਆਂ ਅਜੇ ਬਹੁਤ ਚਿਰ ਨਹੀਂ ਸੀ ਹੋਇਆ, ਅਤੇ ਇਹਦੇ ਪਹਿਲੇ ਸਕੱਤਰ ਨੇ ਹਿੰਦੁਸਤਾਨ ਚਲੇ ਜਾਣਾ ਸੀ। ਸਮੱਸਿਆ ਇਹ ਪੈਦਾ ਹੋਈ ਕਿ ਉਸ ਦਾ ਸਥਾਨ ਕੌਣ ਲਵੇ। ਪਰ ਉਨ੍ਹਾਂ ਦੇ ਅੰਗ੍ਰੇਜ਼ੀ ਦੇ ਗਿਆਨ ਸਦਕਾ ਅਤੇ ਉਨ੍ਹਾਂ ਦੀ ਜੁਗਤ ਤੇ ਸਮਰੱਥਾ ਨੂੰ ਮੁੱਖ ਰੱਖਦਿਆਂ, ਸ੍ਰੀ ਆਦਮਜੀ ਨੂੰ ਸਰਬ ਸੰਮਤੀ ਨਾਲ ਐਕਟਿੰਗ ਸੈਕ੍ਰੇਟਰੀ ਚੁਣ ਲਿਆ ਗਿਆ। ਇਸ ਸਮੇਂ ਸ੍ਰੀ ਅਬਦੁਲ ਕਰੀਮ ਹਾਜੀ ਅਮੋਦ ਜ਼ਾਵੇਰੀ ਪ੍ਰਧਾਨ ਸਨ। ਉਨ੍ਹਾਂ ਵਲੋਂ ਆਪਣਾ ਸਥਾਨ ਸੰਭਾਲਣ ਪਿਛੋਂ ਛੇ ਮਹੀਨੇ ਦੇ ਅੰਦਰ-ਅੰਦਰ ਹੀ ਕਾਂਗਰਸ ਦੇ ਫੰਡ 100 ਪੌਂਡ ਤੋਂ ਵਧ ਕੇ 1100 ਪੌਂਡ ਹੋ ਗਏ। ਉਨ੍ਹੀਂ ਦਿਨੀਂ ਮੈਂਬਰ ਵੀ ਉਤਸ਼ਾਹ ਨਾਲ ਭਰੇ ਹੋਏ ਸਨ। ਉਹ ਫੰਡ ਉਗਰਾਹੁਣ ਲਈ ਖ਼ੁਦ ਆਪਣੀਆਂ ਗੱਡੀਆਂ ਵਿਚ ਲੰਮੇ-ਲੰਮੇ ਫਾਸਲੇ ਤੈਅ ਕਰਦੇ ਅਤੇ ਉਸ ਸਮੇਂ ਉਨ੍ਹਾਂ ਵਲੋਂ ਕੀਤੇ ਗਏ ਕੰਮ ਦਾ ਫਲ ਅੱਜ ਪੂਰੀ ਕਮਿਊਨਿਟੀ ਚੱਖ ਰਹੀ ਹੈ। ਇਸ ਕੰਮ ਲਈ ਵੱਡਾ ਸਿਹਰਾ ਸ੍ਰੀ ਆਦਮਜੀ ਸਿਰ ਬੱਝਦਾ ਹੈ; ਕੋਈ ਵੀ ਸੁਸਾਇਟੀ ਜੇ ਉਹਦਾ

ਸਕੱਤਰ ਸਾਵਧਾਨ, ਸੁਚੇਤ ਤੇ ਉੱਦਮੀ ਨਹੀਂ, ਉੱਨਤੀ ਨਹੀਂ ਕਰ ਸਕਦੀ। ਪਰ 1896 ਦੇ ਦਸੰਬਰ ਅਤੇ 1897 ਦੀ ਜਨਵਰੀ ਵਿਚ ਹੀ ਆਦਮਜੀ ਦੀ ਸਾਵਧਾਨੀ ਤੇ ਯੋਗਤਾ ਦਾ ਸਪੱਸ਼ਟ ਤਰ੍ਹਾਂ ਪ੍ਰਗਟਾਓ ਹੋਇਆ। ਉਸ ਸਮੇਂ *ਐਸ.ਐਸ. ਕੋਰਲੈਂਡ* ਅਤੇ *ਐਸ.ਐਸ ਨਾਦੇਰੀ* ਜਹਾਜ਼ਾਂ ਦੇ ਮੁਸਾਫ਼ਰਾਂ ਨੂੰ ਡਰਬਨ ਉਤਰਨ ਦੇ ਸੰਬੰਧ ਵਿਚ ਮੁਸ਼ਕਲ ਦਾ ਸਾਹਮਣਾ ਕਰਨਾ ਪੈ ਰਿਹਾ ਸੀ। ਗੋਰੇ ਉਨ੍ਹਾਂ ਦੇ ਉਤਾਰੇ ਦਾ ਵਿਰੋਧ ਕਰ ਰਹੇ ਸਨ ਅਤੇ ਹਰ ਕੀਮਤ ਉਤੇ ਉਨ੍ਹਾਂ ਦੇ ਜਹਾਜ਼ੋਂ ਉਤਰਨ ਤੋਂ ਰੋਕਣ ਲਈ ਦ੍ਰਿੜ ਸਨ। ਇਹ ਮੌਕਾ ਵੱਡੇ ਆਤਮ-ਸੰਜਮ, ਤੁਰੰਤ ਨਿਰਣੇ ਅਤੇ ਸਬਰ ਦੀ ਮੰਗ ਕਰਦਾ ਸੀ। ਸ੍ਰੀ ਆਦਮਜੀ ਨੇ ਇਹ ਸੱਭੇ ਗੁਣ ਦਰਸਾਏ। ਉਨ੍ਹਾਂ ਨੇ ਖ਼ੁਦ ਆਪਣੇ ਕਾਰੋਬਾਰ ਦੀ ਕੀਮਤ ਉਤੇ ਦਿਨ-ਰਾਤ ਕੰਮ ਕੀਤਾ ਤਾਂ ਜੋ ਸਿਰ ਉਤੇ ਲਟਕਦੀ ਬਿਪਤਾ ਨੂੰ ਟਾਲਿਆ ਜਾ ਸਕੇ। ਏਸੇ ਹੀ ਵਕਤ ਸ੍ਰੀ ਆਦਮਜੀ ਨੇ ਸਾਹਸ ਅਤੇ ਦ੍ਰਿੜ੍ਹਤਾ ਦਾ ਪ੍ਰਗਟਾਓ ਨਾ ਕੀਤਾ ਹੁੰਦਾ, ਇਸ ਸੰਘਰਸ਼ ਦਾ ਅੰਤ ਕਦੇ ਵੀ ਸ਼ੁਭ ਨਹੀਂ ਸੀ ਹੋਣਾ।

ਉਪਰੋਕਤ ਸੰਕਟ ਦੀ ਘੜੀ ਤੋਂ ਲੈ ਕੇ ਅੱਜ ਤਕ ਸ੍ਰੀ ਆਦਮਜੀ ਨੇ ਸਦਾ ਹੀ ਆਪਣੀ ਪੂਰੀ ਸਮਰੱਥਾ ਨਾਲ ਜਨ-ਉਪਯੋਗੀ ਕੰਮ ਕੀਤਾ ਹੈ। ਅਤੇ ਆਪਣੇ ਅਨੁਭਵ ਦਾ ਲਾਭ ਸ੍ਰੀ ਉਮਰ ਹਾਜੀ ਅਮੋਦ ਜ਼ਾਵੇਰੀ ਅਤੇ ਸ੍ਰੀ ਮੁਹੰਮਦ ਕਾਸਿਮ ਅੰਗਲੀਆਂ ਨੂੰ ਪ੍ਰਦਾਨ ਕੀਤਾ ਹੈ, ਜਿਹੜੇ ਹੁਣ ਜਾਇੰਟ ਸਕੱਤਰ ਹਨ।

**(ਗੁਜਰਾਤੀ ਵਿਚੋਂ) ਇੰਡੀਅਨ ਓਪੀਨੀਅਨ, 9-2-1907**

## II

ਰੱਬ ਦੇ ਢੰਗ ਅਗੰਮ ਅਬੋਧ ਹਨ, ਸਾਡੇ ਇਕ ਉੱਘੇ ਆਗੂ ਸ੍ਰੀ ਆਦਮਜੀ ਮੀਆਂ-ਖਾਨ ਅਜੇ ਪੰਜ ਮਹੀਨੇ ਪਹਿਲਾਂ ਹੀ ਹਿੰਦੁਸਤਾਨ ਘਰ ਪਰਤੇ ਸਨ ਤੇ ਹੁਣ ਉਨ੍ਹਾਂ ਦੀ ਚਾਣਚੱਕ ਮੌਤ ਦੀ ਖਬਰ ਆ ਗਈ, ਉਹ 20 ਦਿਨ ਬੀਮਾਰ ਰਹੇ ਜਿਸ ਕਾਰਨ ਉਨ੍ਹਾਂ ਨੂੰ ਬਿਸਤਰ-ਵਰਮ ਹੋ ਗਏ, ਅਹਿਮਦਾਬਾਦ ਵਿਖੇ ਪੂਰੇ ਹੋ ਗਏ। ਜਿਨ੍ਹਾਂ ਨੇ ਵੀ ਨਟਾਲ ਵਿਚ ਅਤੇ ਦੱਖਣੀ ਅਫਰੀਕਾ ਦੇ ਦੂਜੇ ਭਾਗਾਂ ਵਿਚ ਉਨ੍ਹਾਂ ਦੇ ਕੰਮ ਬਾਰੇ ਸੁਣਿਆ ਹੈ, ਉਹ ਇਹ ਦੁਖਦਾਈ ਖਬਰ ਸੁਣ ਕੇ ਦੁਖੀ ਹੋਏ ਬਿਨਾਂ ਨਹੀਂ ਰਹਿ ਸਕਦੇ। ਸਹਿਜੇ-ਸਹਿਜੇ ਦੱਖਣੀ ਅਫਰੀਕਾ ਵਿਖੇ ਉਹ ਸਮਾਂ ਆ ਰਿਹਾ ਹੈ ਜਦੋਂ ਦੇਸ਼ ਭਗਤ ਕਾਰਕੁਨਾਂ ਦੀ ਹੋਰ ਵੀ ਵਡੇਰੀ ਗਿਣਤੀ ਵਿਚ ਲੋੜ ਹੋਵੇਗੀ। ਅਜਿਹੇ ਸਮੇਂ ਹੀ ਸ੍ਰੀ ਆਦਮਜੀ ਮੀਆਂਖਾਨ ਵਰਗੇ ਸਮਰੱਥ ਤੇ ਈਮਾਨਦਾਰ ਆਗੂ ਦੀ ਸਮੇਂ ਤੋਂ ਪਹਿਲਾਂ ਮੌਤ ਕਾਰਨ ਪੈਦਾ ਹੋਇਆ ਪਾੜ ਭਰਨਾ ਮੁਸ਼ਕਲ ਹੁੰਦਾ ਹੈ। ਉਨ੍ਹਾਂ ਦੀ

ਦੇਸ਼ ਭਗਤੀ ਅਤੇ ਦੂਜੇ ਵਡਮੁੱਲੇ ਗੁਣ ਉੱਘੇ ਹਨ। ਸਿਆਣਪ, ਸਬਰ, ਮਾਮਲੇ ਨੂੰ ਪਕੜ ਵਿਚ ਲੈਣ ਦੀ ਤੇਜ਼ੀ ਅਤੇ ਆਪਾ-ਬਲੀਦਾਨ ਲਈ ਤੱਤਪਰਤਾ ਵਰਗੇ ਸਦਾ-ਚਾਰਕ ਗੁਣ ਜੋ ਉਨ੍ਹਾਂ ਨੇ ਕਾਂਗਰਸ ਦੇ ਐਕਟਿੰਗ ਸੈਕ੍ਰੇਟਰੀ ਦੀ ਹੈਸੀਅਤ ਵਿਚ ਅਤੇ ਉਨ੍ਹਾਂ ਦੇ ਅਗਲੇ ਸਰਬਜਨਕ ਜੀਵਨ ਵਿਚ ਪ੍ਰਗਟਾਏ, ਰੀਸ ਕਰਨ ਦੇ ਯੋਗ ਹਨ। ਉਨ੍ਹਾਂ ਦੀ ਦੇਸ਼ ਵਾਪਸੀ ਵੇਲੇ ਦਿੱਤੀ ਗਈ ਵਿਦਾਇਗੀ ਪਾਰਟੀ ਦੇ ਮੌਕੇ ਤੇ ਉਨ੍ਹਾਂ ਦੀ ਲੋਕ-ਪ੍ਰਿਅਤਾ ਪ੍ਰਤੱਖ ਸੀ। ਹਿੰਦੁਸਤਾਨ ਵਿਚ ਵੀ ਉਨ੍ਹਾਂ ਦਾ ਇਰਾਦਾ ਦੱਖਣੀ ਅਫ਼ਰੀਕਾ ਵਿਚ (ਹਿੰਦੁਸਤਾਨੀਆਂ ਦੀਆਂ) ਮੁਸ਼ਕਲਾਂ ਵਿਰੁੱਧ ਮੁਹਿੰਮ ਚਲਾਉਣ ਦਾ ਸੀ। ਇਹ ਕੁਦਰਤੀ ਹੈ ਕਿ 41 ਵਰ੍ਹੇ ਦੀ ਉਮਰੇ ਅਜਿਹੇ ਪਰਉਪਕਾਰੀ ਮਨੁੱਖ ਦੀ ਮੌਤ ਦੁੱਖ ਦਾ ਕਾਰਨ ਬਣੇ। ਅਸੀਂ ਵਿਛੜ ਗਏ ਦੇ ਪਰਿਵਾਰ ਨੂੰ ਆਪਣਾ ਸੋਗ ਪੇਸ਼ ਕਰਦੇ ਹਾਂ, ਅਤੇ ਉਨ੍ਹਾਂ ਦੇ ਪ੍ਰਸ਼ੰਸਕਾਂ ਨੂੰ ਉਨ੍ਹਾਂ ਦੇ ਸ਼ਾਨਦਾਰ ਗੁਣਾਂ ਦੀ ਰੀਸ ਕਰਨ ਲਈ ਪ੍ਰੇਰਦੇ ਹਾਂ।

**(ਗੁਜਰਾਤੀ ਵਿਚੋਂ) ਇੰਡੀਅਨ ਓਪੀਨੀਅਨ, 27-7-1907**

# 27. ਹੈਨਰੀ ਡੇਵਿਡ ਥੋਰੀਓ

ਬੜੇ ਸਾਲ ਹੋਏ, ਅਮਰੀਕਾ ਵਿਚ ਹੈਨਰੀ ਡੇਵਿਡ ਥੋਰੀਓ ਨਾਂ ਦੇ ਇਕ ਮਹਾਂ-ਪੁਰਖ ਰਹਿੰਦੇ ਸਨ। ਲਖੂਖਾਂ ਲੋਕ ਉਨ੍ਹਾਂ ਦੀਆਂ ਲਿਖਤਾਂ ਪੜ੍ਹਦੇ ਹਨ ਤੇ ਮਨ ਵਿਚ ਤੋਲਦੇ ਹਨ। ਇਨ੍ਹਾਂ ਵਿਚੋਂ ਕੁਝ ਲੋਕ ਉਨ੍ਹਾਂ ਦੇ ਵਿਚਾਰਾਂ ਨੂੰ ਅਮਲੀ ਜਾਮਾ ਪਹਿਨਾਉਂਦੇ ਹਨ। ਉਨ੍ਹਾਂ ਦੀਆਂ ਲਿਖਤਾਂ ਨੂੰ ਵੱਡਾ ਮਹੱਤਵ ਦਿੱਤਾ ਜਾਂਦਾ ਹੈ ਕਿਉਂ ਜੁ ਥੋਰੀਓ ਆਪ ਅਜਿਹੇ ਆਦਮੀ ਸਨ ਜਿਹੜੇ ਜੋ ਪ੍ਰਚਾਰਨ ਉਹੋ ਕਰਦੇ ਹਨ। ਫਰਜ਼ ਨੂੰ ਪਛਾਣਦਿਆਂ ਉਨ੍ਹਾਂ ਨੇ ਖ਼ੁਦ ਆਪਣੇ ਦੇਸ਼, ਅਮਰੀਕਾ ਵਿਰੁੱਧ ਕਾਫ਼ੀ ਲਿਖਿਆ। ਉਹ ਇਹਨੂੰ ਵੱਡਾ ਪਾਪ ਸਮਝਦੇ ਸਨ ਕਿ ਅਮਰੀਕਨਾਂ ਨੇ ਬਹੁਤ ਸਾਰੇ ਲੋਕਾਂ ਨੂੰ ਗ਼ੁਲਾਮ ਬਣਾ ਕੇ ਰੱਖਿਆ ਹੋਇਆ ਹੈ। ਉਹ ਇਹੋ ਆਖ ਕੇ ਸੰਤੁਸ਼ਟ ਨਹੀਂ ਹੋ ਗਏ, ਸਗੋਂ ਇਸ ਵਪਾਰ ਦਾ ਖ਼ਾਤਮਾ ਕਰਨ ਲਈ ਹੋਰ ਬਹੁਤ ਸਾਰੇ ਕਦਮ ਵੀ ਪੁੱਟੇ। ਇਕ ਕਦਮ ਇਹ ਸੀ ਕਿ ਜਿਸ ਰਾਜ ਵਿਚ ਗ਼ੁਲਾਮਾਂ ਦਾ ਵਪਾਰ ਹੁੰਦਾ ਹੈ, ਉਹਨੂੰ ਕੋਈ ਟੈਕਸ ਅਦਾ ਨਾ ਕੀਤੇ ਜਾਣ। ਉਨ੍ਹਾਂ ਨੇ ਟੈਕਸ ਤਾਰਨੋਂ ਇਨਕਾਰ ਕੀਤਾ ਤਾਂ ਉਨ੍ਹਾਂ ਨੂੰ ਜੇਲ੍ਹ ਵਿਚ ਡੱਕ ਦਿੱਤਾ ਗਿਆ।

**(ਗੁਜਰਾਤੀ ਵਿਚੋਂ) ਇੰਡੀਅਨ ਓਪੀਨੀਅਨ, 7-9-1907**

ਡੇਵਿਡ ਥੋਰੀਓ ਇਕ ਮਹਾਨ ਲੇਖਕ, ਦਰਸ਼ਨਵੇਤਾ, ਕਵੀ ਅਤੇ ਇਸ ਤੋਂ ਇਲਾਵਾ ਅੱਤ ਅਮਲੀ ਮਨੁੱਖ ਸਨ। ਅਰਥਾਤ ਉਨ੍ਹਾਂ ਨੇ ਅਜਿਹੀ ਕੋਈ ਗੱਲ ਕਿਸੇ ਨੂੰ ਕਰਨ ਲਈ ਨਹੀਂ ਆਖਿਆ ਜਿਸ ਨੂੰ ਉਹ ਖ਼ੁਦ ਕਰਨ ਲਈ ਤਿਆਰ ਨਾ ਹੋਣ। ਉਹ ਉਨ੍ਹਾਂ ਮਹਾਨ ਤੇ ਅੱਤ ਨੈਤਿਕ ਮਨੁੱਖਾਂ ਵਿਚੋਂ ਇਕ ਸਨ ਜਿਹੜੇ ਅਮਰੀਕਾ ਨੇ ਪੈਦਾ ਕੀਤੇ। ਗ਼ੁਲਾਮੀ ਦੇ ਖ਼ਾਤਮੇ ਲਈ ਲਹਿਰ ਦਾ ਭੋਗ ਪੈਣ ਤੇ ਉਨ੍ਹਾਂ ਨੇ ਆਪਣਾ ਉੱਘਾ ਨਿਬੰਧ "ਸਿਵਲ ਨਾ-ਫ਼ੁਰਮਾਨੀ ਦੇ ਫਰਜ਼" ਬਾਰੇ ਲਿਖਿਆ। ਉਹ ਆਪਣੇ ਅਸੂਲਾਂ ਅਤੇ ਪੀੜਿਤ ਮਨੁੱਖ ਜਾਤੀ ਵਾਸਤੇ ਜੇਲ੍ਹ ਵੀ ਗਏ। ਦੁੱਖ ਨੇ ਉਨ੍ਹਾਂ ਦੇ ਨਿਬੰਧਾਂ ਨੂੰ ਪਵਿੱਤਰ ਬਣਾ ਦਿੱਤਾ ਹੈ। ਨਾਲੇ ਇਹ ਹਰ ਜੁੱਗ ਲਈ ਲਿਖਿਆ ਗਿਆ ਹੈ। ਇਸ ਦਾ ਤਿੱਖਾ ਤਰਕ ਅਖੰਡਨੀ ਹੈ।

**ਇੰਡੀਅਨ ਓਪੀਨੀਅਨ, 26-10-1907**

# 28. ਜਾਹਨ ਰਸਕਿਨ

ਪੱਛਮ ਦੇ ਲੋਕ ਆਮ ਤੌਰ ਤੇ ਇਹ ਸਮਝਦੇ ਹਨ ਕਿ ਵੱਧ ਤੋਂ ਵੱਧ ਦੀ ਗਿਣਤੀ ਵਿਚ ਖੁਸ਼ਹਾਲੀ ਮਨੁੱਖ ਦਾ ਕਰਤੱਵ ਹੈ। ਖੁਸ਼ੀ ਦੇ ਅਰਥ ਨਿਰੋਲ ਤੌਰ ਤੇ ਪਦਾਰਥਕ ਖੁਸ਼ੀ ਹੀ ਸਮਝੇ ਜਾਂਦੇ ਹਨ, ਅਰਥਾਤ ਆਰਥਕ ਖੁਸ਼ਹਾਲੀ। ਜੇ ਇਸ ਖੁਸ਼ੀ ਦੀ ਪ੍ਰਾਪਤੀ ਲਈ ਨੈਤਿਕ ਨੇਮਾਂ ਦੀ ਉਲੰਘਣਾ ਹੁੰਦੀ ਹੈ ਤਾਂ ਇਹਦੀ ਬਹੁਤੀ ਪਰਵਾਹ ਨਹੀਂ ਕੀਤੀ ਜਾਂਦੀ। ਨਾਲੇ, ਕਿਉਂ ਜੁ ਮੰਤਵ ਹੀ ਵੱਧ ਤੋਂ ਵੱਧ ਦੀ ਖੁਸ਼ਹਾਲੀ ਹੈ, ਇਸ ਲਈ ਪੱਛਮੀ ਲੋਕ ਇਹਨੂੰ ਗ਼ਲਤ ਹੀ ਨਹੀਂ ਸਮਝਦੇ, ਜੇ ਇਸ ਦੀ ਪ੍ਰਾਪਤੀ ਘੱਟ-ਗਿਣਤੀ ਦੀ ਕੀਮਤ ਉਤੇ ਕੀਤੀ ਜਾਂਦੀ ਹੈ। ਇਸ ਸੋਚ ਦੇ ਨਤੀਜੇ ਸਭਨਾਂ ਪੱਛਮੀ ਦੇਸ਼ਾਂ ਵਿਚ ਵੇਖੇ ਜਾ ਸਕਦੇ ਹਨ।

ਬਹੁ-ਗਿਣਤੀ ਦੀ ਭੌਤਿਕ ਤੇ ਪਦਾਰਥਕ ਖੁਸ਼ੀ ਲਈ ਅਨਿੰਨ ਖੋਜ ਦਾ ਰੱਬੀ ਕਾਨੂੰਨ ਵਿਚ ਕੋਈ ਜ਼ਿਕਰ ਨਹੀਂ। ਅਸਲ ਵਿਚ ਪੱਛਮ ਦੇ ਕੁਝ ਵਿਚਾਰਵਾਨ ਲੋਕਾਂ ਨੇ ਦੱਸਿਆ ਵੀ ਹੈ ਕਿ ਨੈਤਿਕ ਅਸੂਲਾਂ ਦੀ ਉਲੰਘਣਾ ਕਰਦਿਆਂ ਖੁਸ਼ੀ ਦੀ ਤਲਾਸ਼

ਰੱਬੀ ਕਾਨੂੰਨ ਦੇ ਉਲਟ ਹੈ । ਮਰਹੂਮ ਜਾਹਨ ਰਸਕਿਨ[1] ਇਨ੍ਹਾਂ ਲੋਕਾਂ ਵਿਚੋਂ ਸਭ ਤੋਂ ਮੋਹਰੀ ਸਨ । ਉਹ ਬੜੇ ਹੀ ਆਲਮ-ਫ਼ਾਜ਼ਲ ਅੰਗ੍ਰੇਜ਼ ਸਨ । ਉਨ੍ਹਾਂ ਨੇ ਕਲਾ ਅਤੇ ਸ਼ਿਲਪ-ਕਲਾ ਉਤੇ ਕਈ ਪੁਸਤਕਾਂ ਲਿਖੀਆਂ ਹਨ । ਉਨ੍ਹਾਂ ਨੇ ਸਦਾਚਾਰਕ ਪ੍ਰਸ਼ਨਾਂ ਬਾਰੇ ਬਹੁਤ ਲਿਖਿਆ ਹੈ । ਇਨ੍ਹਾਂ ਵਿਚੋਂ ਇਕ ਛੋਟੀ ਜਿਹੀ ਪੁਸਤਕ ਨੂੰ ਖ਼ੁਦ ਰਸਕਿਨ ਆਪਣੀ ਸਭ ਤੋਂ ਉੱਤਮ ਰਚਨਾ ਸਮਝਦੇ ਹਨ । ਜਿਥੇ ਵੀ ਅੰਗ੍ਰੇਜ਼ੀ ਬੋਲੀ ਜਾਂਦੀ ਹੈ, ਇਹ ਪੁਸਤਕ ਵਿਆਪਕ ਤੌਰ ਤੇ ਪੜ੍ਹੀ ਜਾਂਦੀ ਹੈ । ਇਸ ਵਿਚ ਉਨ੍ਹਾਂ ਨੇ ਇਨ੍ਹਾਂ ਦਲੀਲਾਂ ਦਾ ਕਾਰਗਰ ਤਰ੍ਹਾਂ ਖੰਡਨ ਕੀਤਾ ਹੈ ਅਤੇ ਵਿਖਾਇਆ ਹੈ ਕਿ ਬਹੁਤੇ ਲੋਕਾਂ ਦਾ ਕਲਿਆਣ ਨੈਤਿਕ ਨੇਮ ਦੇ ਅਨੁਕੂਲ ਚੱਲਣ ਵਿਚ ਹੀ ਹੈ ।......

**(ਗੁਜਰਾਤੀ ਵਿਚੋਂ) ਇੰਡੀਅਨ ਓਪੀਨੀਅਨ, 16-5-1908**

## II

ਮੇਰਾ ਵਿਸ਼ਵਾਸ ਹੈ ਕਿ ਮੈਨੂੰ ਆਪਣੇ ਕੁਝ ਅੱਤ ਡੂੰਘੇ ਨਿਸਚੇ ਰਸਕਿਨ ਦੀ ਇਸ ਸ਼ਾਨਦਾਰ ਪੁਸਤਕ ਵਿਚ ਪ੍ਰਤਿਬਿੰਬਤ ਮਿਲੇ ਹਨ, ਅਤੇ ਇਸੇ ਲਈ ਹੀ ਇਹਨੇ ਮੈਨੂੰ ਏਨਾ ਮੋਹ ਲਿਆ ਅਤੇ ਮੇਰੇ ਜੀਵਨ ਦੀ ਕਾਇਆ ਪਲਟ ਵਿਚ ਸਹਾਈ ਹੋਈ । ਕਵੀ ਤਾਂ ਉਹ ਹੁੰਦਾ ਹੈ, ਜਿਹੜਾ ਮਨੁੱਖੀ ਛਾਤੀ ਵਿਚ ਸੁੱਤੀ ਪਈ ਨੇਕੀ ਨੂੰ ਉਜਾਗਰ ਕਰੇ, ਕਵੀ ਸਭਨਾਂ ਨੂੰ ਇਕ ਸਮਾਨ ਤਰ੍ਹਾਂ ਪ੍ਰਭਾਵਿਤ ਨਹੀਂ ਕਰਦੇ, ਕਿਉਂ ਜੁ ਹਾਰੀ-ਸਾਰੀ ਬਰਾਬਰ ਦੀ ਹੱਦ ਤਕ ਵਿਕਸਤ ਨਹੀਂ ਹੋਇਆ ਹੁੰਦਾ ।

---

1. (1819-1900) ਜਾਹਨ ਰਸਕਿਨ ਸਕਾਟਲੈਂਡ ਦੇ ਵਸਨੀਕ ਸਨ । ਉਨ੍ਹਾਂ ਨੇ ਭਵਨ-ਨਿਰਮਾਣ ਕਲਾ, ਚਿੱਤ੍ਰਕਲਾ, ਸਮਾਜਕ ਤੇ ਸਨਅਤੀ ਮਸਲਿਆਂ, ਸਮਾਜ ਵਿਚ ਇਸਤ੍ਰੀ ਦਾ ਸਥਾਨ, ਆਦਿ ਵਿਸ਼ਿਆਂ ਉਤੇ ਅਨੇਕ ਪੁਸਤਕਾਂ ਲਿਖੀਆਂ ਹਨ । ਆਕਸਫੋਰਡ ਵਿਖੇ ਕੁਝ ਸਮੇਂ ਲਈ ਸਲੇਡ ਪ੍ਰੋਫੈਸਰ ਆਫ਼ ਆਰਟ ਲੱਗੇ ਰਹੇ, ਅੱਗੇ ਚੱਲ ਕੇ ਜਿਉਂਦੇ ਪ੍ਰਾਣੀਆਂ ਦੀ ਚੀਰ-ਫਾੜ ਤੇ ਸੂਦਖੋਰੀ ਦੇ ਵਿਰੁੱਧ ਹੋਏ ਤੇ ਕਾਮਿਆਂ ਦੀ ਸਿਖਿਆ ਵਿਚ ਅਤੇ ਸਹਿਕਾਰੀ ਸਨਅਤੀ ਬਸਤੀਆਂ ਵਿਚ ਦਿਲਚਸਪੀ ਲਈ । "ਮੁਨੇਰਾ ਪੁਲਵੇਰਿਸ਼" ਦੇ ਨਾਲ ਹੀ "ਅੰਟੂ ਦਿਸ ਲਾਸਟ" ਵਿਚ ਜੋ ਕਾਰਨਹਿਲ ਰਸਾਲੇ ਵਿਚ ਲੜੀਵਾਰ ਲੇਖਾਂ ਦੇ ਰੂਪ ਵਿਚ ਵੀ ਪ੍ਰਕਾਸ਼ਤ ਹੋਈ ਸੀ, ਨਾਂ ਦੀਆਂ ਪੁਸਤਕਾਂ ਵਿਚ ਰਸਕਿਨ ਦੇ ਸੋਸ਼ਲ ਯੂਟੋਪੀਆ ਦੀ ਵਿਆਖਿਆ ਕੀਤੀ ਹੈ । ਗਾਂਧੀ ਜੀ ਰਸਕਿਨ ਨੂੰ ਉਨ੍ਹਾਂ "ਤਿੰਨ ਆਧੁਨਿਕਾਂ ਵਿਚੋਂ ਇਕ" ਮੰਨਦੇ ਹਨ ਜਿਨ੍ਹਾਂ ਨੇ "ਮੈਨੂੰ ਡੂੰਘੀ ਤਰ੍ਹਾਂ ਪ੍ਰਭਾਵਤ ਕੀਤਾ " ਉਪਰੋਕਤ ਲੇਖਾਂ ਵਿਚੋਂ "ਅੰਟੂ ਦਿਸ ਲਾਸਟ" ਨਾਂ ਦੇ ਲੇਖ ਨੇ ਮੇਰੀ "ਤੁਰੰਤ ਹੀ ਅਤੇ ਅਮਲੀ ਰੂਪ ਵਿਚ ਕਾਇਆ ਪਲਟ ਕੀਤੀ ।" ਪੋਲਾਕ ਨੇ ਇਹ ਪੁਸਤਕ ਗਾਂਧੀ ਜੀ ਨੂੰ ਪੜ੍ਹਨ ਦੀ ਸਿਫ਼ਾਰਸ਼ ਕੀਤੀ ਸੀ ਜਿਹੜੀ ਉਨ੍ਹਾਂ ਨੇ ਜਾਹਨਸਬਰਗ ਤੋਂ ਡਰਬਨ ਦੇ ਰੇਲਵੇ ਗੱਡੀ ਦੇ ਸਫਰ ਦੇ ਦੌਰਾਨ ਪੜ੍ਹੀ ।

'ਅੰਟੂ ਦਿਸ ਲਾਸਟ' ਦੀ ਸਿੱਖਿਆ ਜਿਵੇਂ ਕਿ ਮੈਂ ਸਮਝਿਆ ਹਾਂ, ਇਸ ਤਰ੍ਹਾਂ ਹੈ :

1. ਕਿ ਵਿਅਕਤੀ ਦੀ ਭਲਾਈ ਸਭਨਾਂ ਦੀ ਭਲਾਈ ਵਿਚ ਹੀ ਸ਼ਾਮਿਲ ਹੈ।
2. ਕਿ ਵਕੀਲ ਦੇ ਕੰਮ ਦੀ ਕਦਰ ਉਥੋਂ ਤਕ ਹੱਜਾਮ ਦੇ ਕੰਮ ਵਾਲੀ ਹੀ ਹੈ ਜਿਥੋਂ ਤਕ ਆਪਣੇ ਕੰਮ ਤੋਂ ਰੋਟੀ-ਰੋਜ਼ੀ ਕਮਾਉਣ ਦਾ ਸਭਨਾਂ ਨੂੰ ਸਮਾਨ ਅਧਿਕਾਰ ਹੈ।
3. ਕਿ ਕਿਰਤ ਦਾ ਜੀਵਨ, ਅਰਥਾਤ, ਹਲਵਾਹਕ ਦਾ ਅਤੇ ਸ਼ਿਲਪਕਾਰ ਦਾ ਜੀਵਨ ਜਿਊਣਯੋਗ ਜੀਵਨ ਹੈ।

ਇਨ੍ਹਾਂ ਵਿਚੋਂ ਪਹਿਲੀ ਸਿਖਿਆ ਦਾ ਮੈਨੂੰ ਇਲਮ ਸੀ। ਦੂਜੀ ਨੂੰ ਮੈਂ ਮੱਧਮ ਤਰ੍ਹਾਂ ਸਮਝ ਲਿਆ ਹੋਇਆ ਸੀ। ਤੀਜੀ ਮੈਨੂੰ ਕਦੇ ਅਹੁੜੀ ਹੀ ਨਹੀਂ ਸੀ। 'ਅੰਟੂ ਦਿਸ ਲਾਸਟ' ਨੇ ਮੇਰੇ ਲਈ ਇਹ ਗੱਲ ਚਿੱਟੇ ਦਿਨ ਵਾਂਗ ਸਾਫ ਕਰ ਦਿੱਤੀ ਕਿ ਦੂਜੀ ਤੇ ਤੀਜੀ ਸਿਖਿਆ ਪਹਿਲੀ ਵਿਚ ਹੀ ਸ਼ਾਮਿਲ ਹੈ। ਮੈਂ ਪਹੁ-ਫੁਟਾਲੇ, ਇਨ੍ਹਾਂ ਅਸੂਲਾਂ ਨੂੰ ਸਾਕਾਰਨ ਲਈ ਜਾਗਿਆ।

**ਆਪ ਬੀਤੀ,** ਪੰਨੇ **220-21**

# 29. ਨਾਰਾਇਨਸਾਮੀ

ਨਾਰਾਇਨਸਾਮੀ ਦੀ ਮੌਤ ਹੋ ਗਈ ਹੈ[1], ਪਰ ਮਰ ਕੇ ਵੀ ਉਹ ਜਿਊਂਦੇ ਹਨ। ਉਹ ਦੇਹ ਰੂਪ ਵਿਚ ਮੌਜੂਦ ਨਹੀਂ ਹਨ, ਪਰ ਆਪਣੇ ਪਿਛੇ ਇਕ ਅਮਰ ਨਾਂ ਛੱਡ ਗਏ ਹਨ। ਜੰਮਣਾ ਤੇ ਮਰਨਾ ਤਾਂ ਸਭਨਾਂ ਦੀ ਹੀ ਹੋਣੀ ਹੈ। ਜੇ ਇਸ ਮਾਮਲੇ ਨੂੰ ਡੂੰਘੀ ਤਰ੍ਹਾਂ ਵਿਚਾਰੀਏ, ਇਹ ਮੌਤ ਭਾਵੇਂ ਜਲਦੀ ਆ ਜਾਵੇ ਜਾਂ ਦੇਰ ਨਾਲ, ਇਹ ਦੁੱਖ ਜਾਂ ਖੁਸ਼ੀ ਮਨਾਉਣ ਦਾ ਕਾਰਨ ਨਹੀਂ ਬਣਨੀ ਚਾਹੀਦੀ। ਇਸ ਦੇ ਉਲਟ, ਕਮਿਊਨਿਟੀ ਦੀ ਸੇਵਾ ਕਰਦਿਆਂ ਜਾਂ ਕਿਸੇ ਹੋਰ ਉੱਤਮ ਮਨੋਰਥ ਦੀ ਪ੍ਰਾਪਤੀ ਲਈ ਜਤਨ ਕਰਦਿਆਂ ਮਰਨਾ ਅਸਲ ਵਿਚ ਮਰਨਾ ਨਹੀਂ ਸਗੋਂ ਜਿਊਣਾ ਹੈ। ਕੀ ਕੋਈ ਅਜਿਹਾ ਦੇਸ਼ਭਗਤ ਹਿੰਦੁਸਤਾਨੀ ਹੈ ਜਿਹੜਾ ਆਪਣੀ ਮਾਤਭੂਮੀ ਲਈ ਮਰ ਜਾਣ ਲਈ ਤਿਆਰ ਨਹੀਂ ? ਨਿਰਸੰਦੇਹ ਹੀ, ਕੋਈ ਵੀ ਨਹੀਂ। ਜੇ ਇਹ ਜਜ਼ਬਾ ਸਾਡੇ ਵਿਚ ਨਹੀਂ ਤਾਂ ਅਸੀਂ ਦੇਸ਼ਭਗਤ ਹੋਣ ਦਾ ਦਾਹਵਾ ਨਹੀਂ ਕਰ ਸਕਦੇ।

ਨਾਰਾਇਨਸਾਮੀ ਨੇ ਬੜਾ ਦੁੱਖ ਭੋਗਿਆ, ਡੈੱਕ ਉਤੇ ਸਫਰ ਖਤਰਿਆਂ-ਭਰਿਆ ਹੁੰਦਾ ਹੈ, ਅਤੇ ਇਸ ਸੂਰਤ ਵਿਚ ਹੋਰ ਵੀ ਵਧੇਰੇ ਜੇ ਬੰਦੇ ਕੋਲ ਕਾਫੀ ਬਸਤਰ ਵੀ ਨਾ ਹੋਣ। ਨਾਰਾਇਨਸਾਮੀ ਨੇ ਮਾਂ-ਭੂਮੀ ਵਾਸਤੇ ਇਸ ਤਰ੍ਹਾਂ ਦਾ ਜਹਾਜ਼ੀ ਸਫਰ ਕੀਤਾ।

1. ਉਹ 16-10-1910 ਨੂੰ ਪੂਰੇ ਹੋਏ।

ਉਹ ਆਖਰੀ ਸਾਹ ਤਕ ਦੁੱਖਾਂ ਦਾ ਸਾਹਮਣਾ ਕਰਕੇ ਚਲਾਣਾ ਕਰ ਗਏ। ਅਸੀਂ ਉਨ੍ਹਾਂ ਨੂੰ ਸੱਚਾ ਸਤਿਆਗ੍ਰਹੀ ਗਿਣਾਂਗੇ। ਅਸੀਂ ਮਹਾਨ ਤੋਂ ਮਹਾਨ ਸਤਿਆਗ੍ਰਹੀ ਦੇ ਸੰਬੰਧ ਵਿਚ ਵੀ ਜੋ ਸ਼ਬਦ ਨਹੀਂ ਵਰਤ ਸਕਦੇ, ਉਨ੍ਹਾਂ ਨੂੰ ਨਾਰਾਇਨਸਾਮੀ ਉਤੇ ਲਾਗੂ ਕਰਨਾ ਬਹੁਤ ਉਚਿਤ ਹੋਵੇਗਾ। ਉਹ ਇਕ ਪੂਰਨ ਸਤਿਆਗ੍ਰਹੀ ਦੀ ਮੌਤ ਮਰੇ। ਇਥੋਂ ਤਕ ਕਿ ਕੱਟੜ ਤੋਂ ਕੱਟੜ ਸਤਿਆਗ੍ਰਹੀ ਵੀ ਸਾਡੀ ਸਲਾਹੁਤਾ ਦਾ ਇਸੇ ਸੂਰਤ ਵਿਚ ਹੱਕਦਾਰ ਹੋਵੇਗਾ ਜੇ ਉਹ ਆਪਣੀ ਸ੍ਰੇਸ਼ਟ ਸਮਰੱਥਾ ਪੂਰੀ ਤਰ੍ਹਾਂ ਸਿੱਧ ਕਰ ਦੇਵੇ।

ਨਾਗੱਪਨ ਨੇ ਮਰ ਕੇ ਅਮਰਪਦ ਪ੍ਰਾਪਤ ਕੀਤਾ। ਇਵੇਂ ਹੀ ਨਾਰਾਇਨਸਾਮੀ ਨੇ ਅਮਰ ਪ੍ਰਸਿੱਧੀ ਖੱਟੀ। ਉਨ੍ਹਾਂ ਦੇ ਪੂਰਾ ਹੋ ਜਾਣ ਉਤੇ ਉਨ੍ਹਾਂ ਦੇ ਪਰਿਵਾਰ ਦਾ ਦੁੱਖ ਵੰਡਾਉਂਦਿਆਂ ਅਸੀਂ ਉਨ੍ਹਾਂ ਨੂੰ ਵਧਾਈਆਂ ਵੀ ਦਿਆਂਗੇ। ਨਾਗੱਪਨ ਤੇ ਨਾਰਾਇਨਸਾਮੀ ਨੂੰ ਜਨਮ ਦੇਣ ਵਾਲੀਆਂ ਮਾਵਾਂ ਦੀ ਕੀਰਤੀ ਨੂੰ ਚਾਰ ਚੰਨ ਲੱਗਣ।

ਭਾਵੇਂ ਅਸੀਂ ਇਵੇਂ ਸੋਚਦੇ ਹਾਂ ਕਿ ਨਾਰਾਇਨਸਾਮੀ ਪਵਿੱਤਰ ਮੌਤ ਮਰੇ ਹਨ ਜਿਥੋਂ ਤਕ ਟ੍ਰਾਂਸਵਾਲ ਸਰਕਾਰ ਦਾ ਸੰਬੰਧ ਹੈ, ਉਹਨੂੰ ਕਾਨੂੰਨੀ ਕਤਲ ਲਈ ਅਪਰਾਧੀ ਠਹਿਰਾਇਆ ਜਾ ਸਕਦਾ ਹੈ। ਜੇ ਕੋਈ ਕਿਸੇ ਹੋਰ ਵਿਅਕਤੀ ਨੂੰ ਅਜਿਹੇ ਹਾਲਾਤ ਵਿਚ ਰੱਖਦਾ ਹੈ ਜਿਹੜੇ ਉਹਦੀ ਮੌਤ ਦਾ ਕਾਰਨ ਬਣਦੇ ਹਨ, ਤਦ ਪਹਿਲੇ ਉਤੇ ਦੂਜੀ ਦੀ ਮੌਤ ਦਾ ਦੋਸ਼ ਲਾਇਆ ਜਾ ਸਕਦਾ ਹੈ। ਨਾਰਾਇਨਸਾਮੀ ਨਾਲ ਵੀ ਇਹੋ ਗੱਲ ਵਾਪਰੀ। ਉਸ ਨੂੰ ਤੇ ਉਸ ਦੇ ਸਾਥੀਆਂ ਨੂੰ ਪਹਿਲਾਂ, ਡਰਬਨ ਤੇ ਪੋਰਟ ਏਲਜ਼-ਬਿਥ, ਫੇਰ ਉਥੋਂ ਕੇਪ ਟਾਊਨ, ਕੇਂਪ ਟਾਊਨ ਤੋਂ ਮੁੜ ਡਰਬਨ ਲਿਜਾਇਆ ਗਿਆ। ਰਿਹਾਇਸ਼, ਬਸਤਰਾਂ ਤੇ ਖੁਰਾਕ ਦੇ ਸੰਬੰਧ ਵਿਚ ਬੇਅੰਤ ਮੁਸ਼ਕਲਾਂ ਸਨ। ਜੇ ਹਿੰਦੁਸਤਾਨੀ ਭਾਈਚਾਰਾ ਦੂਜੇ ਹਿੰਦੁਸਤਾਨੀਆਂ ਨੂੰ ਬਸਤਰ, ਖੁਰਾਕ ਮੁਹੱਈਆ ਨਾ ਕਰਦਾ, ਉਨ੍ਹਾਂ ਨੂੰ ਵੀ ਇਸੇ ਹੋਣੀ ਦਾ ਸਾਹਮਣਾ ਕਰਨਾ ਪੈਣਾ ਸੀ। ਇਸ ਤਰ੍ਹਾਂ ਵਰਤਦਿਆਂ, ਟ੍ਰਾਂਸਵਾਲ ਸਰਕਾਰ ਅੱਤ ਬੇਰਹਿਮੀ ਵਰਤਣ ਦੀ ਦੋਸ਼ੀ ਹੈ ਅਤੇ ਉਹਦੀ ਬੇਰਹਿਮੀ ਦਾ ਸਿੱਟਾ ਨਾਰਾਇਨਸਾਮੀ ਦੀ ਮੌਤ ਵਿਚ ਨਿਕਲਿਆ। ਇਸੇ ਲਈ ਅਸੀਂ ਇਸ ਸਰਕਾਰ ਨੂੰ ਕਾਤਲ ਠਹਿਰਾਉਂਦੇ ਹਾਂ। ਕਿਉਂ ਜੁ ਇਹਦੇ ਵਿਰੁੱਧ ਕੋਈ ਕਾਨੂੰਨੀ ਕਾਰਵਾਈ ਨਹੀਂ ਕੀਤੀ ਜਾ ਸਕਦੀ, ਅਸੀਂ ਇਹਨੂੰ ਕਾਨੂੰਨੀ ਕਤਲ ਗ਼ਰਦਾਨਦੇ ਹਾਂ।

ਇਸ ਤਰ੍ਹਾਂ ਨਾਗੱਪਨ ਤੇ ਨਾਰਾਇਨਸਾਮੀ ਸਾਥੋਂ ਵਿਛੜ ਗਏ ਹਨ। ਤਾਮਿਲ ਕਮਿਊਨਿਟੀ ਦੂਜੇ ਹਿੰਦੁਸਤਾਨੀਆਂ ਨੂੰ ਵਧਦੇ ਹੋਏ ਰੂਪ ਵਿਚ ਆਪਣਾ ਰਿਣੀ ਬਣਾ ਰਹੀ ਹੈ। ਉਹ ਆਪਣੇ ਆਪ ਲਈ ਨਿੱਤ ਨਵਾਂ ਜੱਸ ਖੱਟਦਿਆਂ ਉੱਚ ਦੁਮਾਲੜੀ ਬਣ ਰਹੀ ਹੈ। ਇਸ ਤੋਂ ਪਿਛੋਂ ਹੁਣ ਤਾਮਿਲ ਕਮਿਊਨਿਟੀ ਦੀਆਂ ਸੇਵਾਵਾਂ ਲਈ ਲੋੜੀਂਦਾ ਇਵਜ਼ਾਨਾ ਦੇਣਾ ਕਿਵੇਂ ਸੰਭਵ ਹੋਵੇਗਾ ? ਦੂਜੇ ਹਿੰਦੁਸਤਾਨੀ ਇਸ ਤੋਂ ਸਬਕ ਸਿਖਣ ਤਾਂ ਚੰਗਾ ਹੋਵੇਗਾ; ਉਹ ਇਨ੍ਹਾਂ ਵਲੋਂ ਪਾਏ ਗਏ ਪੂਰਨਿਆਂ ਉਤੇ ਚੱਲਦਿਆਂ ਆਪਣੀ ਮਾਂ-ਭੂਮੀ ਲਈ ਚੁੱਪ-ਚਪੀਤੇ ਦੁੱਖ ਭੋਗਣਾ ਸਿਖਣ। ਜੇ ਅਜਿਹਾ ਨਹੀਂ ਕਰਦੀ ਤਾਂ (ਇੰਡੀਅਨ) ਕਮਿਊਨਿਟੀ ਆਪਣੇ ਆਪ ਲਈ ਨਮੋਸ਼ੀ ਖੱਟੇਗੀ।

**(ਗੁਜਰਾਤੀ ਵਿਚੋਂ) ਇੰਡੀਅਨ ਓਪੀਨੀਅਨ, 22-10-1907**

# 30. ਸ੍ਰੀ ਅਬਦੁੱਲਾ ਹਾਜ਼ੀ ਆਦਮ

ਨਟਾਲ ਦੀ ਇੰਡੀਅਨ ਕਮਿਊਨਿਟੀ ਵਿਚ ਇਕ ਸਭ ਤੋਂ ਮਹਾਨ ਹਸਤੀ ਨਹੀਂ ਰਹੀ। ਸ੍ਰੀ ਅਬਦੁੱਲਾ ਹਾਜ਼ੀ ਆਦਮ ਝਾਵੇਰੀ[1], ਜਿਨ੍ਹਾਂ ਦਾ ਸੰਬੰਧ ਉੱਘੀ ਫਰਮ ਦਾਦਾ ਅਬਦੁੱਲਾ ਐਂਡ ਕੰਪਨੀ ਨਾਲ ਸੀ, 58 ਦੀ ਉਮਰੇ ਪਿਛਲੇ ਸੋਮਵਾਰ ਆਪਣੀ ਵਿਧਵਾ, ਸਮੁੱਚੀ ਇੰਡੀਅਨ ਕਮਿਊਨਿਟੀ ਅਤੇ ਆਪਣੇ ਕਈ ਯੂਰਪੀਅਨ ਮਿੱਤਰਾਂ ਨੂੰ ਆਪਣੇ ਪਿਛੇ ਸੋਗ ਮਨਾਉਣ ਲਈ ਛੱਡ ਕੇ ਚਲਾਣਾ ਕਰ ਗਏ ਹਨ। ਮਰਹੂਮ ਨਾਲ ਨਟਾਲ ਦੇ ਹਿੰਦੁਸਤਾਨੀਆਂ ਦਾ ਰਾਜਸੀ ਅਤੇ ਤਿਜਾਰਤੀ ਜੀਵਨ ਜੁੜਿਆ ਹੋਇਆ ਸੀ। ਉਹ ਨਟਾਲ ਵਿਚ ਜਾ ਕੇ ਵੱਸਣ ਵਾਲੇ ਪਹਿਲੇ ਆਜ਼ਾਦ ਹਿੰਦੁਸਤਾਨੀਆਂ ਵਿਚੋਂ ਇਕ ਸਨ। ਉਨ੍ਹਾਂ ਤੋਂ ਤੁਰਤ ਹੀ ਪਿਛੋਂ ਮਰਹੂਮ ਸ੍ਰੀ ਅਬੂਬਕਰ ਅਮੋਦ[2] ਇਥੇ ਆ ਵੱਸੇ। ਸ੍ਰੀ ਅਬਦੁੱਲਾ ਹਾਜ਼ੀ ਆਦਮ, ਆਪਣੇ ਭਾਈਵਾਲਾਂ ਨਾਲ ਮਿਲ ਕੇ ਬੀਤੀ ਸਦੀ ਦੇ ਆਖਰੀ ਦਹਾਕੇ ਵਿਚ ਪੂਰੇ ਦੱਖਣੀ ਅਫਰੀਕਾ ਵਿਚ ਸੌ-ਵਿਸਵੇ ਸਭ ਤੋਂ ਵੱਡੇ ਹਿੰਦੁਸਤਾਨੀ ਕਾਰੋਬਾਰ ਦੇ ਮਾਲਕ ਸਨ। ਉਨ੍ਹਾਂ ਦੀ ਫਰਮ ਦੀਆਂ ਇਕ ਸਮੇਂ ਘੱਟੋ ਘੱਟ ਪੰਦਰਾਂ ਸ਼ਾਖਾਂ ਸਨ ਜਿਨ੍ਹਾਂ ਦਾ ਕਰੋੜਾਂ ਪੌਂਡ ਦਾ ਕਾਰੋਬਾਰ ਇੰਗਲੈਂਡ, ਜਰਮਨੀ ਤੇ ਇੰਡੀਆ ਨਾਲ ਹੁੰਦਾ ਸੀ। ਦੱਖਣੀ ਅਫਰੀਕਾ ਵਿਚ ਜਹਾਜ਼ਾਂ ਦੇ ਮਾਲਕ ਹੋਣ ਵਾਲੇ ਉਹ ਪਹਿਲੇ ਹਿੰਦੁਸਤਾਨੀ ਸਨ। ਉਨ੍ਹਾਂ ਕੋਰਲੈਂਡ ਤੇ ਖੇਡਾਈਵ ਨਾਂ ਦੇ ਜਹਾਜ਼ ਖਰੀਦ ਲਏ ਸਨ। ਸ੍ਰੀ ਅਬਦੁੱਲਾ ਹਾਜੀ ਆਦਮ ਦੀ ਰਾਜਸੀ ਯੋਗਤਾ ਵੀ ਉਨ੍ਹਾਂ ਦੀ ਕਾਰੋਬਾਰੀ ਯੋਗਤਾ ਜੇਡੀ ਹੀ ਸੀ। ਉਹ ਨਟਾਲ ਇੰਡੀਅਨ ਕਾਂਗਰਸ ਦੇ ਮੋਢੀ ਪ੍ਰਧਾਨ ਸਨ। ਆਪਣੀ ਮਾਂ-ਬੋਲੀ ਵਿਚ ਉਹ ਉੱਚੇ ਦਰਜੇ ਦੇ ਬੁਲਾਰੇ ਸਨ। ਉਨ੍ਹਾਂ ਦਾ ਅੰਗਰੇਜ਼ੀ ਦਾ ਗਿਆਨ ਭਾਵੇਂ ਸਬੱਬ ਨਾਲ ਹੀ ਪ੍ਰਾਪਤ ਸੀ, ਉਹ ਅੰਗਰੇਜ਼ੀ ਵਿਚ ਬਾ-ਦਲੀਲ ਗੱਲਬਾਤ ਜਾਰੀ ਰੱਖ ਸਕਦੇ ਸਨ ਅਤੇ ਆਪਣਾ ਨੁਕਤਾ ਜ਼ੋਰ ਨਾਲ ਪੇਸ਼ ਕਰਨ ਲਈ ਉਚਿਤ ਦ੍ਰਿਸ਼ਟਾਂਤ ਦੇਂਦੇ। ਉਨ੍ਹਾਂ ਦੀ ਪ੍ਰਮੁੱਖਤਾ ਵਿਚ ਕਈ ਵਫ਼ਦ ਨਟਾਲ ਸਰਕਾਰ ਨੂੰ ਮਿਲੇ, ਖ਼ਾਸ ਕਰਕੇ ਜਦੋਂ ਮਰਹੂਮ ਸਰ ਜਾਹਨ ਰੋਬਿਨਸਨ ਪ੍ਰਧਾਨ ਮੰਤਰੀ ਦੇ ਅਹੁਦੇ ਉਤੇ ਲੱਗੇ ਹੋਏ ਸਨ। ਉਹ ਭਾਵੇਂ ਬੀਮਾਰ ਸਨ, ਉਨ੍ਹਾਂ ਨੇ ਤਾਜ-

---

1. ਉਨ੍ਹਾਂ ਨੇ 1893 ਵਿਚ ਅੰਗ੍ਰੇਜ਼ ਵਕੀਲ ਸਾਹਮਣੇ ਆਪਣਾ ਮੁਕੱਦਮਾ ਰੱਖਣ ਦੇ ਸਿਲਸਿਲੇ ਵਿਚ ਗਾਂਧੀ ਜੀ ਨੂੰ ਦੱਖਣੀ ਅਫਰੀਕਾ ਸੱਦਿਆ ਸੀ।
2. ਅਬੂਬਕਰ ਅਮੋਦ ਜ਼ਾਵੇਰੀ, ਟਰਾਂਸਵਾਲ ਵਿਖੇ ਆ ਕੇ ਵੱਸਣ ਵਾਲਾ ਇਕ ਪਹਿਲਾ ਹਿੰਦੁਸਤਾਨੀ, ਰੇਸ਼ਮੀ ਤੇ ਫੈਂਸੀ ਮਾਲ ਦਾ ਮੁੱਖੀ ਤਾਜਰ, ਅਤੇ ਟਰਾਂਸਵਾਲ ਵਿਖੇ ਜ਼ਮੀਨੀ ਜਾਇਦਾਦ ਦਾ ਮਾਲਕ ਇਕੋ-ਇਕ ਹਿੰਦੁਸਤਾਨੀ: ਉਨ੍ਹਾਂ ਇਥੋਂ ਕੱਢੇ ਜਾਣ ਵਾਲੇ ਪੀੜਿਤ ਹਿੰਦੁਸਤਾਨੀਆਂ ਨੂੰ ਆਪਣੇ ਜਹਾਜ਼ਾਂ ਵਿਚ ਮੁਫਤ ਦੇਸ਼ ਪੁਚਾਇਆ, ਇਥੋਂ ਤਕ ਕਿ ਰਾਹ ਲਈ ਖੁਰਾਕ ਤੇ ਧਨ ਵੀ ਦਿੱਤਾ।

ਪੋਸ਼ੀ ਦੀ ਰਸਮ ਦੇ ਬਾਈਕਾਟ ਵਿਚ ਸਰਗਰਮ ਤੇ ਵਧ ਚੜ੍ਹ ਕੇ ਹਿੱਸਾ ਲਿਆ ਅਤੇ ਇਕੱਤ੍ਰਤਾਵਾਂ ਵਿਚ ਪਹਿਲਾਂ ਨਾਲੋਂ ਜੋਸ਼ ਨਾਲ ਤਕਰੀਰਾਂ ਕੀਤੀਆਂ। ਉਨ੍ਹਾਂ ਦੇ ਮਜ਼ਹਬੀ ਉਤਸਾਹ ਦਾ ਜ਼ਿਕਰ ਕੀਤੇ ਬਿਨਾਂ ਸ੍ਰੀ ਅਬਦੁੱਲਾ ਹਾਜ਼ੀ ਆਦਮ ਦਾ ਕੋਈ ਵੀ ਬ੍ਰਿਤਾਂਤ ਮੁਕੰਮਲ ਨਹੀਂ ਹੋ ਸਕਦਾ। ਜ਼ਿੰਦਗੀ ਵਿਚ ਉਨ੍ਹਾਂ ਨੂੰ ਸਭ ਤੋਂ ਵੱਡੀ ਖੁਸ਼ੀ ਸੌ-ਵਿਸਵੇ ਧਾਰਮਕ ਤੇ ਦਾਰਸ਼ਨਿਕ ਚਰਚਾ ਵਿਚ ਹਿੱਸਾ ਲੈਣ ਤੋਂ ਮਿਲਦੀ ਸੀ। ਉਹ ਬਹਿਸ ਕਰਨ ਵਾਲਿਆਂ ਸਾਹਮਣੇ ਅਰਬ ਦੇ ਰਸੂਲ ਦੇ ਮਜ਼ਹਬ ਦੀਆਂ ਖ਼ੂਬਸੂਰਤ ਗੱਲਾਂ ਰੱਖਣ ਦਾ ਕੋਈ ਵੀ ਮੌਕਾ ਖੁੰਝਣ ਨਾ ਦਿੰਦੇ।

ਅਸੀਂ ਮਰਹੂਮ ਸ੍ਰੀ ਅਬਦੁੱਲਾ ਹਾਜ਼ੀ ਆਦਮ ਦੇ ਪਰਿਵਾਰ ਨੂੰ ਆਪਣਾ ਅਫਸੋਸ ਪੇਸ਼ ਕਰਦੇ ਹਾਂ।

**ਇੰਡੀਅਨ ਓਪੀਨੀਅਨ, 3-2-1912**

# 31. ਗੋਪਾਲ ਕ੍ਰਿਸ਼ਨ ਗੋਖਲੇ

ਇਸ ਰੇਖਾ-ਚਿੱਤਰ ਦਾ ਵਿਸ਼ਾ ਏਡਾ ਮੰਨਿਆ-ਦੰਨਿਆ ਹੈ ਕਿ ਇਹ ਖੋਲ੍ਹ ਕੇ ਦੱਸਣਾ ਹੀ ਵਾਧੂ ਜਿਹਾ ਲੱਗਦਾ ਹੈ ਕਿ ਗੋਖਲੇ ਕੌਣ ਤੇ ਕਿਸ ਤਰ੍ਹਾਂ ਦਾ ਸੀ। ਦੱਖਣੀ ਅਫਰੀਕੀ ਹਿੰਦੁਸਤਾਨੀਆਂ ਦੀਆਂ ਮੁਸ਼ਕਲਾਂ ਵਿਚ ਜੋ ਹਮਦਰਦੀ ਉਨ੍ਹਾਂ ਨੇ ਦਿਖਾਈ ਅਤੇ ਉਨ੍ਹਾਂ ਦੇ ਕਾਜ ਦੀ ਜੋ ਨਿਰੰਤਰ ਵਕਾਲਤ ਕੀਤੀ, ਉਹਦੇ ਲਈ ਹਿੰਦੁਸਤਾਨੀ ਭਾਈਚਾਰਾ ਉਨ੍ਹਾਂ ਨੂੰ ਡੂੰਘੀ ਕ੍ਰਿਤੱਗਤਾ ਨਾਲ ਯਾਦ ਕਰਦਾ ਹੈ। ਉਨ੍ਹਾਂ ਨੂੰ ਸਦਾ ਇਕ ਅਜਿਹੇ ਆਦਮੀ ਵਜੋਂ ਯਾਦ ਕੀਤਾ ਜਾਂਦਾ ਰਹੇਗਾ ਜਿਨ੍ਹਾਂ ਨੇ ਨਟਾਲ ਲਈ ਹਿੰਦੁਸਤਾਨ ਵਿਖੇ ਮਸ਼ਰੂਤ ਕਾਮਿਆਂ ਦੀ ਭਰਤੀ ਰੁਕਵਾਉਣ ਸੰਬੰਧੀ ਬਹੁਤ ਕੰਮ ਕੀਤਾ। ਪਿੱਛੇ ਜਿਹੇ ਸ੍ਰੀ ਗੋਖਲੇ ਨੇ ਆਪਣੀ ਸ਼ਕਤੀ ਹਿੰਦੁਸਤਾਨ ਵਿਚ ਹਰ ਬੱਚੇ ਨੂੰ ਮੁਫਤ ਤੇ ਲਾਜ਼ਮੀ ਸਿੱਖਿਆ ਪ੍ਰਦਾਨ ਕਰਨ ਲਈ ਇਕ ਬਿੱਲ ਵਾਇਸਰਾਏ ਦੀ ਕੌਂਸਲ ਵਿਚ ਪੇਸ਼ ਕਰਨ ਦੇ ਲੇਖੇ ਲਾ ਛੱਡੀ। ਉਹ ਭਾਵੇਂ ਅਸਫਲ ਰਹੇ, ਪਰ ਸ੍ਰੀ ਗੋਖਲੇ ਅਜਿਹੇ ਆਦਮੀ ਨਹੀਂ ਜਿਹੜੇ ਅਸਫਲਤਾ ਕਾਰਣ ਦਿਲ ਛੱਡ ਬਹਿਣ। ਜਦੋਂ ਉਨ੍ਹਾਂ ਨੇ ਜਾਣ ਲਿਆ ਕਿ ਇਸ ਬਿੱਲ ਦੀ ਕਿਸਮਤ ਉਤੇ ਮੋਹਰ ਲੱਗ ਗਈ ਹੋਈ ਹੈ, ਉਨ੍ਹਾਂ ਨੇ ਕੋਈ ਸ਼ਿਕਾਇਤ ਨਹੀਂ ਕੀਤੀ। ਕੌਂਸਲ ਸਾਹਮਣੇ ਆਪਣੀ ਤਕਰੀਰ ਵਿਚ ਉਨ੍ਹਾਂ ਆਖਿਆ : "ਮੈਨੂੰ ਮੁੱਢਲੇ ਜਤਨਾਂ ਬਾਰੇ ਉਸ ਵਾਰਤਾ ਦਾ ਚੰਗੀ ਤਰ੍ਹਾਂ ਇਲਮ ਹੈ, ਜਿਨ੍ਹਾਂ ਦੀ ਲੋੜ 1870 ਦਾ ਐਕਟ ਪਾਸ ਹੋਣ ਤੋਂ ਪਹਿਲਾਂ ਇੰਗਲੈਂਡ ਵਿਚ ਵੀ ਪਈ ਸੀ, ਇਸ ਲਈ ਨਾ ਕੋਈ ਸ਼ਿਕਾਇਤ ਹੈ, ਨਾ ਨਿਰਾਸਤਾ। ਨਾਲੇ, ਮੈਂ ਸਦਾ ਹੀ ਮਹਿਸੂਸ ਕੀਤਾ ਹੈ ਅਤੇ ਅਕਸਰ

ਆਖਿਆ ਹੈ ਕਿ ਹਿੰਦੁਸਤਾਨ ਵਿਚ ਸਾਡੀ ਪੀੜ੍ਹੀ ਦੇ ਲੋਕ ਆਪਣੀਆਂ ਅਸਫਲਤਾਵਾਂ ਨਾਲ ਵੀ ਆਪਣੇ ਦੇਸ਼ ਦੀ ਸੇਵਾ ਕਰਨ ਦੀ ਕੇਵਲ ਆਸ ਰੱਖ ਸਕਦੇ ਹਨ।" ਅਜਿਹੇ ਹਨ ਮਨੁੱਖ ਜਿਵੇਂ ਕਿ ਉਹ ਅੱਜ ਹਨ। ਉਨ੍ਹਾਂ ਦਾ ਜੀਵਨ ਮਾਤਭੂਮੀ ਦੀ ਸੇਵਾ ਦੇ ਲੇਖੇ ਲੱਗਿਆ ਹੈ, ਅਤੇ ਹਿੰਦੁਸਤਾਨ ਵਿਚ ਤੇ ਹੋਰਨੀਂ ਥਾਈਂ ਲਖੂਖਾਂ ਲੋਕਾਂ ਦੀ ਪ੍ਰਾਰਥਨਾ ਹੈ ਕਿ ਉਨ੍ਹਾਂ ਦੀ ਉਮਰ ਲੰਮੀ ਹੋਵੇ ਤੇ ਉਹ ਆਪਣਾ ਕੰਮ ਜਾਰੀ ਰੱਖਣ ਜੋ ਉਨ੍ਹਾਂ ਨੂੰ ਏਡਾ ਪਿਆਰਾ ਹੈ।

ਗੋਪਾਲ ਕ੍ਰਿਸ਼ਨ ਗੋਖਲੇ ਦਾ ਜਨਮ 1866 ਵਿਚ ਕੋਲ੍ਹਾਪੁਰ, ਹਿੰਦੁਸਤਾਨ, ਵਿਖੇ ਹੋਇਆ। ਉਨ੍ਹਾਂ ਦੇ ਮਾਪੇ ਗ਼ਰੀਬ ਸਨ, ਪਰ ਉਨ੍ਹਾਂ ਨੂੰ ਪੜ੍ਹਨ ਲਈ ਸਥਾਨਕ ਕਾਲਜ ਵਿਚ ਦਾਖ਼ਲ ਕਰਵਾਇਆ। ਉਹ ਬੜੇ ਸਫਲ ਵਿਦਿਆਰਥੀ ਸਨ ਅਤੇ ਉਨ੍ਹਾਂ ਨੇ ਐਲਫਿੰਸਟਨ ਕਾਲਜ, ਬੰਬਈ, ਤੋਂ ਅਤੇ ਅੰਸ਼ਕ ਤੌਰ ਤੇ ਦੱਕਨ ਕਾਲਜ, ਪੂਨਾ ਤੋਂ ਬੀ.ਏ. ਦੀ ਸਨਦ ਹਾਸਲ ਕੀਤੀ। ਆਪਣੀ ਸਨਦ ਪ੍ਰਾਪਤ ਕਰਨ ਪਿਛੋਂ, 1884 ਵਿਚ ਉਨ੍ਹਾਂ ਨੂੰ ਦੱਕਨ ਐਜੂਕੇਸ਼ਨ ਸੁਸਾਇਟੀ ਦਾ ਮੈਂਬਰ ਬਣਾ ਦਿੱਤਾ ਗਿਆ। ਇਸ ਸੁਸਾਇਟੀ ਦੇ ਜੀਵਨ ਭਰ ਲਈ ਬਣੇ ਮੈਂਬਰ ਫਰਗੂਸਨ ਕਾਲਜ ਵਿਚ ਅਤੇ ਇਸ ਸੁਸਾਇਟੀ ਵਲੋਂ ਚਲਾਏ ਜਾਂਦੇ ਸਕੂਲਾਂ ਵਿਚ 75 ਰੁਪਏ ਮਾਸਕ ਦੀ ਤਨਖਾਹ ਉਤੇ 20 ਸਾਲ ਸੇਵਾ ਕਰਨ ਲਈ ਵਚਨਬੱਧ ਹੁੰਦੇ ਹਨ। ਸ੍ਰੀ ਗੋਖਲੇ ਨੇ ਕੁਝ ਚਿਰ ਲਈ ਅੰਗ੍ਰੇਜ਼ੀ ਸਾਹਿਤ ਅਤੇ ਗਣਿਤ ਉਤੇ ਲੈਕਚਰ ਦਿੱਤੇ, ਪਰ ਆਪਣੇ ਸੇਵਾ-ਕਾਲ ਦੇ ਦੌਰਾਨ ਬਹੁਤਾ ਵਕਤ ਉਹ ਇਤਿਹਾਸ ਅਤੇ ਰਾਜਨੀਤਕ ਆਰਥਕਤਾ ਦੇ ਵਿਭਾਗ ਦੇ ਮੁੱਖੀ ਰਹੇ, ਵਿਸ਼ੇ ਜਿਨ੍ਹਾ ਵਿਚ ਉਨ੍ਹਾਂ ਨੇ ਸਰਬੰਗੀ ਨਿਪੁੰਨਤਾ ਪ੍ਰਾਪਤ ਕੀਤੀ ਹੋਈ ਸੀ ਅਤੇ ਉਹ ਇਨ੍ਹਾਂ ਦੇ ਵਿਸ਼ੇਸ਼ੱਗ ਸਮਝੇ ਜਾਂਦੇ ਹਨ। ਕੰਮ ਲਈ ਉਨ੍ਹਾਂ ਦਾ ਪਿਆਰ ਤੇ ਲਗਨ ਅਜਿਹੇ ਸਨ ਕਿ ਕਈ ਸਾਲ ਤਕ ਉਨ੍ਹਾਂ ਨੇ ਆਪਣੀਆਂ ਸਾਰੀਆਂ ਛੁੱਟੀਆਂ ਫੰਡ ਉਗਰਾਹੁਣ, ਲਗਾਤਾਰ ਸਫਰ ਕਰਨ, ਮੁਸ਼ਕਲਾਂ ਝਾਗਣ, ਅਤੇ ਬਦਸਲੂਕੀ ਸਹਿਣ ਕਰਨ ਦੇ ਲੇਖੇ ਲਾਈਆਂ। ਸ੍ਰੀ ਗੋਖਲੇ ਭਾਵੇਂ ਪ੍ਰਿੰਸੀਪਲ ਦੇ ਪਦ ਉਤੇ ਕਦੇ ਵੀ ਨਹੀਂ ਰਹੇ, ਪਰ ਕਾਲਜ ਦੇ ਮਾਮਲੇ ਚਲਾਉਣ ਦੇ ਸਿਲਸਿਲੇ ਵਿਚ ਉਹ ਵੱਡੇ ਅਸਰ-ਰਸੂਖ ਦੇ ਮਾਲਕ ਸਨ। ਫਰਗੂਸਨ ਕਾਲਜ ਵਿਚ ਪ੍ਰਵੇਸ਼ ਦੇ ਸਮੇਂ ਹੀ ਸ੍ਰੀ ਗੋਖਲੇ ਮਰਹੂਮ ਸ੍ਰੀ ਜਸਟਿਸ ਗਨਾਡੇ[1] ਦੇ ਪ੍ਰਭਾਵ ਹੇਠ ਆਏ, ਅਤੇ ਕਈ ਵਰ੍ਹੇ ਤਕ ਉਹ ਮਿਲ ਕੇ ਵੱਡੇ ਸੰਸਾਰ ਮਸਲੇ ਘੋਖਦੇ ਵਿਚਾਰਦੇ ਰਹੇ, ਅਤੇ ਖਾਸ ਤੌਰ ਤੇ ਹਿੰਦੁਸਤਾਨ ਨਾਲ ਸੰਬੰਧਤ ਮਸਲੇ। 1887 ਵਿਚ ਸ੍ਰੀ ਗਨਾਡੇ ਦੀ ਇੱਛਾ ਤੇ ਫੁੱਲ ਚੜ੍ਹਾਉਂਦਿਆਂ ਸ੍ਰੀ ਗੋਖਲੇ ਪੂਨਾ ਸਰਵਜਨਕ ਸਭਾ ਦੇ ਕੁਆਰਟਰਲੀ ਜਨਰਲ ਦੇ ਸੰਪਾਦਕ ਬਣ ਗਏ। ਪਰਿਣਾਮ ਸਰੂਪ ਉਹ ਦੱਕਨ ਸਭਾ ਦੇ ਆਨਰੇਰੀ ਸਕੱਤਰ ਬਣ ਗਏ। ਉਹ ਚਾਰ ਵਰ੍ਹੇ ਤਕ ਪੂਨਾ ਦੇ ਇਕ ਐਂਗਲੋ-ਮਰਾਠੀ ਸਪਤਾਹਕ

1. ਮਹਾਦੇਵ ਗੋਵਿੰਦ ਗਨਾਡੇ [1842-1901] : ਅਰਥ ਸ਼ਾਸਤ੍ਰੀ, ਇਤਿਹਾਸਕਾਰ ਤੇ ਸਮਾਜ ਸੁਧਾਰਕ; ਅਤੇ ਇੰਡੀਅਨ ਨੈਸ਼ਨਲ ਕਾਂਗਰਸ ਦੇ ਮੋਢੀਆਂ ਵਿਚੋਂ ਇਕ; 1893 ਵਿਚ ਬੰਬਈ ਹਾਈਕੋਰਟ ਦੇ ਜੱਜ ਬਣੇ; "ਰਾਈਜ਼ ਆਫ ਮਰਾਠਾ ਪਾਵਰ", "ਐਸੇਜ਼ ਇਨ ਇੰਡੀਅਨ ਇਕਨਾਮਿਕਸ" ਤੇ ਹੋਰ ਕਈ ਪੁਸਤਕਾਂ ਦੇ ਲੇਖਕ।

'ਸੁਧਾਰਕ' ਦੇ ਇਕ ਸੰਪਾਦਕ ਲੱਗੇ ਰਹੇ। ਉਹ ਚਾਰ ਸਾਲ ਹੀ ਬੰਬਈ ਪ੍ਰੋਵਿੰਸ਼ਲ ਕੌਂਸਲ ਦੇ ਸਕੱਤਰ ਰਹੇ, ਅਤੇ ਜਦੋਂ 1895 ਵਿਚ ਇੰਡੀਅਨ ਨੈਸ਼ਨਲ ਕਾਂਗਰਸ ਨੇ ਪੂਨਾ ਵਿਖੇ ਆਪਣਾ ਗਿਆਰ੍ਹਵਾਂ ਸਮਾਗਮ ਕੀਤਾ, ਸ੍ਰੀ ਗੋਖਲੇ ਨੂੰ ਇਸ ਦਾ ਸਕੱਤਰ ਚੁਣਿਆ ਗਿਆ। 1897 ਵਿਚ ਉਨ੍ਹਾਂ ਨੂੰ ਬੰਬਈ ਦੀਆਂ ਕੁਝ ਹੋਰ ਉੱਘੀਆਂ ਲੋਕ-ਸ਼ਖ਼ਸੀਅਤਾਂ ਦੇ ਨਾਲ ਇੰਗਲੈਂਡ ਜਾਣ ਲਈ ਚੁਣਿਆਂ ਗਿਆ ਜਿਥੇ ਜਾ ਕੇ ਉਨ੍ਹਾਂ ਨੇ ਇੰਡੀਅਨ ਐਕਸ-ਪੈਂਡੀਚਰ ਬਾਰੇ ਵੈਲਬੀ ਕਮਿਸ਼ਨ ਸਾਹਮਣੇ ਗਵਾਹੀ ਦੇਣੀ ਸੀ। ਉਥੇ ਉਹ, ਆਪਣੀ ਸ਼ਾਨਦਾਰ ਸਿਖਲਾਈ ਦਾ ਸਦਕਾ, ਮਾਹਿਰ ਕਮਿਸ਼ਨ ਵਲੋਂ ਸਵਾਲਾਂ ਦੀ ਸਖਤ ਬੁਛਾੜ ਦਾ ਵਾਰ ਝੱਲ ਸਕੇ, ਅਤੇ ਅਸੂਲਾਂ ਸੰਬੰਧੀ ਆਪਣੀ ਮੁਕੰਮਲ ਪਕੜ ਅਤੇ ਵੇਰਵੇ ਸੰਬੰਧੀ ਆਪਣੀ ਨਿਪੁੰਨਤਾ ਦਰਸਾਈ। ਇਸ ਮਨੁੱਖ ਦਾ ਆਚਰਣ ਉਨ੍ਹਾਂ ਦੇ ਕੁਝ ਪੱਤਰਾਂ ਵਿਚ ਪ੍ਰਤੱਖ ਹੈ ਜੋ ਉਨ੍ਹਾਂ ਨੇ ਹਿੰਦੁਸਤਾਨ ਵਿਚ ਪਲੇਗ ਸੰਬੰਧੀ ਸ਼ਾਸਨ ਬਾਰੇ ਬ੍ਰਿਟਿਸ਼ ਪ੍ਰੈਸ ਨੂੰ ਸੰਬੋਧਤ ਕੀਤੇ ਸਨ। ਜਦੋਂ ਉਹ ਹਿੰਦੁਸਤਾਨ ਪਰਤੇ, ਉਨ੍ਹਾਂ ਨੂੰ ਆਪਣੇ ਇਲਜ਼ਾਮ ਤੱਥਾਂ ਦੀ ਮਦਦ ਨਾਲ ਸਾਬਤ ਕਰਨ ਲਈ ਕਿਹਾ ਗਿਆ। ਪਰ ਜਦੋਂ ਉਨ੍ਹਾਂ ਦੇ ਮਿੱਤਰ ਜਿਨ੍ਹਾਂ ਨੇ ਉਨ੍ਹਾਂ ਨੂੰ ਜਾਣਕਾਰੀ ਮੁਹੱਈਆ ਕੀਤੀ ਸੀ, ਉਨ੍ਹਾਂ ਦੀ ਹਿਮਾਇਤ ਲਈ ਨਾ ਨਿੱਤਰੇ, ਤਾਂ ਸ੍ਰੀ ਗੋਖਲੇ ਨੇ ਸਰਬਜਨਕ ਜੀਵਨ ਦੀਆਂ ਉੱਤਮ ਪਰੰਪਰਾਵਾਂ ਅਨੁਸਾਰ ਅਮਲ ਕੀਤਾ ਅਤੇ ਖੁਲ੍ਹੇ ਦਿਲ ਨਾਲ ਖਿਮਾਂ ਮੰਗੀ। ਸਾਊਆਂ ਵਾਲੇ ਏਸ ਕਰਮ ਲਈ, ਕੁਝ ਹਲਕਿਆਂ ਵਿਚ ਸ੍ਰੀ ਗੋਖਲੇ ਦੀ ਮਸ਼ਹੂਰੀ ਨੂੰ ਹਾਨੀ ਪੁੱਜੀ। 1900 ਤੇ 1901 ਵਿਚ ਉਨ੍ਹਾਂ ਨੇ ਬੰਬਈ ਵਿਧਾਨ ਸਭਾ ਦੇ ਚੁਣੇ ਹੋਏ ਮੈਂਬਰ ਦੀ ਹੈਸੀਅਤ ਵਿਚ ਬੜਾ ਲਾਭਦਾਇਕ ਕੰਮ ਕੀਤਾ। 1902 ਵਿਚ ਉਨ੍ਹਾਂ ਨੂੰ ਸੁਪ੍ਰੀਮ ਲੈਜਿਸਲੇਟਿਵ ਕੌਂਸਲ ਦਾ ਮੈਂਬਰ ਚੁਣਿਆ ਗਿਆ, ਕੌਂਸਲ ਜਿਸ ਦੀ ਪ੍ਰਧਾਨਗੀ ਦੇ ਫਰਜ਼ ਹਿੰਦ ਦੇ ਵਾਇਸਰਾਏ ਨਿਭਾਂਦੇ ਸਨ। ਉਨ੍ਹਾਂ ਦੀ ਬਜਟ ਬਾਰੇ ਪਹਿਲੀ ਤਕਰੀਰ ਆਮ ਜਨਤਾ ਲਈ ਇਕ ਇਨਕਸ਼ਾਫ ਸੀ। ਉਦੋਂ ਤੋਂ, ਬਜਟ ਬਾਰੇ ਉਨ੍ਹਾਂ ਦੀ ਤਕਰੀਰ ਵਲ ਵੱਡੀ ਦਿਲਚਸਪੀ ਨਾਲ ਵੇਖਿਆ ਜਾਂਦਾ ਰਿਹਾ ਹੈ। ਉਨ੍ਹਾਂ ਦੇ ਸਰਲ, ਸਪੱਸ਼ਟ, ਜ਼ੋਰਦਾਰ ਪ੍ਰਗਟਾਉ ਅਤੇ ਮੰਤਵ ਦੀ ਈਮਾਨ-ਦਾਰੀ ਨੇ ਤੱਥਾਂ ਤੇ ਅੰਕੜਿਆਂ ਸੰਬੰਧੀ ਉਨ੍ਹਾਂ ਦੀ ਮਹਾਰਤ ਨਾਲ ਅਤੇ ਸ਼ਾਸਨੀ ਮਸਲਿਆਂ ਬਾਰੇ ਵਿਸ਼ਾਲ ਗਿਆਨ ਨਾਲ ਮਿਲ ਕੇ, ਹੋਰ ਤਾਂ ਹੋਰ, ਉਨ੍ਹਾਂ ਦੇ ਵਿਰੋਧੀਆਂ ਦੀ ਪ੍ਰਸੰਸਾ ਵੀ ਜਿੱਤ ਲਈ। ਹਿੰਦੁਸਤਾਨ ਵਿਚ ਕਈ ਉੱਚ ਅਧਿਕਾਰੀ ਉਨ੍ਹਾਂ ਦੇ ਨਿੱਜੀ ਮਿੱਤਰ ਹਨ। ਇਥੋਂ ਤਕ ਕਿ ਲਾਰਡ ਕਰਜ਼ਨ ਨੇ ਵੀ ਸ੍ਰੀ ਗੋਖਲੇ ਦੇ ਰੂਪ ਵਿਚ ਇਕ ਅਜਿਹੇ "ਯੁੱਧ ਵਿਚ ਸ਼ਤਰੂ" ਨੂੰ ਮੰਨਿਆ ਜਿਹੜਾ "ਆਪਣੀ ਤੇਗ ਦੀ ਸ਼ਾਨ ਤੇ ਸ਼ਾਇਆ ਹੈ"। ਕਹਿੰਦੇ ਹਨ, ਵਾਇਸਰਾਏ ਨੇ ਕਿਹਾ ਹੈ ਕਿ ਸ੍ਰੀ ਗੋਖਲੇ ਵਰਗਾ ਲਾਇਕ ਹਿੰਦੁਸਤਾਨੀ ਉਨ੍ਹਾਂ ਨੇ ਕੋਈ ਦੂਜਾ ਨਹੀਂ ਵੇਖਿਆ। ਅਤੇ ਵਾਇਸਰਾਏ ਵਲੋਂ, ਉਨ੍ਹਾਂ ਦੀ ਯੋਗਤਾ ਤੇ ਆਚਰਣ ਨੂੰ ਵਡਿਆਉਂਦਿਆਂ, ਉਨ੍ਹਾਂ ਨੂੰ ਸੀ.ਆਈ.ਈ. ਦੇ ਖ਼ਿਤਾਬ ਨਾਲ ਸਸ਼ੋਭਤ ਕੀਤਾ ਗਿਆ।

ਸ੍ਰੀ ਗੋਖਲੇ ਨੇ 1906 ਵਿਚ ਸਰਵੈਂਟਸ ਆਫ ਇੰਡੀਆ ਸੁਸਾਇਟੀ ਦੀ ਬੁਨਿਆਦ ਰੱਖੀ। ਸ੍ਰੀ ਗੋਖਲੇ ਦਾ ਵਿਸ਼ਵਾਸ ਹੈ ਕਿ ਮਾਤਭੂਮੀ ਨੂੰ ਉਨ੍ਹਾਂ ਲੋਕਾਂ ਦੀ ਵੱਡੀ ਲੋੜ ਹੈ

ਜਿਹੜੇ ਆਪਣੇ ਜੀਵਨ ਖੁਸ਼ੀ-ਖੁਸ਼ੀ ਸੇਵਾ ਨੂੰ ਅਰਪਣ। ਅਤੇ ਇਸੇ ਸੁਸਾਇਟੀ ਦੇ ਮਾਧਿਅਮ ਦੁਆਰਾ ਹੀ ਉਹ ਹਿੰਦੁਸਤਾਨੀਆਂ ਦੇ ਸਰੀਰਕ ਤੇ ਨੈਤਿਕ ਕਲਿਆਣ ਨਾਲ ਸੰਬੰਧਤ ਮਾਮਲਿਆਂ ਵਿਚ ਉਨ੍ਹਾਂ ਨੂੰ ਸੁਸਿਖਿਅਤ ਕਰਨ ਦੇ ਉੱਤਮ ਕੰਮ ਲਈ ਸਿਖਲਾਈ ਦੇ ਰਹੇ ਹਨ। ਏਸੇ ਹੀ ਵਰ੍ਹੇ ਸ੍ਰੀ ਗੋਖਲੇ ਬੰਬਈ ਦੇ ਲੋਕਾਂ ਵਲੋਂ ਪ੍ਰਤਿਨਿਧ ਬਣ ਕੇ ਇੰਗਲੈਂਡ ਗਏ, ਅਤੇ, ਦੇਸ ਵਾਪਸੀ ਤੋਂ ਐਨ ਪਹਿਲਾਂ ਉਨ੍ਹਾਂ ਨੂੰ ਬਨਾਰਸ ਵਿਖੇ ਹੋਣ ਵਾਲੇ ਕਾਂਗਰਸ ਦੇ ਸਮਾਗਮ ਦਾ ਪ੍ਰਧਾਨ ਬਣਨ ਲਈ ਸੱਦਾ ਪੱਤਰ ਮਿਲਿਆ। ਉਸ ਸਮੇਂ ਸ੍ਰੀ ਗੋਖਲੇ ਤੰਦਰੁਸਤ ਨਹੀਂ ਸਨ, ਪਰ ਉਹ ਆਖਰਕਾਰ ਲੋਕਾਂ ਦੀ ਮੰਗ ਅੱਗੇ ਝੁਕੇ। ਪ੍ਰਧਾਨ ਦੀ ਹੈਸੀਅਤ ਵਿਚ ਸ੍ਰੀ ਗੋਖਲੇ ਨੇ ਜੋ ਤਕਰੀਰ ਕੀਤੀ ਉਸ ਵਿਚ ਲਾਰਡ ਕਰਜ਼ਨ ਦੇ ਸ਼ਾਸਨ, ਬੰਗਾਲ ਦੀ ਵੰਡ, ਸਵਦੇਸ਼ੀ ਲਹਿਰ, ਅਤੇ ਆਪਣੇ ਦੇਸ ਦੀ ਸਰਕਾਰ ਵਿਚ ਵਧੇਰੇ ਹਿੱਸੇ ਲਈ ਹਿੰਦੁਸਤਾਨੀ ਲੋਕਾਂ ਦੀ ਮੰਗ ਦੇ ਵਿਸ਼ਿਆਂ ਨਾਲ ਕਮਾਲ ਢੰਗ ਨਾਲ ਨਿਬੜਿਆ ਗਿਆ। ਸ੍ਰੀ ਗੋਖਲੇ ਦੇ ਜੀਵਨ ਦੇ ਇਸ ਸੰਖੇਪ ਜਿਹੇ ਖਾਕੇ ਵਿਚ ਇਸ ਤਕਰੀਰ ਤੇ ਦੂਜੀਆਂ ਤਕਰੀਰਾਂ ਬਾਰੇ ਇਸ ਤੋਂ ਵੱਧ ਕੁਝ ਕਹਿਣਾ ਸੰਭਵ ਨਹੀਂ, ਪਰ ਅਸੀਂ ਪਾਠਕਾਂ ਨੂੰ ਸਿਫਾਰਸ਼ ਕਰਾਂਗੇ ਕਿ ਉਹ ਸ੍ਰੀ ਗੋਖਲੇ ਦੀਆਂ ਪ੍ਰਕਾਸ਼ਿਤ ਤਕਰੀਰਾਂ ਦੀ ਕਾਪੀ ਹਾਸਲ ਕਰਨ ਤੇ ਇਨ੍ਹਾਂ ਦਾ ਅਧਿਅਨ ਕਰਨ। ਇਸ ਰੇਖਾ ਚਿੱਤਰ ਦਾ ਭੋਗ ਅਸੀਂ ਸ੍ਰੀ ਨਾਟੇਸਾਨ ਦੇ ਪ੍ਰਕਾਸ਼ਨ 'ਆਨਰੇਬਲ ਸ੍ਰੀ ਜੀ.ਕੇ. ਗੋਖਲੇ ਦੀਆਂ ਤਕਰੀਰਾਂ' ਦੀ ਸ਼ਾਨਦਾਰ ਭੂਮਿਕਾ ਦੀਆਂ ਆਖਰੀ ਸਤਰਾਂ ਦੇ ਹਵਾਲੇ ਨਾਲ ਪਾਉਣਾ ਹੀ ਬਿਹਤਰ ਸਮਝਦੇ ਹਾਂ :—

> "ਸੁਭਾਉ ਤੋਂ ਉਦਾਰਚਿਤ, ਉਹ ਉਦੋਂ ਵੀ ਜਦੋਂ ਸਖਤ ਤੋਂ ਸਖਤ ਵਾਰ ਕਰ ਰਹੇ ਹੋਣ, ਉਹ ਆਪਣੇ ਵਿਰੋਧੀ ਦੇ ਜਜ਼ਬਾਤ ਨੂੰ ਠੇਸ ਨਹੀਂ ਪੁਚਾਉਂਦੇ। ਰਾਜਸੀ ਚਿੰਤਨ ਦੀ ਮਾਡਰੇਟ ਧਾਰਾ ਨਾਲ ਤਦਰੂਪ ਹੋਣ ਸਦਕਾ ਉਹ ਕਿਸੇ ਤਰ੍ਹਾਂ ਨਾਲ ਵੀ ਪਾਰਟੀਮੈਨ, ਅਰਥਾਤ ਕਿਸੇ ਦਲ ਨਾਲ ਜੁੜੇ ਹੋਏ ਨਹੀਂ ਹਨ। ਸਭਨਾਂ ਝਗੜੇ-ਝਾਂਜਿਆਂ ਨੂੰ ਤੁੱਛ ਸਮਝਦਿਆਂ, ਉਨ੍ਹਾਂ ਦੀ ਵੱਡੀ ਫਿਕਰਮੰਦੀ ਇਹ ਹੈ ਕਿ ਸਭਨਾਂ ਧਿਰਾਂ ਨੂੰ ਦੇਸ਼ ਭਗਤੀ ਦੇ ਸਾਂਝੇ ਬੰਧਨ ਵਿਚ ਬੰਨ੍ਹ ਕੇ ਇਕਮਿਕ ਕੀਤਾ ਜਾਵੇ। ਕਰੜੀ ਸਵੈ-ਪ੍ਰੀਖਿਆ ਦੇ ਸਕੂਲ ਵਿਚ ਪਰਵਾਨ ਚੜ੍ਹੇ ਹੋਣ ਸਦਕਾ, ਉਹ ਪੱਖਪਾਤ ਦੇ ਜਜ਼ਬੇ ਦੇ ਲੁਕਵੇਂ ਅਸਰ ਵਿਰੁੱਧ ਸਦਾ ਹੀ ਸਾਵਧਾਨ ਰਹਿੰਦੇ ਹਨ। ਚਿੰਤਨ, ਕਥਨ ਤੇ ਕਰਮ ਵਿਚ ਸਵੱਛ, ਸਪੱਸ਼ਟ ਵਿਆਖਿਆ ਵਿਚ ਨਿਪੁੰਨ, ਭੜਕਾਉਣ ਤੋਂ ਬਿਨਾਂ ਪ੍ਰੇਰਨ ਵਾਲਾ ਬੁਲਾਰਾ, ਅਜਿਹਾ ਨਾਗਰਿਕ ਜਿਹੜਾ ਸੰਘਰਸ਼ ਤੋਂ ਨਹੀਂ ਡਰਦਾ ਪਰ ਮੇਲ-ਮਿਲਾਪ ਨੂੰ ਪਿਆਰਦਾ ਹੈ, ਕਾਮਾ ਜਿਹੜਾ ਆਗਿਆ ਦੀ ਪਾਲਣਾ ਵੀ ਕਰ ਸਕਦਾ ਹੈ ਤੇ ਹੁਕਮ ਵੀ ਦੇ ਸਕਦਾ ਹੈ, ਉੱਨਤੀ ਦਾ ਸਿਪਾਹੀ ਜਿਸ ਨੂੰ ਆਪਣੇ ਕਾਜ਼ ਵਿਚ ਅਜਿੱਤ ਭਰੋਸਾ ਹੈ—ਸ੍ਰੀ ਗੋਖਲੇ ਸੱਚਮੁੱਚ ਹੀ ਹਿੰਦੁਸਤਾਨ ਦੇ ਇਕ ਪੂਰਨ ਸੇਵਕ ਹਨ।"

**ਇੰਡੀਅਨ ਓਪੀਨੀਅਨ, 24-8-1912**

## II

ਅੱਜ ਰਾਤ ਮੇਰੀ ਇਕ ਖਾਹਸ਼ ਇਹ ਹੈ ਕਿ ਮੇਰਾ ਦਿਲ ਤੁਹਾਡੇ ਦਿਲਾਂ ਤਕ ਪਹੁੰਚੇ ਅਤੇ ਸਾਡੇ ਵਿਚਕਾਰ ਅਸਲੀ ਇਕਰੂਪਤਾ ਕਾਇਮ ਹੋ ਜਾਵੇ।

ਤੁਸਾਂ ਸਭਨਾਂ ਨੇ ਹੀ ਤੁਲਸੀਦਾਸ ਦੀ ਰਾਮਾਇਣ ਬਾਰੇ ਕੁਝ ਨਾ ਕੁਝ ਸੁਣ ਰੱਖਿਆ ਹੈ। ਇਸ ਵਿਚ ਨੇਕ ਲੋਕਾਂ ਦੀ ਸੰਗਤ ਵਾਲਾ ਭਾਗ ਸਭ ਤੋਂ ਵੱਧ ਪ੍ਰਭਾਵਤ ਕਰਨ ਵਾਲਾ ਹੈ। ਸਾਨੂੰ ਉਨ੍ਹਾਂ ਲੋਕਾਂ ਦੀ ਸੰਗਤ ਦੀ ਤਲਾਸ਼ ਕਰਨੀ ਚਾਹੀਦੀ ਹੈ ਜਿਨ੍ਹਾਂ ਨੇ ਦੁੱਖ ਭੋਗੇ ਤੇ ਸੇਵਾ ਕੀਤੀ ਤੇ ਮਰ ਗਏ। ਇਸ ਤਰ੍ਹਾਂ ਦੇ ਇਕ ਮਨੁੱਖ ਸਨ ਸ੍ਰੀ ਗੋਖਲੇ। ਉਹ ਮਰ ਗਏ ਹਨ ਪਰ ਉਨ੍ਹਾਂ ਦਾ ਕੰਮ ਨਹੀਂ ਮਰਿਆ, ਕਿਉਂ ਜੁ ਉਨ੍ਹਾਂ ਦਾ ਜਜ਼ਬਾ ਜਿਉਂਦਾ ਹੈ।

ਕੰਮ ਸੰਬੰਧੀ ਗੋਖਲੇ ਦੀ ਕੁਸ਼ਲਤਾ ਦਾ ਆਮ ਲੋਕਾਂ ਨੂੰ ਇਲਮ ਹੈ, ਹਾਰੀ-ਸਾਰੀ ਨੂੰ ਗੋਖਲੇ ਦੇ ਅਮਲੀ ਜੀਵਨ ਬਾਰੇ ਜਾਣਕਾਰੀ ਹੈ। ਪਰ ਉਨ੍ਹਾਂ ਦੇ ਧਾਰਮਿਕ ਜੀਵਨ ਬਾਰੇ ਬਹੁਤ ਥੋੜ੍ਹੇ ਜਾਣਦੇ ਹਨ। ਸੱਚ ਹੀ ਉਨ੍ਹਾਂ ਦੇ ਸਭਨਾਂ ਕਰਮਾਂ ਦਾ ਸਰੋਤ ਸੀ।

ਇਹ ਉਨ੍ਹਾਂ ਦੇ ਸਭਨਾਂ ਕੰਮਾਂ ਦਾ ਇਥੋਂ ਤਕ ਕਿ ਉਨ੍ਹਾਂ ਦੀ ਰਾਜਨੀਤੀ ਦਾ ਵੀ ਆਧਾਰ ਸੀ। ਇਸੇ ਹੀ ਕਾਰਨ ਉਨ੍ਹਾਂ ਨੇ ਸਰਵੈਂਟਸ ਆਫ ਇੰਡੀਆ ਸੁਸਾਇਟੀ ਕਾਇਮ ਕੀਤੀ ਜਿਸ ਦਾ ਆਦਰਸ਼ ਸੀ ਰਾਸ਼ਟਰ ਦੇ ਰਾਜਸੀ ਤੇ ਸਮਾਜਕ ਜੀਵਨ ਨੂੰ ਰੂਹਾਨੀ ਬਨਾਉਣਾ।

ਮੈਨੂੰ ਹਿੰਦੁਸਤਾਨ ਵਿਚ ਕਿਸੇ ਸੱਤਵਾਦੀ ਸੂਰਮੇ ਦੀ ਤਲਾਸ਼ ਸੀ, ਤੇ ਉਹ ਮੈਨੂੰ ਗੋਖਲੇ ਦੇ ਰੂਪ ਵਿਚ ਲੱਭ ਪਿਆ। ਹਿੰਦੁਸਤਾਨ ਲਈ ਉਨ੍ਹਾਂ ਦਾ ਪਿਆਰ ਤੇ ਸ਼ਰਧਾ ਅਸਲੋਂ ਹੀ ਖਰੇ ਸਨ। ਆਪਣੇ ਦੇਸ਼ ਨੂੰ ਸੇਵਦਿਆਂ ਉਨ੍ਹਾਂ ਨੇ ਹਰ ਪ੍ਰਕਾਰ ਦੀ ਖੁਸ਼ੀ ਅਤੇ ਸਵਾਰਥ ਦਾ ਤਿਆਗ ਕੀਤਾ। ਰੋਗ-ਬਿਸਤਰੇ ਉਤੇ ਲੰਮੇ ਪਏ ਵੀ ਉਨ੍ਹਾਂ ਦਾ ਮਨ ਹਿੰਦੁਸਤਾਨ ਦੇ ਕਲਿਆਣ ਦੀਆਂ ਸੋਚਾਂ ਨੇ ਹੀ ਮੱਲਿਆ ਹੋਇਆ ਸੀ। ਕੁਝ ਦਿਨ ਹੋਏ, ਜਦੋਂ ਰਾਤੀਂ ਉਹ ਡਾਢੀ ਪੀੜ ਭੋਗ ਰਹੇ ਸਨ, ਉਨ੍ਹਾਂ ਨੇ ਸਾਡੇ ਵਿਚੋਂ ਕੁਝ ਇਕਨਾਂ ਨੂੰ ਸੱਦ ਭੇਜਿਆ, ਅਤੇ ਹਿੰਦੁਸਤਾਨ ਦੇ ਰੋਸ਼ਨ ਭਵਿੱਖ ਬਾਰੇ ਜਿਵੇਂ ਕਿ ਉਨ੍ਹਾਂ ਨੇ ਇਹਨੂੰ ਨਿਰੂਪਿਆ ਸੀ, ਗੱਲਾਂ ਕਰਨ ਲੱਗੇ। ਡਾਕਟਰਾਂ ਨੇ ਉਨ੍ਹਾਂ ਨੂੰ ਮੁੜ-ਮੁੜ ਸਲਾਹ ਦਿੱਤੀ ਕਿ ਉਹ ਕੰਮ ਤੋਂ ਰਿਟਾਇਰ ਹੋ ਜਾਣ, ਪਰ ਉਹ ਡਾਕਟਰਾਂ ਦੀ ਸੁਣਦੇ ਹੀ ਨਹੀਂ ਸਨ। ਉਨ੍ਹਾਂ ਨੇ ਕਿਹਾ, "ਮੌਤ ਤੋਂ ਸਿਵਾਏ ਹੋਰ ਕੁਝ ਵੀ ਮੈਨੂੰ ਕੰਮ ਨਾਲੋਂ ਅੱਡ ਨਹੀਂ ਕਰ ਸਕਦਾ।" ਅਤੇ ਮੌਤ ਨੇ ਹੀ ਆਖਰਕਾਰ ਉਨ੍ਹਾਂ ਨੂੰ ਸ਼ਾਂਤੀ-ਪੂਰਨ ਆਰਾਮ ਬਖਸ਼ਿਆ। ਰੱਬ ਉਨ੍ਹਾਂ ਦੀ ਰੂਹ ਨੂੰ ਸ਼ਾਂਤੀ ਬਖਸ਼ੇ।

## III

......ਇਸ ਵਰਗੇ ਜੀਵਨ ਦਾ ਸੁਨੇਹਾ ਕੀ ਹੈ ? ਮਹਾਤਮਾ ਤਾਂ ਇਹ ਗੱਲ ਵੀ ਅਣਕਹੀ ਨਹੀਂ ਛੱਡ ਗਏ । ਚਲਾਣਾ ਕਰਨ ਲੱਗਿਆਂ, ਉਨ੍ਹਾਂ ਨੇ ਸਰਵੈਂਟਸ ਆਫ ਇੰਡੀਆ ਸੁਸਾਇਟੀ ਦੇ ਮੈਂਬਰਾਂ ਨੂੰ ਸੱਦ ਭੇਜਿਆ ਅਤੇ ਉਨ੍ਹਾਂ ਨੂੰ ਆਖਿਆ : "ਆਪਣਾ ਵਕਤ ਮੇਰੀ ਜੀਵਨੀ ਲਿਖਣ ਜਾਂ ਮੇਰੇ ਬੁੱਤ ਖੜੇ ਕਰਨ ਲਈ ਨਾ ਖਰਚਣਾ । ਜੇ ਤੁਸੀਂ ਹਿੰਦੁਸਤਾਨ ਦੇ ਸੱਚੇ ਸੇਵਕ ਹੋ, ਤਦ ਤੁਸੀਂ ਆਪਣਾ ਆਪ ਸਾਂਝੇ ਮਨੋਰਥਾਂ ਦੀ ਪੂਰਤੀ ਨੂੰ, ਹਿੰਦੁਸਤਾਨ ਦੀ ਸੇਵਾ ਨੂੰ ਅਰਪ ਦਿਓ ।" ਅਸੀਂ ਇਹ ਵੀ ਜਾਣਦੇ ਹਾਂ ਕਿ ਉਨ੍ਹਾਂ ਦੇ ਮਨ ਵਿਚ ਹਿੰਦੁਸਤਾਨ ਦੀ ਸੇਵਾ ਦੇ ਅਰਥ ਕੀ ਸਨ । ਕਾਂਗਰਸ ਨੂੰ ਨਿਰਸੰਦੇਹ ਹੀ ਜੀਊਂਦਾ ਰੱਖਿਆ ਜਾਵੇ, ਦੇਸ਼ ਦੀ ਅਸਲੀ ਹਾਲਤ ਤਕਰੀਰਾਂ ਤੇ ਲਿਖਤਾਂ ਰਾਹੀਂ ਲੋਕਾਂ ਦੇ ਸਾਹਮਣੇ ਰੱਖੀ ਜਾਏ ਅਤੇ ਹਰ ਹਿੰਦੁਸਤਾਨੀ ਨੂੰ ਸਿੱਖਿਆ ਪ੍ਰਦਾਨ ਕਰਨ ਦੇ ਜਤਨ ਕੀਤੇ ਜਾਣ । ਇਸ ਸਭ ਕਾਸੇ ਦੇ ਪਿੱਛੇ ਮੌਜੂਦ ਕਿਹੜਾ ਮਨੋਰਥ ਸੀ ? ਅਤੇ ਇਹਦੀ ਪ੍ਰਾਪਤੀ ਕਿਵੇਂ ਕੀਤੀ ਜਾਣੀ ਸੀ ? ਇਨ੍ਹਾਂ ਪ੍ਰਸ਼ਨਾਂ ਦੇ ਉੱਤਰ ਦਿੰਦਿਆਂ, ਸਾਨੂੰ ਉਨ੍ਹਾਂ ਦੇ ਦ੍ਰਿਸ਼ਟੀਕੋਣ ਦਾ ਪਤਾ ਲੱਗ ਜਾਂਦਾ ਹੈ । ਸਰਵੈਂਟਸ ਆਫ ਇੰਡੀਆ ਸੋਸਾਇਟੀ ਦਾ ਸੰਵਿਧਾਨ ਘੜਦਿਆਂ, ਉਨ੍ਹਾਂ ਨੇ ਲਿਖਿਆ ਕਿ ਇਸ ਦੇ ਮੈਂਬਰਾਂ ਦਾ ਕਰਤੱਵ ਹਿੰਦੁਸਤਾਨ ਵਿਚ ਰਾਜਸੀ ਜੀਵਨ ਨੂੰ ਅਧਿਆਤਮਕ ਬਨਾਉਣਾ ਹੋਵੇਗਾ । ਇਸ ਦੀ ਬੁੱਕਲ ਵਿਚ ਸਭ ਕੁਝ ਆ ਜਾਂਦਾ ਹੈ । ਉਨ੍ਹਾਂ ਦਾ ਜੀਵਨ ਧਾਰਮਕ ਸੀ, ਮੇਰੀ ਆਤਮਾ ਇਸ ਦੀ ਗਵਾਹ ਹੈ ਕਿ ਉਨ੍ਹਾਂ ਨੇ ਹਰ ਸਮੇਂ ਜੋ ਕੁਝ ਵੀ ਕੀਤਾ, ਉਨ੍ਹਾਂ ਨੇ ਧਰਮ ਦੇ ਜਜ਼ਬੇ ਵਿਚ ਹੀ ਕੀਤਾ । ਵੀਹ ਕੁ ਵਰ੍ਹੇ ਪਹਿਲਾਂ ਤਾਂ ਇਸ ਮਹਾਤਮਾਂ ਦੇ ਜਜ਼ਬਾਤ ਕਈ ਵਾਰ ਕਿਸੇ ਨਾਸਤਕ ਵਾਲੇ ਜਾਪਦੇ । ਇਕ ਵਾਰ ਉਨ੍ਹਾਂ ਆਖਿਆ : "ਮੇਰੇ ਕੋਲ ਗਨਾਡੇ ਵਾਲਾ ਨਿਸਚਾ ਨਹੀਂ । ਮੈਂ ਇਹਨੂੰ ਧਾਰਨ ਕਰਨਾ ਕਿਵੇਂ ਚਾਹਾਂਗਾ ।" ਪਰ ਉਸ ਵਕਤ ਵੀ, ਮੈਂ ਉਨ੍ਹਾਂ ਦੇ ਅਮਲਾਂ ਵਿਚ ਧਾਰਮਿਕ ਪ੍ਰਵਿਰਤੀ ਵੇਖ ਸਕਦਾ ਸਾਂ । ਇਹ ਕਹਿਣਾ ਗ਼ਲਤ ਨਹੀਂ ਹੋਵੇਗਾ ਕਿ ਉਨ੍ਹਾਂ ਦਾ ਸੰਦੇਹ ਵੀ ਇਸ ਪ੍ਰਵਿਰਤੀ ਦੀ ਉਪਜ ਸੀ । ਜਿਹੜਾ ਕੋਈ ਵੀ ਸਾਧੂ ਵਾਂਗ ਰਹਿੰਦਾ ਹੈ, ਜਿਸਦੀਆਂ ਇੱਛਾਵਾਂ ਸਾਦ ਮੁਰਾਦੀਆਂ ਹਨ, ਜਿਹੜਾ ਸੱਚ ਦਾ ਬਿੰਬ ਹੈ, ਨਿਮ੍ਰਤਾ ਨਾਲ ਭਰਪੂਰ ਹੈ, ਜਿਹੜਾ ਸੱਚ ਦੇ ਸਾਰ ਦਾ ਪ੍ਰਤੀਕ ਹੈ, ਅਤੇ ਜੀਹਨੇ ਆਪਣੀ ਹਉਮੈਂ ਦਾ ਪੂਰੀ ਤਰ੍ਹਾਂ ਤਿਆਗ ਕਰ ਦਿੱਤਾ ਹੈ, ਉਹ ਪਵਿੱਤਰ ਆਤਮਾ ਹੈ, ਉਹਨੂੰ ਇਸ ਦਾ ਇਲਮ ਹੈ ਭਾਵੇਂ ਨਹੀਂ । ਮਹਾਤਮਾਂ ਗੋਖਲੇ ਇਸੇ ਤਰ੍ਹਾਂ ਦੇ ਮਨੁੱਖ ਸਨ, ਜਿਵੇਂ ਕਿ ਮੈਂ ਉਨ੍ਹਾਂ ਨਾਲ ਜਾਣ ਪਛਾਣ ਦੇ ਆਪਣੇ ਵੀਹ ਵਰ੍ਹਿਆਂ ਤੋਂ ਜਾਣ ਸਕਿਆ ਹਾਂ ।

1896 ਵਿਚ ਮੈਂ ਹਿੰਦੁਸਤਾਨ ਵਿਚ ਆਗੂਆਂ ਨਾਲ ਨਟਾਲ ਵਿਖੇ ਮਸ਼ਰੂਤ

ਕਾਮਿਆਂ ਦਾ ਸਵਾਲ ਵਿਚਾਰਿਆ। ਉਸ ਸਮੇਂ, ਮੈਂ ਹਿੰਦੁਸਤਾਨੀ ਆਗੂਆਂ ਨੂੰ ਕੇਵਲ ਨਾਵਾਂ ਤੋਂ ਹੀ ਜਾਣਦਾ ਸਾਂ। ਇਹ ਪਹਿਲਾ ਮੌਕਾ ਸੀ ਕਿ ਮੈਂ ਕਲਕੱਤੇ, ਬੰਬਈ, ਪੂਨਾ ਤੇ ਮਦਰਾਸ ਵਿਖੇ ਆਗੂਆਂ ਨੂੰ ਮਿਲਿਆ। ਉਦੋਂ ਮਰਹੂਮ ਗੋਖਲੇ ਨੂੰ ਗਨਾਡੇ ਦਾ ਅਨੁਆਈ ਸਮਝਿਆ ਜਾਂਦਾ ਸੀ। ਉਹ ਇਸ ਸਮੇਂ ਪਹਿਲਾਂ ਹੀ ਆਪਣਾ ਜੀਵਨ ਫਰਗੂਸਨ ਕਾਲਜ ਨੂੰ ਸਮਰਪਤ ਕਰ ਚੁੱਕੇ ਹੋਏ ਸਨ। ਮੈਂ ਤਾਂ ਅਜੇ ਯੁਵਕ ਹੀ ਸਾਂ ਤੇ ਕੋਈ ਤਜਰਬਾ ਨਹੀਂ ਸੀ। ਪੂਨਾ ਵਿਖੇ ਸਾਡੀ ਪਹਿਲੀ ਮੁਲਾਕਾਤ ਦੇ ਮੌਕੇ ਹੀ ਸਾਡੇ ਵਿਚਕਾਰ ਜੋ ਨਾਤਾ ਵਿਕਸਤ ਹੋਇਆ, ਉਹ ਕਿਸੇ ਹੋਰ ਆਗੂ ਤੇ ਮੇਰੇ ਵਿਚ-ਕਾਰ ਪੈਦਾ ਨਹੀਂ ਹੋਇਆ। ਪੱਕ ਜਾਣੋ, ਮੈਂ ਮਹਾਤਮਾਂ ਗੋਖਲੇ ਬਾਰੇ ਜੋ ਕੁਝ ਸੁਣ ਰੱਖਿਆ ਹੋਇਆ ਸੀ, ਉਹਦੀ ਪੁਸ਼ਟੀ ਮੇਰੇ ਖ਼ੁਦ ਆਪਣੇ ਤਜਰਬੇ ਨੇ ਕੀਤੀ, ਪਰ ਉਨ੍ਹਾਂ ਦੇ ਕੰਵਲ ਵਰਗੇ ਚਿਹਰੇ ਦਾ ਕੂਲਾ ਕੂਲਾ ਪ੍ਰਭਾਵ ਜੋ ਮੇਰੇ ਤੇ ਪਿਆ ਉਹ ਮੇਰੇ ਮਨ ਵਿਚੋਂ ਅਜੇ ਤਕ ਅਲੋਪ ਨਹੀਂ ਹੋ ਸਕਿਆ। ਮੈਂ ਤੁਰਤ ਹੀ ਉਨ੍ਹਾਂ ਨੂੰ ਧਰਮ ਦੇ ਸਾਕਾਰ ਰੂਪ ਵਿਚ ਪਛਾਣ ਲਿਆ। ਉਸ ਸਮੇਂ ਮੈਂ ਸ੍ਰੀ ਗਨਾਡੇ ਨਾਲ ਵੀ ਮੁਲਾਕਾਤ ਕੀਤੀ ਸੀ ਪਰ ਮੈਂ ਉਨ੍ਹਾਂ ਦੇ ਦਿਲ ਵਿਚ ਝਾਕ ਨਹੀਂ ਸੀ ਸਕਿਆ। ਮੈਂ ਤਾਂ ਉਨ੍ਹਾਂ ਨੂੰ ਬੱਸ ਗੋਖਲੇ ਦੇ ਮੁਰਸ਼ਦ ਵਜੋਂ ਹੀ ਵੇਖਿਆ। ਸ਼ਾਇਦ ਇਸ ਕਰ ਕੇ ਕਿ ਉਹ ਉਮਰ ਜਾਂ ਤਜਰਬੇ ਦੇ ਪੱਖੋਂ ਮੇਰੇ ਨਾਲੋਂ ਕਾਫੀ ਵੱਡੇ ਸਨ ਜਾਂ ਸ਼ਾਇਦ ਕਿਸੇ ਹੋਰ ਕਾਰਨ, ਉਹ ਭਾਵੇਂ ਕੋਈ ਵੀ ਹੋਵੇ, ਮੈਂ ਸ੍ਰੀ ਗਨਾਡੇ ਨੂੰ ਉਸ ਤਰ੍ਹਾਂ ਨਾ ਸਮਝ ਪਛਾਣ ਸਕਿਆ ਜਿਵੇਂ ਗੋਖਲੇ ਨੂੰ।

1896 ਵਿਚ ਉਨ੍ਹਾਂ ਨਾਲ ਇਸ ਮੁਲਾਕਾਤ ਤੋਂ ਬਾਅਦ, ਗੋਖਲੇ ਦਾ ਰਾਜਸੀ ਜੀਵਨ ਮੇਰਾ ਆਦਰਸ਼ ਬਣ ਗਿਆ। ਉਸ ਘੜੀ ਹੀ ਰਾਜਸੀ ਮਾਮਲਿਆਂ ਵਿਚ ਮੇਰੇ ਗੁਰੂ ਵਜੋਂ ਉਨ੍ਹਾਂ ਨੇ ਮੇਰਾ ਦਿਲ ਮੱਲ ਲਿਆ ਸੀ।

ਸਤਿਆਗ੍ਰਹਿ ਸੰਗਰਾਮ ਨੇ ਉਨ੍ਹਾਂ ਦੇ ਮਨ ਉਤੇ ਏਡੀ ਡੂੰਘੀ ਛਾਪ ਛੱਡੀ ਕਿ ਉਨ੍ਹਾਂ ਦੀ ਸਿਹਤ ਭਾਵੇਂ ਉਨ੍ਹਾਂ ਨੂੰ ਇਸ ਦੀ ਉੱਕਾ ਹੀ ਆਗਿਆ ਨਹੀਂ ਸੀ ਦਿੰਦੀ, ਉਨ੍ਹਾਂ ਨੇ ਦੱਖਣੀ ਅਫਰੀਕਾ ਜਾਣ ਦਾ ਫੈਸਲਾ ਕੀਤਾ। ਉਹ 1912 ਵਿਚ ਉਥੇ ਗਏ। ਦੱਖਣੀ ਅਫਰੀਕਾ ਵਿਚ ਵਸੇ ਹਿੰਦੁਸਤਾਨੀਆਂ ਨੇ ਉਨ੍ਹਾਂ ਦਾ ਠੀਕ ਹੀ ਸ਼ਾਹੀ ਸਵਾਗਤ ਕੀਤਾ। ਉਨ੍ਹਾਂ ਦੇ ਕੇਪਟਾਊਨ ਵਿਚ ਪ੍ਰਵੇਸ਼ ਪਿਛੋਂ ਅਗਲੇ ਹੀ ਦਿਨ, ਸਥਾਨਕ ਟਾਊਨ ਹਾਲ ਵਿਚ ਇਕ ਇਕੱਤ੍ਰਤਾ ਹੋਈ, ਜਿਸ ਦੀ ਪ੍ਰਧਾਨਗੀ ਮੇਅਰ ਨੇ ਕੀਤੀ। ਗੋਖਲੇ ਦੀ ਹਾਲਤ ਇਕੱਤ੍ਰਤਾ ਵਿਚ ਸ਼ਾਮਿਲ ਹੋਣ ਤੇ ਤਕਰੀਰਾਂ ਕਰਨ ਦੀ ਨਹੀਂ ਸੀ, ਪਰ ਉਨ੍ਹਾਂ ਨੇ ਉਲੀਕੇ ਜਾ ਚੁੱਕੇ ਪ੍ਰੋਗਰਾਮ ਦੇ ਅਧੀਨ ਸਭੇ ਕਸ਼ਟਪੂਰਨ ਜ਼ੁੰਮੇਵਾਰੀਆਂ ਨਿਭਾਈਆਂ। ਇਹ ਮਨ ਬਣਾਉਣ ਪਿਛੋਂ ਉਹ ਟਾਊਨ ਹਾਲ ਵਾਲੀ ਮੀਟਿੰਗ ਵਿਚ ਸ਼ਾਮਿਲ ਹੋਏ, ਏਸ ਪਹਿਲੀ ਹੀ ਉਪਸਥਿਤੀ ਵਿਚ ਉਨ੍ਹਾਂ ਨੇ ਕੇਪਟਾਊਨ ਦੇ ਗੋਰਿਆਂ ਦੇ ਦਿਲ ਜਿੱਤ ਲਏ। ਹਰ ਇਕ ਨੇ ਮਹਿਸੂਸ ਕੀਤਾ ਕਿ ਇਕ ਮਹਾਂ-ਆਤਮਾ ਦੱਖਣੀ ਅਫਰੀਕਾ ਦੀ ਫੇਰੀ ਤੇ ਆਈ ਹੈ। ਦੱਖਣੀ ਅਫਰੀਕਾ ਦੇ ਇਕ ਉੱਘੇ ਆਗੂ ਸ੍ਰੀ ਮੈਰੀਮਾਨ[1] ਨੇ ਜਿਹੜੇ ਸਦਾਚਾਰਕ ਦ੍ਰਿੜ੍ਹਤਾ ਦੇ ਤੇ ਉਦਾਰਵਾਦੀ

1. (1841-1926) ਐਮ.ਐਲ.ਏ., ਦੱਖਣੀ ਅਫਰੀਕਾ ਦੀ ਯੂਨੀਅਨ।

ਵਿਚਾਰਾਂ ਦੇ ਮਾਲਕ ਸਨ, ਉਨ੍ਹਾਂ ਨੂੰ ਮਿਲਣ ਵੇਲੇ ਇਹ ਆਖਿਆ : "ਜਨਾਬ, ਆਪ ਵਰਗੇ ਵਿਅਕਤੀ ਦੀ ਫੇਰੀ ਸਾਡੀ ਇਸ ਭੂਮੀ ਵਿਚ ਤਾਜ਼ਾ ਹਵਾ ਦਾ ਝੋਂਕਾ ਲੈ ਕੇ ਆਈ ਹੈ।"......

ਹਿੰਦੂ ਮੁਸਲਿਮ ਸਵਾਲਾਂ ਬਾਰੇ ਵੀ ਉਨ੍ਹਾਂ ਦੀ ਪਹੁੰਚ ਅੱਤ ਧਾਰਮਿਕ ਹੀ ਸੀ। ਇਕ ਵਾਰ ਇਕ ਸਾਧੂ ਦੇ ਲਿਬਾਸ ਵਿਚ ਇਕ ਬੰਦਾ ਉਨ੍ਹਾਂ ਨੂੰ ਮਿਲਣ ਗਿਆ। ਉਹ ਹਿੰਦੂਆਂ ਵਲੋਂ ਬੋਲਣ ਦਾ ਦਾਹਵਾ ਕਰਦਾ ਸੀ। ਉਹ ਚਾਹੁੰਦਾ ਸੀ ਮੁਸਲਮਾਨਾਂ ਨਾਲ ਘਟੀਆ ਸਮਝਦਿਆਂ ਵਰਤਿਆ ਜਾਵੇ ਅਤੇ ਹਿੰਦੂਆਂ ਨੂੰ ਉੱਤਮ ਸਮਝਿਆ ਜਾਵੇ। ਜਦੋਂ ਸ੍ਰੀ ਗੋਖਲੇ ਨੇ ਉਹਦੀ ਖੇਡ ਖੇਡਣੋਂ ਇਨਕਾਰ ਕੀਤਾ, ਉਹਨੇ ਉਨ੍ਹਾਂ ਨੂੰ ਇਕ ਹਿੰਦੂ ਵਲੋਂ ਗੌਰਵ ਦੀ ਅਣਹੋਂਦ ਦਾ ਦੋਸ਼ੀ ਠਹਿਰਾਇਆ। ਆਪਣੀਆਂ ਭਵਾਂ ਚੜ੍ਹਾਉਂਦਿਆਂ ਉਨ੍ਹਾਂ ਨੇ ਦਿਲ ਚੀਰ ਸੁੱਟਣ ਵਾਲੀ ਆਵਾਜ਼ ਵਿਚ ਉੱਤਰ ਦਿੱਤਾ : "ਜੇ ਹਿੰਦੂ ਮਤ ਉਹ ਹੈ ਜੋ ਤੁਸੀਂ ਕਹਿੰਦੇ ਹੋ, ਤਦ ਮੈਂ ਹਿੰਦੂ ਨਹੀਂ ਹਾਂ, ਕਿਰਪਾ ਕਰ ਕੇ ਇਥੋਂ ਚਲੇ ਜਾਓ।" ਇਕ ਸੰਨਿਆਸੀ ਨੇ ਦੂਜੇ ਤੋਂ ਵਿਦਾ ਲਈ ਤੇ ਰੁਖ਼ਸਤ ਹੋਇਆ।

ਸ੍ਰੀ ਗੋਖਲੇ ਵਿਚ ਨਿਡਰਤਾ ਦਾ ਗੁਣ ਬਹੁਤ ਹੀ ਉੱਚੇ ਦਰਜੇ ਦਾ ਸੀ। ਧਾਰਮਕ ਜੀਵਨ ਢੰਗ ਦੇ ਗੁਣਾਂ ਵਿਚ ਇਸ ਗੁਣ ਨੂੰ ਕਰੀਬ ਕਰੀਬ ਪਹਿਲਾ ਸਥਾਨ ਪ੍ਰਾਪਤ ਹੈ। ਲੈਫਟੀਨੈਂਟ ਰੈਂਡ[2] ਦੇ ਕਤਲ ਪਿਛੋਂ ਪੂਨੇ ਵਿਚ ਦਹਿਸ਼ਤ ਦਾ ਰਾਜ ਸੀ। ਉਦੋਂ ਸ੍ਰੀ ਗੋਖਲੇ ਇੰਗਲੈਂਡ ਵਿਚ ਸਨ। ਉਥੇ ਉਨ੍ਹਾਂ ਨੇ ਪੂਨਾ ਦੀ ਰੱਖਿਆ ਵਿਚ ਉੱਘੀ ਤਕਰੀਰ ਕੀਤੀ। ਇਸ ਤਕਰੀਰ ਵਿਚ ਦਿੱਤੇ ਕੁਝ ਬਿਆਨਾਂ ਨੂੰ ਉਹ ਅੱਗੇ ਚੱਲ ਕੇ ਸਿੱਧ ਨਾ ਕਰ ਸਕੇ। ਕੁਝ ਚਿਰ ਪਿੱਛੋਂ ਉਹ ਹਿੰਦੁਸਤਾਨ ਪਰਤੇ। ਉਨ੍ਹਾਂ ਨੇ ਬ੍ਰਿਟਿਸ਼ ਫ਼ੌਜੀਆਂ ਤੋਂ ਖਿਮਾਂ ਮੰਗੀ ਜਿਨ੍ਹਾਂ ਉਪਰ ਉਨ੍ਹਾਂ ਨੇ ਇਲਜ਼ਾਮ ਲਾਏ ਸਨ। ਇਸ ਕਰਮ ਨੇ ਹਿੰਦੁਸਤਾਨੀ ਲੋਕਾਂ ਦੇ ਇਕ ਭਾਗ ਨੂੰ ਨਾਰਾਜ਼ ਵੀ ਕੀਤਾ। ਕੁਝ ਲੋਕਾਂ ਨੇ ਮਹਾਤਮਾ ਨੂੰ ਸਲਾਹ ਦਿੱਤੀ ਕਿ ਉਹ ਸਰਬਜਨਕ ਜੀਵਨ ਤੋਂ ਰਿਟਾਇਰ ਹੋ ਜਾਣ। ਕੁਝ ਅਗਿਆਨੀ ਹਿੰਦੁਸਤਾਨੀ ਤਾਂ ਉਨ੍ਹਾਂ ਉਤੇ ਬੁਜ਼ਦਿਲੀ ਦਾ ਦੋਸ਼ ਲਾਉਣੋਂ ਵੀ ਨਾ ਝਿਜਕੇ। ਉਨ੍ਹਾਂ ਸਭਨਾਂ ਦਾ ਉੱਤਰ ਉਨ੍ਹਾਂ ਨੇ ਸੰਜੀਦਾ ਤੇ ਸਾਊ ਸ਼ਬਦਾਂ ਵਿਚ ਦਿੱਤਾ : "ਜਿਹੜਾ ਬੀੜਾ ਮੈਂ ਕਿਸੇ ਦੇ ਵੀ ਹੁਕਮ ਤੇ ਨਹੀਂ ਚੁੱਕਿਆ, ਉਹਨੂੰ ਮੈਂ ਕਿਸੇ ਦੇ ਵੀ ਹੁਕਮ ਉਤੇ ਛੱਡ ਨਹੀਂ ਸਕਦਾ। ਆਪਣੇ ਕਰਤੱਵ ਦੀ ਪਾਲਣਾ ਕਰਦਿਆਂ ਜੇ ਲੋਕ-ਰਾਏ ਮੇਰੇ ਪੱਖ ਵਿਚ ਹੈ ਤਾਂ ਮੈਨੂੰ ਇਸ ਦੀ ਖੁਸ਼ੀ ਹੋਵੇਗੀ, ਪਰ ਜੇ ਮੈਨੂੰ ਇਹ ਸੁਭਾਗ ਪ੍ਰਾਪਤ ਨਹੀਂ, ਤਾਂ ਇਹ ਵੀ ਠੀਕ ਹੀ ਹੈ।" ਉਨ੍ਹਾਂ ਦਾ ਵਿਸ਼ਵਾਸ ਸੀ ਕਿ ਬੰਦੇ ਦਾ ਕਰਤੱਵ ਤਾਂ ਕੰਮ ਕਰਦੇ ਰਹਿਣ ਵਿਚ ਹੈ। ਮੈਂ ਕਦੇ ਨਹੀਂ ਵੇਖਿਆ ਕਿ ਕੰਮ ਕਰਦਿਆਂ ਉਨ੍ਹਾਂ ਨੇ ਕਦੇ ਖ਼ੁਦ ਆਪਣੇ ਨਿਜੀ

2. 1897 ਵਿਚ ਡਬਲਿਊ.ਸੀ. ਰੈਂਡ ਆਈ.ਸੀ.ਐਸ. ਅਤੇ ਲੈਫਟੀਨੈਂਟ ਏਅਰਸਟ ਪੂਨੇ ਵਿਖੇ ਪਲੇਗ ਡਿਊਟੀ ਦੇ ਰਹੇ ਕਤਲ ਕਰ ਦਿੱਤੇ ਗਏ। ਦਮੋਦਰ ਹਰੀ ਚੇਪਰਕਰ ਤੇ ਉਸ ਦੇ ਭਰਾ ਉਤੇ ਇਸ ਗੱਲ ਲਈ ਮੁਕੱਦਮਾ ਚਲਾਇਆ ਗਿਆ ਅਤੇ ਫਾਂਸੀ ਦੀ ਸਜ਼ਾ ਸੁਣਾਈ ਗਈ।

ਹਿੱਤਾਂ ਦੇ ਦ੍ਰਿਸ਼ਟੀਕੋਣ ਤੋਂ ਲੋਕ-ਰਾਏ ਉਤੇ ਇਸ ਦੇ ਪ੍ਰਭਾਵ ਬਾਰੇ ਸੋਚਿਆ ਹੋਵੇ। ਜੇ ਦੇਸ ਦੇ ਵਾਸਤੇ ਕਦੇ ਫਾਂਸੀ ਚੜ੍ਹਨਾ ਵੀ ਜ਼ਰੂਰੀ ਹੋ ਜਾਂਦਾ, ਮੇਰਾ ਯਕੀਨ ਹੈ, ਉਨ੍ਹਾਂ ਵਿਚ ਨਿਡਰਤਾ ਨਾਲ ਅਤੇ ਖਿੜੇ ਮੱਥੇ ਫਾਂਸੀ ਦਾ ਰੱਸਾ ਚੁੰਮਣ ਦੀ ਸ਼ਕਤੀ ਸੀ, ਮੈਂ ਜਾਣਦਾ ਹਾਂ ਕਿ, ਅਕਸਰ, ਫਾਂਸੀ ਚੜ੍ਹਨਾ, ਜਿਨ੍ਹਾਂ ਹਾਲਤਾਂ ਥੀਂ ਉਨ੍ਹਾਂ ਨੂੰ ਲੰਘਣਾ ਪੈ ਰਿਹਾ ਸੀ, ਉਨ੍ਹਾਂ ਨਾਲੋਂ ਕਿਤੇ ਸੌਖੇਰਾ ਹੋਣਾ ਸੀ। ਉਹ ਇਸ ਤਰ੍ਹਾਂ ਦੀਆਂ ਦੁਖ-ਦਾਈ ਸਥਿਤੀਆਂ ਵਿਚ ਇਕ ਤੋਂ ਬਹੁਤੀ ਵਾਰ ਰਹੇ ਪਰ ਉਨ੍ਹਾਂ ਨੇ ਕਦੇ ਵੀ ਦਿਲ ਨਾ ਛੱਡਿਆ।

ਇਹ ਸਭ ਦ੍ਰਿਸ਼ਟਾਂਤ ਇਸ ਸਬਕ ਵਲ ਇਸ਼ਾਰਾ ਕਰਦੇ ਜਾਪਦੇ ਹਨ ਕਿ ਜੇ ਅਸੀਂ ਇਸ ਮਹਾਂਪੁਰਖ ਦੇ ਜੀਵਨ ਤੋਂ ਕੁਝ ਸਿਖ ਸਕਦੇ ਹਾਂ, ਤਾਂ ਉਹ ਉਨ੍ਹਾਂ ਦੇ ਧਾਰਮਕ ਵਤੀਰੇ ਦੀ ਰੀਸ ਕਰਨਾ ਹੀ ਹੈ। ਸਾਡੇ ਵਿਚੋਂ ਸਾਰੇ ਕੇਂਦਰੀ ਕਾਨੂੰਨਸਾਜ਼ ਅਸੰਬਲੀ ਵਿਚ ਨਹੀਂ ਪਹੁੰਚ ਸਕਦੇ, ਤੇ ਨਾ ਹੀ ਅਸੀਂ ਸਦਾ ਇਹ ਸਮਝਦੇ ਹਾਂ ਕਿ ਅਜਿਹਾ ਕਰਨ ਦੇ ਅਰਥ ਜ਼ਰੂਰੀ ਤੌਰ ਤੇ ਰਾਸ਼ਟਰ ਦੀ ਸੇਵਾ ਦੇ ਹਨ। ਅਸੀਂ ਸਭੇ ਪਬਲਿਕ ਸਰਵਿਸ ਕਮਿਸ਼ਨ ਦੇ ਮੈਂਬਰ ਨਹੀਂ ਬਣ ਸਕਦੇ ਅਤੇ ਉਹ ਸਭੇ ਜਿਹੜੇ ਇਸ ਦੇ ਮੈਂਬਰ ਹਨ, ਦੇਸ਼ ਭਗਤ ਨਹੀਂ ਹਨ। ਸਾਡੇ ਵਿਚੋਂ ਹਰ ਕੋਈ ਉਨ੍ਹਾਂ ਵਾਂਗ ਵਿਦਵਾਨ ਨਹੀਂ ਹੋ ਸਕਦਾ ਤੇ ਨਾ ਹੀ ਅਸੀਂ ਵੇਖਦੇ ਹਾਂ ਕਿ ਹਰ ਵਿਦਵਾਨ ਵਿਅਕਤੀ ਦੇਸ ਦਾ ਸੇਵਕ ਹੈ। ਪਰ ਅਸੀਂ ਸਭੇ ਹੀ ਨਿਡਰਤਾ, ਸੱਚ, ਸਾਹਸ, ਨਿਆਂ, ਖਰਾਪਨ, ਮਨੋਰਥ ਦੀ ਦ੍ਰਿੜ੍ਹਤਾ ਵਰਗੇ ਗੁਣਾਂ ਦੀ ਪ੍ਰਾਪਤੀ ਕਰ ਸਕਦੇ ਹਾਂ ਤੇ ਇਨ੍ਹਾਂ ਨੂੰ ਰਾਸ਼ਟਰ ਦੇ ਲੇਖੇ ਲਾ ਸਕਦੇ ਹਾਂ। ਇਹੋ ਧਾਰਮਕ ਮਾਰਗ ਹੈ। ਇਸ ਮਹਾਂਵਾਕ ਦੇ ਕਿ ਰਾਜਸੀ ਜੀਵਨ ਨੂੰ ਅਧਿਆਤਮਕ ਬਣਾਇਆ ਜਾਵੇ, ਇਹੋ ਅਰਥ ਹਨ। ਇਸ ਲੀਹ ਵਿਚ ਚੱਲਣ ਵਾਲੇ ਨੂੰ ਸਦਾ ਮਾਲੂਮ ਹੋਵੇਗਾ ਕਿ ਉਹਨੇ ਕਿਹੜਾ ਰਾਹ ਅਖ਼ਤਿਆਰ ਕਰਨਾ ਹੈ। ਉਹ ਮਰਹੂਮ ਸ੍ਰੀ ਗੋਖਲੇ ਵਲੋਂ ਆਪਣੇ ਪਿੱਛੇ ਛੱਡੀ ਗਈ ਵਿਰਾਸਤ ਵਿਚ ਹਿੱਸੇਦਾਰ ਬਣੇਗਾ। ਇਹ ਰੱਬੀ ਜ਼ਮਾਨਤ ਹੈ ਕਿ ਇਸ ਜਜ਼ਬੇ ਵਿਚ ਕੰਮ ਕਰਨ ਵਾਲੇ ਹਰ ਵਿਅਕਤੀ ਨੂੰ ਉਸ ਨੂੰ ਲੋੜੀਦੇ ਸਭ ਹੋਰ ਉਪਹਾਰ ਮਿਲ ਜਾਣਗੇ। ਮਰਹੂਮ ਸ੍ਰੀ ਗੋਖਲੇ ਦਾ ਜੀਵਨ ਇਸ ਦਾ ਅਖੰਡਣੀ ਸਬੂਤ ਹੈ।

**(ਗੁਜਰਾਤੀ ਵਿਚੋਂ) ਮਹਾਤਮਾ ਗਾਂਧੀ ਵਿਚਾਰ-ਸ੍ਰਿਸ਼ਟੀ**
**(ਸੀ ਡਬਲੀਊ.ਐਮ.ਜੀ.) ਜਿਲਦ XIII, ਪੰਨੇ 202-208**

## IV

......ਭਲਾ ਕੋਈ ਮੁਰੀਦ ਆਪਣੇ ਮੁਰਸ਼ਦ ਬਾਰੇ ਕੀ ਲਿਖ ਸਕਦਾ ਹੈ ? ਕਿਵੇਂ ਲਿਖ ਸਕਦਾ ਹੈ ਉਹ ? ਅਜਿਹਾ ਕਰਨਾ ਮੁਰੀਦ ਲਈ ਗੁਸਤਾਖੀ ਹੋਵੇਗੀ। ਸੱਚਾ

ਮੁਰੀਦ ਤਾਂ ਆਪਣੇ ਆਪ ਨੂੰ ਭੁੱਲ ਕੇ ਗੁਰੂ ਵਿਚ ਲੀਨ ਹੋ ਜਾਂਦਾ ਹੈ, ਇਸੇ ਲਈ ਉਹ ਗੁਰੂ ਦਾ ਪੜਚੋਲੀਆ ਨਹੀਂ ਹੋ ਸਕਦਾ। ਭਗਤੀ ਜਾਂ ਸ਼ਰਧਾ ਕੋਲ ਤਾਂ ਤਰੁਟੀਆਂ ਵੇਖ ਸਕਣ ਵਾਲੀਆਂ ਅੱਖਾਂ ਹੀ ਨਹੀਂ ਹੁੰਦੀਆਂ। ਇਸ ਲਈ ਇਸ ਵਿਚ ਸ਼ਿਕਾਇਤ ਦਾ ਕੋਈ ਕਾਰਨ ਨਹੀਂ। ਜੇ ਲੋਕ ਉਸ ਬੰਦੇ ਵਲੋਂ ਗੁਣ-ਗਾਣ ਨੂੰ ਪਰਵਾਨ ਨਹੀਂ ਕਰਦੇ ਜਿਹੜਾ ਆਪਣੇ ਪਾਤਰ ਦੇ ਗੁਣਾਂ ਤੇ ਤਰੁਟੀਆਂ ਦਾ ਵਿਸ਼ਲੇਸ਼ਣ ਕਰਨੋਂ ਇਨਕਾਰੀ ਹੈ। ਅਸਲ ਵਿਚ, ਮੁਰੀਦ ਦੇ ਆਪਣੇ ਕਰਮ ਹੀ ਮੁਰਸ਼ਦ ਉਤੇ ਟਿੱਪਣੀ ਹੁੰਦੇ ਹਨ। ਮੈਂ ਅਕਸਰ ਆਖਿਆ ਹੈ ਕਿ ਗੋਖਲੇ ਮੇਰੇ ਰਾਜਸੀ ਗੁਰੂ ਸਨ। ਇਸੇ ਲਈ ਹੀ ਮੈਂ ਆਪਣੇ ਆਪ ਨੂੰ ਉਨ੍ਹਾਂ ਬਾਰੇ ਲਿਖਣ ਦੇ ਅਸਮਰਥ ਵੇਖਦਾ ਹਾਂ। ਮੈਂ ਜੋ ਕੁਝ ਵੀ ਲਿਖਦਾ ਹਾਂ ਉਹ ਮੇਰੀਆਂ ਨਜ਼ਰਾਂ ਵਿਚ ਅਪੂਰਨ ਦਿਸੇਗਾ। ਮੇਰਾ ਵਿਸ਼ਵਾਸ ਹੈ ਕਿ ਮੁਰਸ਼ਦ ਤੇ ਮੁਰੀਦ ਵਿਚਕਾਰ ਰਿਸ਼ਤਾ ਨਿਰੋਲ ਤੌਰ ਤੇ ਆਤਮਕ ਹੁੰਦਾ ਹੈ। ਇਹ ਕਿਸੇ ਹਿਸਾਬ ਕਿਤਾਬ ਉਤੇ ਆਧਾਰਤ ਨਹੀਂ ਹੁੰਦਾ। ਇਹ ਰਿਸ਼ਤਾ ਤਾਂ ਤੁਰੰਤ ਹੀ ਸੁੱਤੇ-ਸਿੱਧ ਹੀ, ਬਣ ਜਾਂਦਾ ਹੈ, ਅਤੇ ਇਕ ਵਾਰ ਬਣ ਜਾਣ ਪਿੱਛੋਂ ਮੁੜ ਕਦੇ ਵੀ ਨਹੀਂ ਟੁੱਟਦਾ।

ਸਾਡਾ ਇਹ ਰਿਸ਼ਤਾ 1896 ਵਿਚ ਬਣਿਆ ਸੀ। ਉਦੋਂ ਇਸ ਦੇ ਖ਼ਾਸੇ ਦੀ ਮੈਨੂੰ ਕੋਈ ਸਮਝ ਨਹੀਂ ਸੀ; ਨਾ ਹੀ ਉਨ੍ਹਾਂ ਨੂੰ ਸੀ। ਕਰੀਬ ਕਰੀਬ ਏਸੇ ਹੀ ਸਮੇਂ ਮੈਂ ਮੁਰਸ਼ਦ ਦੇ ਮੁਰਸ਼ਦ (ਜਸਟਿਸ ਮਹਾਂਦੇਵ ਗੋਵਿੰਦ ਗਨਾਡੇ), ਲੋਕਮਾਨੀਆ ਤਿਲਕ, ਸਰ ਫੀਰੋਜ਼ਸ਼ਾਹ ਮਹਿਤਾ, ਜਸਟਿਸ ਬਦਰੁਦੀਨ ਤਿਆਬਜੀ, ਡਾ: ਭੰਡਾਰਕਰ[1] ਨੂੰ ਅਤੇ ਮਦਰਾਸ ਤੇ ਬੰਗਾਲ ਦੇ ਆਗੂਆਂ ਨੂੰ ਵੀ ਮਿਲਣ ਦਾ ਸੁਭਾਗ ਪ੍ਰਾਪਤ ਹੋਇਆ। ਮੈਂ ਤਾਂ ਅਜੇ ਅਣਘੜਿਆ ਨੌਜਵਾਨ ਸਾਂ। ਉਨ੍ਹਾਂ ਵਿਚੋਂ ਹਰ ਇਕ ਨੇ ਮੈਨੂੰ ਆਪਣੇ ਪਿਆਰ ਨਾਲ ਸਰਸ਼ਾਰ ਕੀਤਾ। ਅਜਿਹੇ ਕਈ ਮੌਕੇ ਆਏ ਜਿਨ੍ਹਾਂ ਨੂੰ ਮੈਂ ਜਦੋਂ ਤਕ ਜਿਊਂਦਾ ਹਾਂ, ਭੁਲਾ ਨਹੀਂ ਸਕਾਂਗਾ। ਪਰ ਗੋਖਲੇ ਨਾਲ ਸੰਪਰਕ ਤੋਂ ਮੈਨੂੰ ਜੋ ਮਨ ਦੀ ਸ਼ਾਂਤੀ ਨਸੀਬ ਹੋਈ, ਉਹ ਹੋਰਨਾਂ ਨਾਲ ਛੁਹ ਤੋਂ ਨਹੀਂ ਮਿਲ ਸਕੀ। ਮੈਨੂੰ ਨਹੀਂ ਯਾਦ ਕਿ ਗੋਖਲੇ ਵਲੋਂ ਮੇਰੇ ਵਲ ਕੋਈ ਉਚੇਚਾ ਧਿਆਨ ਦਿੱਤਾ ਗਿਆ। ਜੇ ਮੈਂ ਉਨ੍ਹਾਂ ਸਭਨਾਂ ਤੋਂ ਮਿਲੇ ਪਿਆਰ ਨੂੰ ਤੋਲਾਂ ਤੇ ਮੁਕਾਬਲਾ ਕਰਾਂ, ਤਾਂ ਮੇਰਾ ਪ੍ਰਭਾਵ ਇਹ ਹੈ ਕਿ ਜਿੰਨਾ ਪਿਆਰ ਡਾ. ਭੰਡਾਰਕਰ ਨੇ ਮੇਰੇ ਲਈ ਦਰਸਾਇਆ, ਉਹ ਹੋਰ ਕਿਸੇ ਨੇ ਨਹੀਂ ਦਰਸਾਇਆ। ਉਨ੍ਹਾਂ ਨੇ ਮੈਨੂੰ ਕਿਹਾ: "ਮੈਂ ਹੁਣ ਸਰਬਜਨਕ ਮਾਮਲਿਆਂ ਵਿਚ ਕੋਈ ਹਿੱਸਾ ਨਹੀਂ ਲੈਂਦਾ ਪਰ ਤੁਹਾਡਾ ਖਿਆਲ ਕਰਦਿਆਂ ਮੈਂ ਉਸ ਸਵਾਲ ਬਾਰੇ ਜਿਹੜਾ ਤੁਹਾਡੇ ਦਿਲ ਵਿਚ ਹੈ, ਸਰਬਜਨਕ ਸਭਾ ਦੀ ਪ੍ਰਧਾਨਗੀ ਕਰਾਂਗਾ।" ਫਿਰ ਵੀ, ਇਹ ਗੋਖਲੇ ਹੀ ਸਨ ਜਿਨ੍ਹਾਂ ਨੇ ਮੈਨੂੰ ਆਪਣੇ ਨਾਲ ਬੰਨ੍ਹ ਲਿਆ। ਸਾਡਾ ਨਵਾਂ ਰਿਸ਼ਤਾ ਤੁਰੰਤ ਹੀ ਰੂਪਮਾਨ ਨਹੀਂ ਸੀ ਹੋ ਗਿਆ। ਪਰ 1902[2] ਵਿਚ, ਜਦੋਂ ਮੈਂ ਕਲਕੱਤਾ ਵਿਚ ਹਾਜ਼ਿਰ ਸਾਂ, ਮੈਨੂੰ ਆਪਣੀ ਮੁਰੀਦ ਵਾਲੀ ਸਥਿਤੀ ਦਾ ਪੂਰੀ ਤਰ੍ਹਾਂ ਅਹਿਸਾਸ ਹੋ ਗਿਆ। ਇਸ ਮੌਕੇ ਤੇ ਵੀ ਮੈਨੂੰ ਕਰੀਬ ਕਰੀਬ

1. ਆਰ.ਜੀ. ਭੰਡਾਰਕਰ (1837-1925); ਪੂਰਬ-ਵਿਗਿਆਨੀ ਤੇ ਸੁਧਾਰਕ।
2. ਇਹ ਸਾਫ਼ ਤੌਰ ਤੇ ਟਪਲਾ ਹੈ; ਅਸਲ ਵਿਚ ਇਹ 1901 ਦੀ ਗੱਲ ਹੈ।

ਉਪ੍ਰੋਕਤ ਸਭਨਾਂ ਹੀ ਆਗੂਆਂ ਨੂੰ ਮਿਲਣ ਦਾ ਸੁਭਾਗ ਪ੍ਰਾਪਤ ਹੋਇਆ। ਮੈਂ ਵੇਖਿਆ ਇਹੋ ਨਹੀਂ ਕਿ ਗੋਖਲੇ ਨੇ ਮੈਨੂੰ ਵਿਸਾਰਿਆ ਨਹੀਂ ਸੀ ਸਗੋਂ ਇਹ ਵੀ ਕਿ ਉਨ੍ਹਾਂ ਨੇ ਅਸਲ ਵਿਚ ਮੈਨੂੰ ਆਪਣੀ ਸੌਂਪਣੀ ਵਿਚ ਲੈ ਲਿਆ ਸੀ। ਇਹਦੇ ਪ੍ਰਤੱਖ ਨਤੀਜੇ ਨਿਕਲੇ। ਉਹ ਮੈਨੂੰ ਆਪਣੇ ਨਿਵਾਸ ਸਥਾਨ ਧੂਹ ਲੈ ਗਏ। ਸਬਜੈਕਟਸ ਕਮੇਟੀ ਦੀ ਮੀਟਿੰਗ ਵਿਚ ਮੈਂ ਮਜਬੂਰ ਮਹਿਸੂਸ ਕਰ ਰਿਹਾ ਸਾਂ। ਜਦ ਕਿ ਵੱਖ ਵੱਖ ਮਤੇ ਵਿਚਾਰੇ ਜਾ ਰਹੇ ਸਨ, ਮੈਂ ਆਖਰੀ ਵਕਤ ਤਕ, ਇਹ ਆਖਣ ਲਈ ਹੌਸਲਾ ਇਕੱਠਾ ਨਾ ਕਰ ਸਕਿਆ ਕਿ ਮੇਰੇ ਬੋਝੇ ਵਿਚ ਵੀ ਦੱਖਣੀ ਅਫਰੀਕਾ ਬਾਰੇ ਇਕ ਮਤਾ ਹੈ। ਇਹ ਆਸ ਨਹੀਂ ਸੀ ਕੀਤੀ ਜਾ ਸਕਦੀ ਕਿ ਮੇਰੀ ਖਾਤਰ ਰਾਤ ਰੁਕ ਜਾਵੇਗੀ। ਆਗੂ ਹਥਲਾ ਕੰਮ ਮੁਕਾਉਣ ਲਈ ਬੇਸਬਰ ਸਨ। ਮੈਂ ਇਸ ਡਰ ਨਾਲ ਕੰਬ ਰਿਹਾ ਸਾਂ ਕਿ ਉਹ ਕਿਸੇ ਛਿਣ ਵੀ ਉਠ ਕੇ ਚਲੇ ਜਾਣਗੇ। ਮੈਂ ਤਾਂ ਆਪਣੇ ਕੰਮ ਬਾਰੇ ਗੋਖਲੇ ਨੂੰ ਚੇਤਾ ਕਰਵਾਉਣ ਦਾ ਹੌਸਲਾ ਵੀ ਨਾ ਕਰ ਸਕਿਆ। ਏਸ ਛਿਣ ਉਹ ਬੋਲਿਆ, "ਗਾਂਧੀ ਕੋਲ ਦੱਖਣੀ ਅਫਰੀਕਾ ਬਾਰੇ ਇਕ ਮਤਾ ਹੈ, ਸਾਨੂੰ ਉਹ ਵਿਚਾਰਨਾ ਚਾਹੀਦਾ ਹੈ।" ਮੇਰੀ ਖੁਸ਼ੀ ਦਾ ਕੋਈ ਠਿਕਾਣਾ ਨਹੀਂ ਸੀ, ਕਾਂਗਰਸ ਸੰਬੰਧੀ ਇਹ ਮੇਰਾ ਪਹਿਲਾ ਤਜਰਬਾ ਸੀ ਅਤੇ ਮੈਂ ਇਸ ਵਲੋਂ ਪਾਸ ਕੀਤੇ ਗਏ ਮਤਿਆਂ ਨੂੰ ਪੂਰਾ ਮਹੱਤਵ ਦਿੰਦਾ ਸਾਂ। ਇਸ ਪਿਛੋਂ ਸਾਡੀ ਮੁਲਾਕਾਤ ਦੇ ਕਿੰਨੇ ਮੌਕੇ ਆਏ, ਉਨ੍ਹਾਂ ਦੀ ਕੋਈ ਗਿਣਤੀ ਨਹੀਂ, ਤੇ ਉਹ ਸੱਭੇ ਹੀ ਮੇਰੇ ਲਈ ਪਵਿੱਤਰ ਹਨ।......

ਇਨ੍ਹਾਂ ਮੁਸ਼ਕਲ ਤੇ ਨਿੱਘਰ ਚੁੱਕੇ ਵਕਤਾਂ ਵਿਚ, ਧਰਮ ਦੀ ਪਵਿੱਤਰ ਰੂਹ ਕਿਤੇ ਮੁਸ਼ਕਲ ਨਾਲ ਹੀ ਦਿਸਦੀ ਹੈ। ਲੋਕ ਜਿਹੜੇ ਆਪਣੇ ਆਪ ਨੂੰ ਰਿਸ਼ੀ ਮੁਨੀ ਤੇ ਸਾਧੂ ਅਖਵਾਂਦੇ ਦੁਨੀਆਂ ਦੇ ਚੱਕਰ ਕੱਢਦੇ ਹਨ, ਉਨ੍ਹਾਂ ਵਿਚ ਇਹ ਰੂਹ ਦੁਰਲਭ ਹੀ ਦਿਸਦੀ ਹੈ, ਸਾਫ ਤੌਰ ਤੇ, ਉਨ੍ਹਾਂ ਵਿਚ ਰੱਖਿਆ ਕਰਨ ਲਈ ਧਾਰਮਕ ਜਜ਼ਬੇ ਦਾ ਕੋਈ ਵੱਡਾ ਖਜ਼ਾਨਾ ਹੁੰਦਾ ਹੀ ਨਹੀਂ। ਨਰਸਿਨਹਾ ਮਹਿਤਾ ਨੇ ਜਿਹੜੇ ਰੱਬ ਨੂੰ ਪਿਆਰ ਕਰਨ ਵਾਲੇ ਉੱਤਮ ਪ੍ਰੇਮੀਆਂ ਵਿਚੋਂ ਇਕ ਸਨ, ਇਕ ਖੂਬਸੂਰਤ ਸਤਰ ਵਿਚ ਦਰ-ਸਾਇਆ ਹੈ ਕਿ ਇਹ ਰੂਹ, ਇਹ ਜਜ਼ਬਾ ਕੀ ਹੁੰਦਾ ਹੈ :—

> ਬਿਰਥਾ, ਬਿਰਥਾ ਸਾਰੀ ਆਤਮਕ ਘਾਲਣਾ
> ਆਤਮ ਬਾਰੇ ਮਨਨ ਤੋਂ ਬਿਨਾਂ।

ਇਹ ਸ਼ਬਦ ਉਨ੍ਹਾਂ ਨੇ ਖ਼ੁਦ ਆਪਣੇ ਵਿਸ਼ਾਲ ਅਨੁਭਵ ਦੇ ਆਧਾਰ ਤੇ ਆਖੇ ਹਨ। ਇਹ ਸਤਰਾਂ ਦੱਸਦੀਆਂ ਹਨ ਕਿ ਜ਼ਰੂਰੀ ਨਹੀਂ, ਧਰਮ ਦਾ ਵਾਸਾ ਵੱਡੇ ਸਾਧਕ ਜਾਂ ਵੱਡੇ ਯੋਗੀ ਵਿਚ ਹੀ ਹੋਵੇ ਜਿਹੜਾ ਯੋਗ ਦੀ ਹਰ ਪ੍ਰਕ੍ਰਿਆ ਤੋਂ ਜਾਣੂ ਹੁੰਦਾ ਹੈ। ਮੈਨੂੰ ਇਸ ਬਾਰੇ ਉੱਕਾ ਹੀ ਕੋਈ ਸੰਦੇਹ ਨਹੀਂ ਕਿ ਗੋਖਲੇ ਆਤਮਾ ਦੇ ਸੱਚ ਦੇ ਸੰਬੰਧ ਵਿਚ ਸਿਆਣੇ ਸਨ। ਉਹ ਕਦੇ ਵੀ ਕੋਈ ਧਾਰਮਕ ਰੀਤੀ ਕਰਨ ਦਾ ਦਿਖਾਵਾ ਨਹੀਂ ਸਨ ਕਰਦੇ ਪਰ ਉਨ੍ਹਾਂ ਦਾ ਜੀਵਨ ਧਰਮ ਦੀ ਸੱਚੀ ਰੂਹ ਨਾਲ ਭਰਿਆ ਪਿਆ ਸੀ। ਹਰ ਜੁੱਗ ਵਿਚ ਆਤਮਕ ਘਾਲਣਾ ਦਾ ਖ਼ੁਦ ਆਪਣਾ ਪ੍ਰਬਲ ਢੰਗ ਹੁੰਦਾ ਹੈ ਜੋ ਮੋਕਸ਼ ਦੀ ਪ੍ਰਾਪਤੀ ਲਈ ਅੱਤ ਢੁਕਵਾਂ ਹੁੰਦਾ ਹੈ। ਜਦੋਂ ਵੀ ਧਾਰਮਕ ਜਜ਼ਬਾ ਅਵੁਨਤੀ ਵੱਲ ਥੱਲੇ ਡਿੱਗਦਾ ਹੈ, ਇਹਨੂੰ ਸਮੇਂ ਨਾਲ ਇਕਸੁਰਤਾ ਵਿਚ ਅਜਿਹੀ

ਘੀ ਘਾਲਣਾ ਨਾਲ ਸੁਰਜੀਤ ਕੀਤਾ ਜਾਂਦਾ ਹੈ। ਮਾਮਲਿਆਂ ਨੂੰ ਸਰਬੰਗੀ ਰੂਪ ਵਿਚ ਨਾ ਵੇਖਦਿਆਂ ਅਸੀਂ ਇਹ ਵਿਸ਼ਵਾਸ ਕਰ ਬਹਿੰਦੇ ਹਾਂ ਕਿ ਜੇ ਸਾਡੀਆਂ ਰਾਜਸੀ ਹਾਲਤਾਂ ਬਿਹਤਰ ਹੋ ਜਾਂਦੀਆਂ ਹਨ, ਅਸੀਂ ਇਸ ਨਿੱਘਰੀ ਹੋਈ ਅਵਸਥਾ ਤੋਂ ਉਪਰ ਉਠ ਪਵਾਂਗੇ। ਇਹ ਗੱਲ ਅੰਸ਼ਕ ਤੌਰ ਤੇ ਹੀ ਸੱਚੀ ਹੈ। ਪੱਕ ਜਾਣੋ, ਜਿਚਿਰ ਸਾਡੀ ਰਾਜਸੀ ਹਾਲਤ ਵਿਚ ਬਿਹਤਰੀ ਲਈ ਪ੍ਰੀਵਰਤਨ ਨਹੀਂ ਹੁੰਦਾ, ਉਚਿਰ ਅਸੀਂ ਮੁੜ ਉਠ ਨਹੀਂ ਸਕਦੇ; ਪਰ ਇਹ ਸੱਚ ਨਹੀਂ ਕਿ ਸਾਡੀਆਂ ਰਾਜਸੀ ਹਾਲਤਾਂ ਵਿਚ ਤਬਦੀਲੀ ਆ ਜਾਣ ਦੀ ਸੂਰਤ ਵਿਚ, ਉਸ ਢੰਗ ਦੇ ਬਾਵਜੂਦ ਜਿਸ ਵਿਚ ਇਹ ਲਿਆਂਦੀ ਜਾਂਦੀ ਹੈ, ਅਸੀਂ ਜ਼ਰੂਰੀ ਤੌਰ ਤੇ ਉੱਨਤੀ ਕਰਾਂਗੇ। ਜੇ ਵਰਤੇ ਜਾਂਦੇ ਸਾਧਨ ਅਪਵਿੱਤਰ ਹਨ, ਤਦ ਤਬਦੀਲੀ ਉੱਨਤੀ ਦੀ ਦਿਸ਼ਾ ਵਿਚ ਨਹੀਂ ਹੋਣ ਲੱਗੀ ਸਗੋਂ ਬਹੁਤੀ ਸੰਭਾਵਨਾ ਉਲਟ ਦਿਸ਼ਾ ਵਿਚ ਹੋਣ ਦੀ ਹੋਵੇਗੀ। ਪਵਿੱਤਰ ਸਾਧਨਾਂ ਨਾਲ ਆਪਣੀ ਰਾਜਸੀ ਹਾਲਤ ਵਿਚ ਲਿਆਂਦੀ ਗਈ ਤਬਦੀਲੀ ਹੀ ਅਸਲੀ ਉੱਨਤੀ ਵੱਲ ਸਾਨੂੰ ਲਿਜਾ ਸਕਦੀ ਹੈ। ਗੋਖਲੇ ਨੇ ਇਹੋ ਨਹੀਂ ਕਿ ਆਪਣੇ ਸਰਬਜਨਕ ਜੀਵਨ ਦੇ ਅਰੰਭ ਵਿਚ ਹੀ ਇਹ ਗੱਲ ਜਾਣ ਲਈ ਸੀ, ਸਗੋਂ ਉਹ ਅਮਲੀ ਰੂਪ ਵਿਚ ਵੀ ਇਸ ਅਸੂਲ ਉਤੇ ਚੱਲਦੇ ਰਹੇ ਸਨ। ਹਾਰੀ ਸਾਰੀ ਨੇ ਸਮਝ ਲਿਆ ਹੋਇਆ ਹੈ ਕਿ ਰਾਜਸੀ ਸਰਗਰਮੀ ਰਾਹੀਂ ਹੀ ਆਮ ਜਾਗ੍ਰਤੀ ਲਿਆਂਦੀ ਜਾ ਸਕਦੀ ਹੈ। ਜੇ ਇਸ ਸਰਗਰਮੀ ਨੂੰ ਅਧਿਆਤਮ ਬਣਾ ਦਿੱਤਾ ਜਾਂਦਾ ਹੈ, ਇਹ ਮੋਕਸ਼ ਦਾ ਰਾਹ ਵਿਖਾ ਸਕੇਗੀ। ਉਨ੍ਹਾਂ ਨੇ ਇਹ ਮਹਾਨ ਆਦਰਸ਼ ਸਰਵੈਂਟਸ ਆਫ ਇੰਡੀਆ ਸੁਸਾਇਟੀ ਦੇ ਮੈਂਬਰਾਂ ਸਾਹਮਣੇ ਅਤੇ ਪੂਰੇ ਰਾਸ਼ਟਰ ਸਾਹਮਣੇ ਰੱਖਿਆ। ਉਨ੍ਹਾਂ ਨੇ ਦ੍ਰਿੜ੍ਹਤਾ ਨਾਲ ਐਲਾਨ ਕੀਤਾ ਕਿ, ਜਿਚਿਰ ਸਾਡੀ ਰਾਜਸੀ ਲਹਿਰ ਵਿਚ ਧਰਮ ਦਾ ਜਜ਼ਬਾ ਨਹੀਂ ਰਚ ਜਾਂਦਾ, ਇਹ ਬੰਜਰ ਰਹੇਗੀ।

**(ਗੁਜਰਾਤੀ ਵਿਚੋਂ) ਗੋਖਲੇ ਦੀਆਂ ਤਕਰੀਰਾਂ ਦੀ ਜਿਲਦ ਦੀ ਭੂਮਿਕਾ ਵਿਚ। (ਗੋਪਾਲ ਕ੍ਰਿਸ਼ਨ ਗੋਖਲੇ ਵਿਆਖਿਆਨ ਜਿਲਦ I)**

## V

ਮੈਨੂੰ ਇਕ ਅਜੀਬ ਗੁਮਨਾਮ ਪੱਤਰ ਮਿਲਿਆ ਹੈ, ਜਿਸ ਵਿਚ ਮੈਨੂੰ ਉਹ ਕਾਜ਼ ਹੱਥ ਲੈਣ ਲਈ ਸਲਾਹਿਆ ਗਿਆ ਜਿਹੜਾ ਲੋਕਮਾਨੀਆਂ ਨੂੰ ਦਿਲੋਂ ਮਨੋਂ ਪਿਆਰਾ ਸੀ। ਅਤੇ ਮੈਨੂੰ ਦੱਸਿਆ ਗਿਆ ਸੀ ਕਿ ਉਸ ਦੀ ਰੂਹ ਮੇਰੇ ਅੰਦਰ ਵਸੀ ਹੋਈ ਹੈ ਅਤੇ ਕਿ ਮੈਨੂੰ ਉਹਦੇ ਅਨੁਆਈ ਦੀ ਸ਼ਾਨ ਦੇ ਸ਼ਾਇਆਂ ਹੀ ਆਪਣਾ ਆਪ ਸਿੱਧ ਕਰਨਾ ਚਾਹੀਦਾ ਹੈ। ਨਾਲੇ, ਇਹ ਪੱਤਰ ਸਵਰਾਜ ਪ੍ਰੋਗਰਾਮ ਦੀ ਪੂਰਤੀ ਦੇ ਸਿਲਸਿਲੇ ਵਿਚ ਦਿਲ ਨਾ ਢਾਹੁਣ ਲਈ ਮੈਨੂੰ ਤਾੜਨਾ ਕਰਦਾ ਹੈ, ਅਤੇ ਇਹਦਾ

ਭੋਗ ਮੇਰੇ ਇਸ ਦਾਹਵੇ ਕਾਰਨ ਕਿ ਮੈਂ ਰਾਜਸੀ ਤੌਰ ਤੇ ਗੋਖਲੇ ਦਾ ਸ਼ਿਸ਼ ਹਾਂ, ਮੇਰੇ ਤੇ ਦੰਭੀ ਹੋਣ ਦਾ ਇਲਜ਼ਾਮ ਲਾਉਣ ਨਾਲ ਪੈਂਦਾ ਹੈ। ਇਸ ਪੱਤਰ ਦਾ ਵਿਸ਼ਾ-ਵਸਤੂ ਸਰਬਜਨਕ ਮਹੱਤਵ ਵਾਲਾ ਹੋਣ ਕਾਰਨ ਇਹਦਾ ਉੱਤਰ ਦੇਣ ਦੀ ਲੋੜ ਹੈ। ਮੈਂ ਮਰਹੂਮ ਲੋਕਮਾਨੀਆਂ ਦਾ ਅਨੁਆਈ ਹੋਣ ਦੇ ਮਾਣ ਦਾ ਦਾਹਵਾ ਨਹੀਂ ਕਰ ਸਕਦਾ। ਮੈਂ ਵੀ ਉਨ੍ਹਾਂ ਦੇ ਕਰੋੜਾਂ ਦੇਸ਼ਵਾਸੀਆਂ ਵਾਂਗ ਉਨ੍ਹਾਂ ਦੀ ਦ੍ਰਿੜ ਇੱਛਾ ਸ਼ਕਤੀ, ਉਨ੍ਹਾਂ ਦੀ ਵਿਸ਼ਾਲ ਵਿਦਵਤਾ, ਉਨ੍ਹਾਂ ਦੇ ਦੇਸ਼ ਪ੍ਰੇਮ ਅਤੇ ਸਭ ਤੋਂ ਵੱਧ ਉਨ੍ਹਾਂ ਦੇ ਨਿੱਜੀ ਜੀਵਨ ਦੀ ਪਵਿੱਤਰਤ ਤੇ ਮਹਾਨ ਬਲੀਦਾਨ ਲਈ ਉਨ੍ਹਾਂ ਨੂੰ ਸਲਾਹੁੰਦਾ ਹਾਂ। ਆਧੁਨਿਕ ਕਾਲ ਦੇ ਸਭਨਾਂ ਮਨੁੱਖਾਂ ਵਿਚੋਂ ਉਨ੍ਹਾਂ ਨੇ ਆਪਣੇ ਲੋਕਾਂ ਦੀ ਕਲਪਨਾ ਨੂੰ ਸਭ ਤੋਂ ਬਹੁਤਾ ਮੋਹਿਆ। ਉਨ੍ਹਾਂ ਨੇ ਸਾਡੇ ਅੰਦਰ ਸਵਰਾਜ ਦਾ ਜਜ਼ਬਾ ਭਰਿਆ। ਸਰਕਾਰ ਦੀ ਅਜੋਕੀ ਪ੍ਰਣਾਲੀ ਦੀ ਬੁਰਾਈ ਨੂੰ ਜਿੰਨਾ ਸ੍ਰੀ ਤਿਲਕ ਸਮਝਦੇ ਪਛਾਣਦੇ ਸਨ, ਹੋਰ ਸ਼ਾਇਦ ਕੋਈ ਵੀ ਨਹੀਂ ਸੀ ਸਮਝਦਾ ਪਛਾਣਦਾ। ਮੈਂ ਪੂਰੀ ਨਿਮਰਤਾ ਨਾਲ ਕਹਿੰਦਾ ਹਾਂ ਕਿ ਮੈਂ ਉਨ੍ਹਾਂ ਦਾ ਸੁਨੇਹਾ ਉਨ੍ਹਾਂ ਦੇ ਵਧੀਆ ਅਨੁ-ਆਈਆਂ ਵਾਂਗ ਹੀ ਪੂਰੀ ਸੁਹਿਰਦਤਾ ਨਾਲ ਦੇਸ਼ ਨੂੰ ਪਹੁੰਚਾਵਾਂਗਾ। ਪਰ ਮੈਂ ਇਸ ਪੱਖੋਂ ਚੇਤੰਨ ਹਾਂ ਕਿ ਮੇਰਾ ਢੰਗ ਸ੍ਰੀ ਤਿਲਕ ਦਾ ਢੰਗ ਨਹੀਂ ਹੈ। ਅਤੇ ਏਸੇ ਕਾਰਨ ਹੀ ਮੈਨੂੰ ਕੁਝ ਮਰਾਠਾ ਆਗੂਆਂ ਦੇ ਸੰਬੰਧ ਵਿਚ ਅਜੇ ਵੀ ਮੁਸ਼ਕਲ ਪੇਸ਼ ਆਉਂਦੀ ਹੈ, ਪਰ ਮੈਂ ਸੱਚੇ ਦਿਲੋਂ ਸੋਚਦਾ ਹਾਂ ਕਿ ਸ੍ਰੀ ਤਿਲਕ ਨੂੰ ਮੇਰੇ ਢੰਗ ਵਿਚ ਅ-ਵਿਸ਼ਵਾਸ ਨਹੀਂ ਸੀ। ਮੈਨੂੰ ਉਨ੍ਹਾਂ ਦੇ ਭਰੋਸੇ ਦਾ ਪਾਤਰ ਹੋਣ ਦਾ ਮਾਣ ਹੈ। ਅਤੇ ਕਈ ਮਿੱਤਰਾਂ ਦੀ ਮੌਜੂਦਗੀ ਵਿਚ, ਆਪਣੀ ਮੌਤ ਤੋਂ ਬੱਸ ਪੰਦਰਵਾੜਾ ਪਹਿਲਾਂ ਹੀ, ਉਨ੍ਹਾਂ ਵਲੋਂ ਮੈਨੂੰ ਬੋਲਿਆ ਆਖਰੀ ਸ਼ਬਦ ਇਹ ਸੀ ਕਿ ਜੇ ਲੋਕਾਂ ਨੂੰ ਇਹ ਢੰਗ ਅਖਤਿਆਰ ਕਰਨ ਲਈ ਪ੍ਰੇਰਿਆ ਜਾ ਸਕੇ ਤਾਂ ਮੇਰੇ ਵਾਲਾ ਢੰਗ ਸ਼ਾਨਦਾਰ ਢੰਗ ਹੈ। ਪਰ ਉਨ੍ਹਾਂ ਆਖਿਆ ਕਿ ਇਸ ਬਾਰੇ ਉਨ੍ਹਾਂ ਨੂੰ ਸੰਦੇਹ ਹਨ। ਮੈਂ ਤਾਂ ਹੋਰ ਕਿਸੇ ਢੰਗ ਨੂੰ ਜਾਣਦਾ ਹੀ ਨਹੀਂ। ਮੈਂ ਤਾ ਬੱਸ ਇਹੋ ਆਸ ਰੱਖ ਸਕਦਾ ਹਾਂ ਕਿ ਜਦੋਂ ਆਖਰੀ ਅਜ਼ਮਾਇਸ਼ ਦੀ ਘੜੀ ਆਉਂਦੀ ਹੈ, ਦੇਸ਼ ਨੇ ਅਹਿੰਸਕ ਨਾ-ਮਿਲਵਰਤਣ ਦਾ ਢੰਗ ਆਤਮਸਾਤ ਕਰ ਲਿਆ ਹੋਇਆ ਹੋਵੇਗਾ। ਮੈਂ ਆਪਣੀਆਂ ਦੂਜੀਆਂ ਸੀਮਾਵਾਂ ਤੋਂ ਵੀ ਅਣਜਾਣ ਨਹੀਂ। ਮੈਂ ਵਿਦਵਤਾ ਦਾ ਕੋਈ ਦਾਹਵਾ ਨਹੀਂ ਕਰਦਾ। ਸੰਗਠਨ ਸੰਬੰਧੀ ਉਨ੍ਹਾਂ ਵਾਲੀ ਤਾਕਤ ਵੀ ਮੇਰੇ ਕੋਲ ਨਹੀਂ, ਮੇਰੇ ਕੋਲ ਅਗਵਾਈ ਲਈ ਕੋਈ ਜੁੱਟਵੀਂ ਅਨੁਸ਼ਾਸਨ-ਬੱਧ ਪਾਰਟੀ ਨਹੀਂ, ਅਤੇ ਤੇਈ ਵਰ੍ਹੇ ਦੇਸ ਤੋਂ ਬਾਹਰ ਰਿਹਾ ਹੋਣ ਕਰਕੇ, ਮੈਂ ਉਸ ਤਜਰਬੇ ਦਾ ਵੀ ਦਾਹਵਾ ਨਹੀਂ ਕਰ ਸਕਦਾ ਜੋ ਹਿੰਦ ਬਾਰੇ ਲੋਕਮਾਨੀਆਂ ਦਾ ਸੀ। ਦੋ ਚੀਜ਼ਾਂ ਸਾਡੇ ਵਿਚ ਪੂਰਨ ਤੌਰ ਤੇ ਸਾਂਝੀਆਂ ਸਨ : ਦੇਸ ਦਾ ਪਿਆਰ ਅਤੇ ਸਵਰਾਜ ਦੀ ਇਕਸਾਰ ਤਲਾਸ਼। ਇਸ ਲਈ ਮੈਂ ਇਸ ਗੁਮਨਾਮ ਲੇਖਕ ਨੂੰ ਯਕੀਨ ਦਿਵਾ ਸਕਦਾ ਹਾਂ ਕਿ ਮਰਹੂਮ ਦੀ ਯਾਦ ਲਈ ਆਪਣੇ ਸਤਿਕਾਰ ਵਿਚ ਕਿਸੇ ਤੋਂ ਵੀ ਪਿੱਛੇ ਨਾ ਰਹਿੰਦਿਆਂ, ਮੈਂ ਸਵਰਾਜ ਦੀ ਭਾਲ ਵਿਚ ਲੋਕਮਾਨੀਆਂ ਦੇ ਮੋਹਰੀ ਅਨੁਆਈਆਂ ਦੇ ਮੋਢੇ ਨਾਲ ਮੋਢਾ ਜੋੜਦਿਆਂ, ਟੁਰਾਂਗਾ। ਮੈਂ ਜਾਣਦਾ ਹਾਂ ਕਿ ਹਿੰਦੁਸਤਾਨ ਵਲੋਂ ਸਵਰਾਜ ਦੀ ਜਲਦੀ ਤੋਂ ਜਲਦੀ ਪ੍ਰਾਪਤੀ ਦਾ ਨਜ਼ਰਾਨਾ ਹੀ

ਉਨ੍ਹਾਂ ਨੂੰ ਮਨਜ਼ੂਰ ਹੋਵੇਗਾ। ਹੋਰ ਕਾਸੇ ਤੋਂ ਨਹੀਂ, ਬੱਸ ਏਸੇ ਤੋਂ ਹੀ ਉਨ੍ਹਾਂ ਦੀ ਆਤਮਾ ਨੂੰ ਸ਼ਾਂਤੀ ਮਿਲ ਸਕਦੀ ਹੈ।

ਪਰ ਮੁਰੀਦੀ ਇਕ ਪਵਿੱਤਰ ਨਿਜੀ ਮਾਮਲਾ ਹੈ। ਮੈਂ 1888 ਵਿਚ ਦਾਦਾਭਾਈ ਦੇ ਪੈਰੀਂ ਜਾ ਪਿਆ, ਪਰ ਉਹ ਮੈਨੂੰ ਆਪਣੇ ਤੋਂ ਬਹੁਤ ਦੂਰ ਦਿੱਸੇ। ਮੈਂ ਉਨ੍ਹਾਂ ਲਈ ਪੁੱਤਰ ਹੋ ਸਕਦਾ ਸਾਂ, ਮੁਰੀਦ ਨਹੀਂ। ਮੁਰੀਦ ਤਾਂ ਪੁੱਤਰ ਨਾਲੋਂ ਕੁਝ ਵਧੇਰੇ ਹੀ ਹੁੰਦਾ ਹੈ। ਮੁਰੀਦੀ ਤਾਂ ਦੂਜਾ ਜਨਮ ਹੁੰਦੀ ਹੈ। ਇਹ ਆਪਣੀ ਖੁਸ਼ੀ ਨਾਲ ਆਪਾ ਹਵਾਲੇ ਕਰਨਾ ਹੁੰਦਾ ਹੈ। 1896 ਵਿਚ ਮੈਂ ਦੱਖਣੀ ਅਫਰੀਕਾ ਸੰਬੰਧੀ ਆਪਣੇ ਕਾਰਜ ਦੇ ਸਿਲਸਿਲੇ ਵਿਚ ਹਿੰਦ ਦੇ ਕਰੀਬ ਕਰੀਬ ਸਭਨਾਂ ਉੱਘੇ ਆਗੂਆਂ ਨੂੰ ਮਿਲਿਆ। ਜਸਟਿਸ ਗਨਾਡੇ ਤੋਂ ਮੈਂ ਸਹਿਮਿਆਂ। ਉਨ੍ਹਾਂ ਦੀ ਮੌਜੂਦਗੀ ਵਿਚ ਮੇਰੇ ਮੂੰਹੋਂ ਗੱਲ ਨਹੀਂ ਸੀ ਨਿਕਲਦੀ। ਬਦਰੁਦੀਨ ਤਿਆਬਜੀ ਮੇਰੇ ਨਾਲ ਪਿਤਾ ਵਾਂਗ ਵਰਤੇ, ਅਤੇ ਮੈਨੂੰ ਕਿਹਾ ਕਿ ਮੈਂ ਗਨਾਡੇ ਤੇ ਫੀਰੋਜ਼ਸ਼ਾਹ ਤੋਂ ਅਗਵਾਈ ਲਵਾਂ। ਫੀਰੋਜ਼ਸ਼ਾਹ ਸਰਪ੍ਰਸਤ ਬਣੇ। ਉਨ੍ਹਾਂ ਦੀ ਮਰਜ਼ੀ ਤਾਂ ਕਾਨੂੰਨ ਸੀ, "ਤੁਹਾਨੂੰ 26 ਸਤੰਬਰ ਨੂੰ ਆਮ ਜਲਸੇ ਵਿਚ ਭਾਸ਼ਨ ਦੇਣਾ ਚਾਹੀਦਾ ਹੈ, ਤੇ ਤੁਹਾਨੂੰ ਵਕਤ ਦਾ ਪਾਬੰਦ ਹੋਣਾ ਚਾਹੀਦਾ ਹੈ।" ਮੈਂ ਆਗਿਆ ਮੰਨੀ। 25 ਦੀ ਸ਼ਾਮ ਨੂੰ ਮੈਂ ਉਨ੍ਹਾਂ ਨੂੰ ਮਿਲਣਾ ਸੀ। ਮੈਂ ਮਿਲਿਆ।

"ਆਪਣੀ ਤਕਰੀਰ ਲਿਖ ਲਈ ਹੈ?" ਉਨ੍ਹਾਂ ਪੁੱਛਿਆ।

"ਨਹੀਂ, ਜਨਾਬ।"

"ਇੰਜ ਕੰਮ ਨਹੀਂ ਚਲਣਾ, ਜੁਆਨਾਂ ਕੀ ਅੱਜ ਰਾਤ ਲਿਖ ਸਕਦਾ ਏਂ? ਮੁਨਸ਼ੀ ਤੁਸੀਂ ਮਿਸਟਰ ਗਾਂਧੀ ਕੋਲ ਜਾਣਾ ਤੇ ਇਸ ਤੋਂ ਖਰੜਾ ਲੈ ਲੈਣਾ। ਇਹ ਰਾਤ ਰਾਤ ਪ੍ਰਕਾਸ਼ਤ ਹੋ ਜਾਵੇ ਤੇ ਇਹਦੀ ਇਕ ਕਾਪੀ ਮੈਨੂੰ ਭੇਜ ਦੇਣਾ।"

ਮੈਂ ਸਿਰ ਝੁਕਾ ਦਿੱਤਾ।

ਬੰਬਈ ਦੇ ਸ਼ੇਰ ਨੇ ਮੈਨੂੰ ਹੁਕਮ ਮੰਨਣਾ ਸਿਖਾਇਆ। ਉਨ੍ਹਾਂ ਮੈਨੂੰ ਆਪਣਾ ਮੁਰੀਦ ਨਹੀਂ ਬਣਾਇਆ। ਉਨ੍ਹਾਂ ਤਾਂ ਕੋਸ਼ਿਸ਼ ਤਕ ਨਹੀਂ ਕੀਤੀ।

ਉਥੋਂ ਮੈਂ ਪੂਨਾ ਚਲਿਆ ਗਿਆ। ਮੈਂ ਬਿਲਕੁਲ ਅਜਨਬੀ ਸਾਂ। ਮੇਰਾ ਮੇਜ਼ਬਾਨ ਪਹਿਲਾਂ ਮੈਨੂੰ ਸ੍ਰੀ ਤਿਲਕ ਕੋਲ ਲੈ ਗਿਆ। ਉਹ ਆਪਣੇ ਸੰਗੀ-ਸਾਥੀਆਂ ਵਿਚ ਘਿਰੇ ਹੋਏ ਸਨ। ਉਨ੍ਹਾਂ ਨੇ ਮੈਨੂੰ ਸੁਣਿਆ ਤੇ ਬੋਲੇ, "ਤੁਹਾਡੇ ਲਈ ਸਾਨੂੰ ਮੀਟਿੰਗ ਦਾ ਪ੍ਰਬੰਧ ਕਰਨਾ ਚਾਹੀਦਾ ਹੈ। ਪਰ ਸ਼ਾਇਦ ਤੁਹਾਨੂੰ ਨਹੀਂ ਮਾਲੂਮ ਕਿ ਮੰਦੇ ਭਾਗਾਂ ਨੂੰ ਸਾਡੇ ਦੋ ਪਾਰਟੀਆਂ ਹਨ। ਤੁਸੀਂ ਸਾਨੂੰ ਚੇਅਰਮੈਨ ਵਜੋਂ ਨਾਨ-ਪਾਰਟੀ ਆਦਮੀ ਦਿਓ। ਕੀ ਡਾ. ਭੰਡਾਰਕਰ ਨੂੰ ਮਿਲੋਗੇ?" ਮੈਂ ਹਾਂ ਵਿਚ ਉੱਤਰ ਦਿੱਤਾ ਤੇ ਚਲਿਆ ਗਿਆ। ਸ੍ਰੀ ਤਿਲਕ ਦਾ ਕੋਈ ਪੱਕਾ ਪ੍ਰਭਾਵ ਮੇਰੇ ਤੇ ਨਹੀਂ ਪਿਆ, ਛੁੱਟ ਇਸ ਦੇ ਕਿ ਆਪਣੀ ਸਨੇਹ ਪੂਰਨ ਅਪਣੱਤ ਨਾਲ ਉਨ੍ਹਾਂ ਨੇ ਮੇਰੀ ਘਬਰਾਹਟ ਦੂਰ ਕਰ ਦਿੱਤੀ। ਉਥੋਂ, ਮੇਰਾ ਖਿਆਲ ਹੈ, ਮੈਂ ਗੋਖਲੇ ਨੂੰ ਮਿਲਣ ਗਿਆ ਤੇ ਫੇਰ ਡਾ. ਭੰਡਾਰਕਰ ਨੂੰ। ਡਾ. ਭੰਡਾਰਕਰ ਮੈਨੂੰ ਇੰਜ ਮਿਲੇ, ਜਿਵੇਂ ਕੋਈ ਟੀਚਰ ਆਪਣੇ ਸ਼ਾਗਿਰਦ ਨੂੰ ਮਿਲਦਾ ਹੈ।

"ਤੁਸੀਂ ਗੰਭੀਰ ਤੇ ਉਤਸਾਹੀ ਨੌਜਵਾਨ ਦਿਸਦੇ ਹੋ। ਦਿਨੇ ਏਡੀ ਗਰਮੀ ਵਿਚ ਬਹੁਤੇ ਲੋਕ ਮੈਨੂੰ ਮਿਲਣ ਨਹੀਂ ਆਉਂਦੇ। ਹੁਣ ਮੈਂ ਆਪ ਜਲਸਿਆਂ ਵਿਚ ਨਹੀਂ ਜਾਂਦਾ। ਪਰ ਤੁਸਾਂ ਅਜਿਹੀ ਦਰਦਨਾਕ ਵਾਰਤਾ ਸੁਣਾਈ ਹੈ ਕਿ ਮੈਨੂੰ ਤੁਹਾਡੇ ਪੱਖ ਵਿਚ ਛੋਟ ਕਰਨੀ ਚਾਹੀਦੀ ਹੈ।"

ਸਿਆਣੇ ਚਿਹਰੇ ਵਾਲੇ ਇਸ ਸਤਿਕਾਰਯੋਗ ਡਾਕਟਰ ਨੂੰ ਮੈਂ ਪੂਜਿਆ। ਪਰ ਉਸ ਨਿੱਕੀ ਜਿਹੀ ਗੱਦੀ ਉਤੇ ਮੈਂ ਉਨ੍ਹਾਂ ਲਈ ਕੋਈ ਥਾਂ ਨਾ ਲੱਭ ਸਕਿਆ। ਇਹ ਅਜੇ ਖਾਲੀ ਪਈ ਸੀ, ਮੇਰੇ ਹੀਰੋ ਤਾਂ ਕਈ ਸਨ, ਪਰ ਬਾਦਸ਼ਾਹ ਕੋਈ ਨਹੀਂ ਸੀ।

ਪਰ ਗੋਖਲੇ ਦੀ ਗੱਲ ਹੀ ਹੋਰ ਸੀ, ਮੈਂ ਨਹੀਂ ਕਹਿ ਸਕਦਾ ਕਿਉਂ ? ਮੈਂ ਕਾਲਜ ਗਰਾਊਂਡ[1] ਉਤੇ ਉਨ੍ਹਾਂ ਦੇ ਟਿਕਾਣੇ ਉਨ੍ਹਾਂ ਨੂੰ ਮਿਲਿਆ। ਇਹ ਲੰਮੇ ਵਿਛੋੜੇ ਪਿਛੋਂ ਕਿਸੇ ਪੁਰਾਣੇ ਮਿੱਤਰ ਨੂੰ, ਜਾਂ ਹੋਰ ਵੀ ਬਿਹਤਰ, ਮਾਂ ਨੂੰ ਮਿਲਣ ਵਰਗੀ ਮਿਲਣੀ ਸੀ। ਉਨ੍ਹਾਂ ਦੇ ਸਾਊ ਚਿਹਰੇ ਨੇ ਛਿਣ ਭੰਗਰ ਵਿਚ ਹੀ ਸਹਿਜ ਵਿਚ ਲੈ ਆਂਦਾ। ਮੇਰੇ ਬਾਰੇ ਅਤੇ ਦੱਖਣੀ ਅਫਰੀਕਾ ਵਿਚ ਮੇਰੀਆਂ ਗਤੀਵਿਧੀਆਂ ਬਾਰੇ ਨਿੱਕੀਆਂ-ਨਿੱਕੀਆਂ ਪੁੱਛਾਂ ਨੇ ਮੇਰੇ ਦਿਲ ਵਿਚ ਉਨ੍ਹਾਂ ਲਈ ਤੁਰਤ ਹੀ ਥਾਂ ਬਣਾ ਦਿੱਤੀ। ਤੇ ਉਨ੍ਹਾਂ ਤੋਂ ਵਿਦਾ ਹੋਣ ਵੇਲੇ ਮੈਂ ਆਪਣੇ ਆਪ ਨੂੰ ਆਖਿਆ : "ਤੁਸੀਂ ਮੇਰੇ ਆਦਮੀ ਹੋ।" ਤੇ ਉਸ ਛਿਣ ਤੋਂ ਗੋਖਲੇ ਕਦੇ ਵੀ ਮੇਰੀਆਂ ਨਜ਼ਰਾਂ ਤੋਂ ਓਹਲੇ ਨਹੀਂ ਰਹੇ। 1901 ਵਿਚ ਦੱਖਣੀ ਅਫਰੀਕਾ ਤੋਂ ਮੇਰੀ ਦੂਜੀ ਵਾਪਸੀ ਤੇ ਅਸੀਂ ਇਕ ਦੂਜੇ ਦੇ ਹੋਰ ਵੀ ਨੇੜੇ ਹੋ ਗਏ।[2] ਉਨ੍ਹਾਂ ਨੇ ਬੱਸ ਮੈਨੂੰ ਸੰਭਾਲ ਲਿਆ ਤੇ ਮੈਨੂੰ ਘੜਨਾ ਸ਼ੁਰੂ ਕਰ ਦਿੱਤਾ। ਉਨ੍ਹਾਂ ਨੂੰ ਇਸ ਬਾਰੇ ਫਿਕਰਮੰਦੀ ਰਹਿੰਦੀ ਕਿ ਮੈਂ ਬੋਲਦਾ ਕਿਵੇਂ ਹਾਂ, ਪਹਿਨਦਾ ਕਿਵੇਂ ਹਾਂ, ਤੁਰਦਾ ਕਿਵੇਂ ਹਾਂ ਤੇ ਖਾਂਦਾ ਕਿਵੇਂ ਹਾਂ। ਮੇਰੀ ਮਾਂ ਨੂੰ ਮੇਰੀ ਚਿੰਤਾ ਗੋਖਲੇ ਨਾਲੋਂ ਵਧੇਰੇ ਨਹੀਂ ਸੀ। ਜਿਥੋਂ ਤਕ ਮੈਨੂੰ ਮਲੂਮ ਹੈ, ਸਾਡੇ ਵਿਚਕਾਰ ਕੋਈ ਸੰਕੋਚ ਨਹੀਂ ਸੀ, ਇਹ ਤਾਂ ਪਹਿਲੀ ਨਜ਼ਰੇ ਪਿਆਰ ਵਾਲਾ ਮਾਮਲਾ ਸੀ, ਅਤੇ 1913 ਵਿਚ ਇਹਨੇ ਐਨ ਸਖਤ ਤਣਾਉ ਝੱਲਿਆ।[3]

ਉਹ ਮੇਰੇ ਲਈ ਇਕ ਰਾਜਸੀ ਕਾਮੇ ਵਜੋਂ ਜੋ ਮੈਂ ਚਾਹੁੰਦਾ ਸਾਂ, ਸਭ ਕੁਝ ਸਨ—ਬਲੌਰ ਵਰਗੀ ਪਵਿੱਤਰਤਾ, ਲੇਲੇ ਵਰਗੇ ਸਾਊ, ਸ਼ੇਰ ਵਰਗੇ ਬਹਾਦਰ, ਅਤੇ ਬਹੁਤ ਹੀ ਜ਼ਿਆਦਾ ਜਾਂਬਾਜ਼। ਮੇਰੇ ਲਈ ਇਹਦਾ ਕੋਈ ਮਹੱਤਵ ਨਹੀਂ ਕਿ ਜੇ ਉਹ ਇਨ੍ਹਾਂ ਸਭਨਾਂ ਵਿਚੋਂ ਕੁਝ ਵੀ ਨਾ ਹੁੰਦੇ। ਮੇਰੇ ਲਈ ਤਾਂ ਇਹੋ ਕਾਫੀ ਸੀ ਕਿ ਮੀਨ-ਮੇਖ ਕੱਢਣ ਲਈ ਮੈਂ ਉਨ੍ਹਾਂ ਵਿਚ ਕੋਈ ਨੁਕਸ ਨਾ ਲੱਭ ਸਕਿਆ। ਉਹ ਮੇਰੇ ਲਈ ਰਾਜਸੀ ਖੇਤਰ ਵਿਚ ਅੱਤ ਪੂਰਨ ਮਨੁੱਖ ਸਨ ਤੇ ਹੁਣ ਵੀ ਹਨ, ਇਸ ਕਰਕੇ ਨਹੀਂ ਕਿ ਸਾਡੇ ਵਿਚਕਾਰ ਕੋਈ ਮਤਭੇਦ ਨਹੀਂ ਸਨ। ਇਥੋਂ ਤਕ ਕਿ 1901 ਵਿਚ ਵੀ ਸਮਾਜਕ ਰਸਮਾਂ, ਅਰਥਾਤ, ਵਿਧਵਾ ਵਿਆਹ ਬਾਰੇ ਸਾਡੇ ਵਿਚਕਾਰ ਮਤਭੇਦ ਸਨ,

1. ਪੂਨਾ ਦੇ ਫਰਗੂਸਨ ਕਾਲਜ ਦੀ ਗਰਾਊਂਡ।
2. ਗਾਂਧੀ ਜੀ ਗੋਖਲੇ ਕੋਲ ਇੰਡੀਅਨ ਨੈਸ਼ਨਲ ਕਾਂਗਰਸ ਦੇ ਕਲਕੱਤਾ ਸਮਾਗਮ ਸਮੇਂ ਲੱਗਭਗ ਮਹੀਨਾ ਭਰ ਠਹਿਰੇ।
3. ਇਹ ਉਦੋਂ ਸੀ ਜਦੋਂ ਗਾਂਧੀ ਜੀ ਨੇ ਸਤਿਆਗ੍ਰਹਿ ਸ਼ੁਰੂ ਕਰਨ ਦਾ ਫੈਸਲਾ ਕੀਤਾ।

ਪੱਛਮੀ ਸਭਿਅਤਾ ਦੇ ਸਾਡੇ ਅਨੁਮਾਨ ਵੀ ਫਰਕ ਵਾਲੇ ਸਨ, ਅਹਿੰਸਾ ਬਾਰੇ ਮੇਰੇ ਅੱਤਵਾਦੀ ਵਿਚਾਰਾਂ ਸੰਬੰਧੀ ਉਹ ਸਾਫ ਸਾਫ ਮਤਭੇਦ ਰੱਖਦੇ ਸਨ। ਪਰ ਇਨ੍ਹਾਂ ਮਤਭੇਦਾਂ ਦਾ ਨਾ ਉਨ੍ਹਾਂ ਲਈ ਤੇ ਨਾ ਮੇਰੇ ਲਈ ਹੀ ਕੋਈ ਮਹੱਤਵ ਸੀ। ਸਾਨੂੰ ਕੋਈ ਵੀ ਅੱਡ ਨਹੀਂ ਸੀ ਕਰ ਸਕਦਾ। ਜੇ ਉਹ ਅੱਜ ਜਿਉਂਦੇ ਹੁੰਦੇ ਤਦ ਕੀ ਹੁੰਦਾ, ਇਹਦਾ ਅਨੁਮਾਨ ਲਾਉਣਾ ਵੀ ਬੇਅਦਬੀ ਭਰਿਆ ਹੈ। ਮੈਂ ਜਾਣਦਾ ਹਾਂ ਕਿ ਮੈਂ ਉਨ੍ਹਾਂ ਦੇ ਅਧੀਨ ਕੰਮ ਕਰ ਰਿਹਾ ਹੁੰਦਾ। ਮੈਂ ਇਹ ਇਕਬਾਲ ਤਾਂ ਕੀਤਾ ਹੈ ਕਿਉਂ ਜੁ ਗੁਮਨਾਮ ਪੱਤਰ ਨੇ ਜਦੋਂ ਇਹ ਮੇਰੀ ਰਾਜਸੀ ਮੁਰੀਦੀ ਬਾਰੇ ਤੇ ਦੰਭੀ ਹੋਣ ਦਾ ਦੋਸ਼ ਲਾਉਂਦਾ ਹੈ, ਮੈਨੂੰ ਦੁੱਖ ਹੋਇਆ। ਉਹ ਜਿਹੜੇ ਹੁਣ ਖਾਮੋਸ਼ ਹਨ, ਕੀ ਉਨ੍ਹਾਂ ਦੇ ਸੰਬੰਧ ਵਿਚ ਇਕਬਾਲ ਸੰਬੰਧੀ ਮੈਂ ਲਾਪ੍ਰਵਾਹ ਹੁੰਦਾ? ਮੈਂ ਸੋਚਿਆ ਮੈਨੂੰ ਗੋਖਲੇ ਵਲ ਆਪਣੀ ਵਫਾਦਾਰੀ ਦਾ ਐਲਾਨ ਜ਼ਰੂਰ ਕਰਨਾ ਚਾਹੀਦਾ ਹੈ, ਖਾਸ ਤੌਰ ਤੇ ਉਦੋਂ ਜਦੋਂ ਮੈਂ ਆਪਣੇ ਆਪ ਨੂੰ ਉਸ ਕੈਂਪ ਵਿਚ ਰਹਿੰਦਾ ਵੇਖਦਾ ਹਾਂ ਜਿਸ ਨੂੰ ਹਿੰਦੁਸਤਾਨੀ ਜਗਤ ਵਿਰੋਧੀ ਦੱਸਦਾ ਹੈ।

**ਯੰਗ ਇੰਡੀਆ, 13-7-1921**

# 32. ਸ੍ਰੀ ਏ. ਓ. ਹਿਊਮ

ਪਿਛਲੀ ਅੰਗ੍ਰੇਜ਼ੀ ਡਾਕ ਸ੍ਰੀ ਏ. ਓ. ਹਿਊਮ[1] ਦੇ ਚਲਾਣਾ ਕਰ ਜਾਣ ਦੀ ਖਬਰ ਲਿਆਈ ਹੈ, ਜਿਨ੍ਹਾਂ ਨੂੰ "ਇੰਡੀਅਨ ਨੈਸ਼ਨਲ ਕਾਂਗਰਸ ਦਾ ਪਿਤਾ" ਆਖਿਆ ਗਿਆ ਹੈ।...... ਹਿੰਦੁਸਤਾਨ ਦੇ ਅਸਲੀ ਦੋਸਤ ਏਨੇ ਵਿਰਲੇ ਹਨ ਕਿ ਅਸੀਂ ਉਨ੍ਹਾਂ ਦੇ ਖਾਸ ਤੌਰ ਤੇ ਧੰਨਵਾਦੀ ਹਾਂ ਜਿਨ੍ਹਾਂ ਨੇ ਬਰਤਾਨਵੀ ਸਲਤਨਤ ਦੇ ਅੰਦਰ ਹਿੰਦੁਸਤਾਨ ਦੀ ਗੈਰ-ਮਾਮੂਲੀ ਅਤੇ ਕਈ ਤਰ੍ਹਾਂ ਨਾਲ ਅਭਾਗੀ ਪੁਜ਼ੀਸ਼ਨ ਨੂੰ ਸਮਝਣ ਦੀ ਮਿਹਨਤ ਕੀਤੀ ਹੈ। ਅਸੀਂ ਅਕਸਰ ਵੇਖਦੇ ਹਾਂ ਕਿ ਹਿੰਦ ਦੇ ਰਿਟਾਇਰਡ ਸਿਵਿਲ ਸਰਵੈਂਟਸ ਨੂੰ ਹਿੰਦੁਸਤਾਨੀ ਲੋਕਾਂ ਨਾਲ ਕੋਈ ਹਮਦਰਦੀ ਨਹੀਂ ਹੁੰਦੀ। ਪਰ ਮਰਹੂਮ ਸ੍ਰੀ ਹਿਊਮ ਅਜਿਹੇ ਨਹੀਂ ਸਨ। ਉਨ੍ਹਾਂ ਦਾ ਵਿਸ਼ਵਾਸ ਸੀ ਕਿ ਹਿੰਦੁਸਤਾਨੀਆਂ ਨੂੰ ਬਰਾਬਰ ਦੇ

---

1. ਐਲਨ ਓਕਟਾਵੀਅਨ ਹਿਊਮ, ਜਿਹੜੇ ਸਰ ਜਾਰਜ ਟਰੈਵੇਲਿਆਨ ਦੇ "ਕੰਪੀਟੀਸ਼ਨਵਾਲੇ" ਵਿਚੋਂ ਇਕ ਸਨ; ਗਦਰ ਦੇ ਦੌਰਾਨ ਏਟਾਵਾ ਦੇ ਮੈਜਿਸਟਰੇਟ ਸਨ। 1870 ਵਿਚ ਹਿੰਦ ਸਰਕਾਰ ਦੇ ਸਕੱਤਰ ਬਣੇ ਅਤੇ ਮਾਲੀ ਜ਼ਰਾਇਤੀ ਤੇ ਤਿਜਾਰਤੀ ਵਿਭਾਗ ਦੇ ਸੰਗਠਨ ਸੰਬੰਧੀ ਸਲਾਹੁਣਯੋਗ ਕੰਮ ਕੀਤਾ। 'ਓਲਡ ਮੈਨਜ਼ ਹੋਮ', 'ਦਿ ਸਟਾਰ ਇਨ ਦੀ ਈਸਟ', 'ਦੀ ਰਾਈਜ਼ਿੰਗ ਟਾਈਡ', ਆਦਿ, ਦਾ ਲੇਖਕ। ਆਖਰੀ ਪੁਸਤਕ ਹਿੰਦ ਵਿਚ ਰਾਜਸੀ ਸਰਗਰਮੀ ਬਾਰੇ ਹੈ।

ਆਧਾਰ ਉਤੇ ਮਿਲਣਾ ਉਨ੍ਹਾਂ ਦੀ ਸ਼ਾਨ ਤੋਂ ਹੇਠਾਂ ਨਹੀਂ। ਉਨ੍ਹਾਂ ਨੇ ਲੋਕਾਂ ਦੇ ਆਗੂਆਂ ਨਾਲ ਮਿਲ ਕੇ ਕੰਮ ਕੀਤਾ, ਆਪਣੇ ਦਿਆਲੂ ਸਲਾਹ-ਮਸ਼ਵਰੇ ਨਾਲ ਉਨ੍ਹਾਂ ਦਾ ਦਿਲ ਵਧਾਇਆ ਅਤੇ ਉਨ੍ਹਾਂ ਨੂੰ ਸਦਾ ਉਚੇਰੇ ਟੀਚਿਆਂ ਵੱਲ ਪ੍ਰੇਰਿਆ। ਸਾਨੂੰ ਮਲੂਮ ਹੋਇਆ ਹੈ ਕਿ ਭਾਵੇਂ ਉਨ੍ਹਾਂ ਦੀ ਸ਼ਕਤੀ ਨੇ ਜਵਾਬ ਦੇ ਦਿੱਤਾ ਸੀ, ਉਨ੍ਹਾਂ ਦਾ ਉਤਸਾਹ ਕਦੇ ਢਿੱਲਾ ਨਹੀਂ ਸੀ ਪਿਆ। ਅਜਿਹੇ ਨੇਕ ਆਦਮੀਆਂ ਦੀ ਯਾਦ ਬ੍ਰਿਟਿਸ਼ ਲੋਕਾਂ ਦੀ ਈਮਾਨਦਾਰੀ ਵਿਚ ਸਾਡੇ ਘਟਦੇ ਹੋਏ ਭਰੋਸੇ ਨੂੰ ਮੁੜ ਨਵਿਆਉਂਦੀ ਹੈ। ਸਾਨੂੰ ਅਜੇ ਵੀ ਆਸ ਤੇ ਭਰੋਸਾ ਹੈ ਕਿ ਇੰਗਲੈਂਡ ਸ੍ਰੀ ਹਿਊਮ ਵਰਗੀ ਛਾਪ ਵਾਲੇ ਆਦਮੀ ਪੈਦਾ ਕਰ ਸਕਦਾ ਹੈ—ਆਦਮੀ ਜਿਹੜੇ ਨਿਆਂ ਦਾ, ਹਰ ਕੀਮਤ ਉਤੇ ਸਮਰਥਨ ਕਰਨਗੇ। ਸ੍ਰੀ ਏ. ਓ. ਹਿਊਮ ਦੀ ਮੌਤ ਦੇ ਰੂਪ ਵਿਚ ਹਿੰਦੁਸਤਾਨ ਦਾ ਇਕ ਸੱਚਾ ਮਿੱਤਰ ਟੁਰ ਗਿਆ ਹੈ।

**ਇੰਡੀਅਨ ਓਪੀਨੀਅਨ, 31-9-1912**

# 33. ਸ੍ਰੀ ਜੋਸਫ ਜੇ. ਡੋਕ

ਸ੍ਰੀ ਡੋਕ ਨਹੀਂ ਰਹੇ। ਇਹ ਖਿਆਲ ਭਿਆਨਕ ਹੈ। ਉਸ ਬੰਦੇ ਨੇ ਜਿਨ੍ਹਾਂ ਨੂੰ ਅਜੇ ਕੁਝ ਦਿਨ ਪਹਿਲਾਂ ਹੀ ਮਿੱਤਰਾਂ ਦੀ ਢਾਣੀ ਨੇ ਅਲਵਿਦਾ ਆਖੀ ਸੀ, ਜਦੋਂ ਉਹ ਕਾਂਗੋ ਦੀ ਸਰਹੱਦ ਦੇ ਨੇੜੇ ਨਾਲ ਲੱਗਦੀ ਰੋਡੇਸ਼ੀਆ ਦੀ ਉੱਤਰ-ਪੱਛਮੀ ਸਰਹੱਦ ਵਲ, ਆਸ ਤੇ ਪ੍ਰਸੰਨਤਾ ਨਾਲ ਭਰੇ, ਰਵਾਨਾ ਹੋਏ ਸਨ, ਆਪਣਾ ਪ੍ਰਤਿਫਲ ਪ੍ਰਾਪਤ ਕਰ ਲਿਆ ਹੈ। ਅਤੇ ਇਸ ਨਾਸ਼ਵਾਨ ਸਰੀਰ ਨੂੰ ਤਿਆਗਣ ਵੇਲੇ ਉਨ੍ਹਾਂ ਦਾ ਕੋਈ ਸਾਕ-ਸੰਬੰਧੀ ਉਨ੍ਹਾਂ ਦੇ ਕੋਲ ਨਹੀਂ ਸੀ। ਇਥੋਂ ਤਕ ਕਿ ਉਨ੍ਹਾਂ ਦਾ ਪੁੱਤਰ, ਕਲੀਮੈਂਟ, ਵੀ ਜਿਹੜਾ ਉਨ੍ਹਾਂ ਦੇ ਨਾਲ ਗਿਆ ਸੀ, ਘਰ ਭੇਜ ਦਿੱਤਾ ਗਿਆ। ਪਰ ਇਸ ਤਰ੍ਹਾਂ ਦੀ ਮੌਤ ਦੇ ਰੂਪ ਵਿਚ ਹੀ ਸ੍ਰੀ ਡੋਕ ਦੇ ਜੀਵਨ ਦਾ ਸਾਰ ਮਿਲਦਾ ਹੈ। ਉਹ ਕਿਸੇ ਨਾਲ ਵੀ ਕੋਈ ਕੇਵਲ-ਮਾਤਰ ਰਿਸ਼ਤਾ ਹੋਣ ਦਾ ਦਾਹਵਾ ਨਹੀਂ ਸੀ ਕਰਦੇ। ਉਨ੍ਹਾਂ ਲਈ ਤਾਂ ਹਰ ਮਨੁੱਖੀ ਜਿਊੜਾ ਅਸਲੋਂ ਹੀ ਮਿੱਤਰ ਤੇ ਭਰਾ ਸੀ। ਇਸ ਲਈ ਉਹ ਨਵੇਂ ਬਣਾਏ ਮਿੱਤਰਾਂ ਵਿਚਕਾਰ ਘਿਰੇ ਪੂਰੇ ਹੋ ਗਏ। ਉਨ੍ਹਾਂ ਦਾ ਜੀਵਨ ਕਿਰਤ ਦੇ ਧਰਮ-ਸਿਧਾਂਤ ਨੂੰ ਪ੍ਰਚਾਰਦਾ ਸੀ। ਉਹ ਕੰਮ ਵਿਚ ਜੁੱਟੇ ਪੂਰੇ ਹੋਏ, ਆਪਣਾ ਫਰਜ਼ ਨਿਭਾਉਂਦੇ। ਉਹ ਆਪਣੀ ਸਨੇਹ ਭਰੀ ਗਤੀਵਿਧੀ ਲਈ ਹੋਰ ਖੇਤਰਾਂ ਦੀ ਭਾਲ ਕਰਦੇ ਚਲਾਣਾ ਕਰ ਗਏ। ਤੇ ਜਿਵੇਂ ਉਹ ਪਿਆਰ ਕਰਦੇ ਸਨ, ਉਵੇਂ ਹੀ ਅੱਜ ਉਨ੍ਹਾਂ ਦੀ ਯੂਰਪੀਅਨ ਸੰਗਤ ਹੀ ਨਹੀਂ, ਕੇਵਲ ਅੰਗ੍ਰੇਜ਼ ਹੀ ਨਹੀਂ, ਸਗੋਂ ਬਹੁਤ ਸਾਰੇ ਨੇਟਿਵ ਚੀਨੀ ਤੇ ਹਿੰਦੁਸਤਾਨੀ ਮਿੱਤਰ ਵੀ ਉਨ੍ਹਾਂ ਦੀ ਮੌਤ ਦਾ ਸੋਗ ਮਨਾ ਰਹੇ ਹਨ। ਉਸ

ਥਾਂ ਜਿਥੇ ਧਰਮ ਨਾਲ ਸੰਬੰਧਤ ਲੋਕ ਵੀ ਰੰਗ ਵਿਰੁੱਧ ਸਥਾਨਕ ਤਅਸਬ ਤੋਂ ਮੁਕਤ ਨਹੀਂ, ਸ੍ਰੀ ਡੋਕ ਉਨ੍ਹਾਂ ਵਿਰਲਿਆਂ ਵਿਚੋਂ ਸਨ ਜਿਨ੍ਹਾਂ ਲਈ ਨਸਲ, ਰੰਗ ਜਾਂ ਮਤ ਦੇ ਫਰਕ ਦੇ ਕੋਈ ਅਰਥ ਹੀ ਨਹੀਂ ਸਨ। ਸ੍ਰੀ ਡੋਕ ਭਾਵੇਂ ਮਰ ਗਏ ਹਨ, ਉਹ ਆਪਣੇ ਪਿਆਰ ਤੇ ਸਖਾਵਤ ਦੇ ਕੰਮ ਸਦਕਾ ਉਨ੍ਹਾਂ ਸਭਨਾਂ ਦੇ ਦਿਲਾਂ ਵਿਚ ਵੱਸਦੇ ਹਨ ਜਿਨ੍ਹਾਂ ਨੂੰ ਵੀ ਉਨ੍ਹਾਂ ਦੇ ਸੰਪਰਕ ਵਿਚ ਆਉਣ ਦਾ ਸੁਭਾਗ ਪ੍ਰਾਪਤ ਹੋਇਆ।

ਸ੍ਰੀ ਡੋਕ ਦੀ ਸ਼ਕਤੀ ਅਥਾਹ ਸੀ। ਉਹ ਬਹੁਪੱਖੀ ਗਤੀਵਿਧੀਆਂ ਵਾਲੇ ਮਨੁੱਖ ਸਨ। ਖ਼ੁਦ ਆਪਣੇ ਮੰਡਲ-ਪ੍ਰਚਾਰ ਦੇ ਮੰਡਲ-ਵਿਚ ਉਹ ਸੁਵਕਤਾ ਤੇ ਸਚਿਆਰੇ ਸਨ। ਉਨ੍ਹਾਂ ਦੀ ਕਹਿਣੀ ਤੇ ਕਰਨੀ ਵਿਚ ਕੋਈ ਫਰਕ ਨਹੀਂ ਸੀ। ਉਹ ਆਚਰਣ ਦੇ ਕਿਸੇ ਅਜਿਹੇ ਨੇਮ ਉਤੇ ਚੱਲਣ ਲਈ ਨਹੀਂ ਸਨ ਕਹਿੰਦੇ ਜਿਸ ਦੇ ਲਈ ਉਹ ਆਪ ਮਰਨ ਨੂੰ ਤਿਆਰ ਨਾ ਹੋਣ। ਇਸੇ ਲਈ, ਉਨ੍ਹਾਂ ਦਾ ਪ੍ਰਚਾਰ ਪ੍ਰਭਾਵਕਾਰੀ ਸੀ। ਉਹ ਇਕ ਸਮਰੱਥ ਲੇਖਕ ਸਨ, ਉਨ੍ਹਾਂ ਨੇ ਆਪਣੇ ਦਾਦੇ ਦੀ ਜੀਵਨੀ ਲਿਖੀ। ਉਹ ਰਸਾਲਿਆਂ ਲਈ ਲੇਖ ਲਿਖਦੇ ਰਹਿੰਦੇ। ਉਨ੍ਹਾਂ ਨੇ ਦੱਖਣੀ ਅਫਰੀਕਾ ਵਿਚ ਹਿੰਦੁ-ਸਤਾਨੀ ਵਲੋਂ ਸਤਿਆਗ੍ਰਹਿ ਦੀ ਉੱਘੀ ਵਾਰਤਾ ਲਿਖੀ, ਜਿਸ ਦਾ ਨਾਂ ਹੈ "ਐਨ ਇੰਡੀਅਨ ਪੈਟਰੀਆਟ ਇਨ ਸਾਊਥ ਅਫਰੀਕਾ" (ਦੱਖਣੀ ਅਫਰੀਕਾ ਵਿਚ ਇਕ ਹਿੰਦੁਸਤਾਨੀ ਦੇਸ਼ ਭਗਤ)। ਲਾਰਡ ਐਮਪਟਹਿਲ ਨੇ ਇਸ ਪੁਸਤਕ ਦੀ ਬਹੁਤ ਹੀ ਤ੍ਰਿਪਤ ਕਰ ਦੇਣ ਵਾਲੀ ਭੂਮਿਕਾ ਲਿਖੀ ਹੈ। ਸ੍ਰੀ ਡੋਕ ਲਈ ਤਾਂ ਇਹ ਬੱਸ ਸੇਵਾ-ਭਾਵ ਵਾਲਾ ਮਨਪਸੰਦ ਕੰਮ ਸੀ। ਉਨ੍ਹਾਂ ਨੂੰ ਹਿੰਦੁਸਤਾਨੀ ਕਾਜ਼ ਵਿਚ ਵਿਸ਼ਵਾਸ ਸੀ ਅਤੇ ਇਹ ਪੁਸਤਕ ਵੀ ਉਨ੍ਹਾਂ ਢੰਗਾਂ ਵਿਚੋਂ ਇਕ ਸੀ, ਜਿਨ੍ਹਾਂ ਨਾਲ ਉਨ੍ਹਾਂ ਨੇ ਇਸ ਕਾਜ਼ ਦੀ ਸਹਾਇਤਾ ਕੀਤੀ। ਥੋੜ੍ਹਾ ਚਿਰ ਪਹਿਲਾਂ ਹੀ ਉਨ੍ਹਾਂ ਨੇ ਆਪਣੀ ਪੁਸਤਕ "ਦੀ ਸੀਕਰਟ ਸਿਟੀ" (ਗੁਪਤ ਨਗਰੀ) ਪ੍ਰਕਾਸ਼ਤ ਕੀਤੀ ਸੀ—ਇਹ ਕਾਰੂ ਦਾ ਰੋਮਾਂਸ ਸੀ। ਇਹ ਕਲਪਨਾ ਸ਼ਕਤੀ ਦੀ ਇਕ ਸ਼ਾਨਦਾਰ ਕ੍ਰਿਤ ਹੈ। ਇਸ ਦੀ ਦੂਜੀ ਛਾਪ ਵੀ ਛਪ ਚੁੱਕੀ ਹੋਈ ਹੈ ਅਤੇ ਇਸ ਦਾ ਅਨੁਵਾਦ ਡੱਚ ਬੋਲੀ ਵਿਚ ਹੋ ਚੁੱਕਿਆ ਹੈ। ਸਤਿਆਗ੍ਰਹਿ ਦੀ ਹਿੰਦੁਸਤਾਨੀ ਮੁਹਿੰਮ ਤੋਂ ਉਹ ਏਡੇ ਪ੍ਰਭਾਵਿਤ ਹੋਏ ਕਿ ਉਨ੍ਹਾਂ ਨੇ ਇਕ ਸਦਾਚਾਰਕ ਨੇਮ ਵਜੋਂ ਸਤਿਆਗ੍ਰਹਿ ਬਾਰੇ ਵਿਸਥਾਰਪੂਰਵਕ ਗ੍ਰੰਥ ਲਿਖਣ ਦਾ ਕੰਮ ਛੁਹ ਦਿੱਤਾ ਹੋਇਆ ਸੀ। ਇਸ ਪੁਸਤਕ ਦੇ ਲਿਖਣ ਦੇ ਸਿਲਸਿਲੇ ਵਿਚ ਉਨ੍ਹਾਂ ਨੇ ਇਸ ਵਿਸ਼ੇ ਉਤੇ ਬਹੁਤ ਸਾਰੀਆਂ ਕਿਤਾਬਾਂ ਦਾ ਖਾਸ ਤੌਰ ਤੇ ਅਧਿਅਨ ਕੀਤਾ ਸੀ।

ਉਹ ਕਲਾਕਾਰ ਵੀ ਉੱਚੀ ਪੱਧਰ ਦੇ ਸਨ। ਉਨ੍ਹਾਂ ਦੇ ਕੁਝ ਚਿੱਤਰ ਤਾਂ ਖਜ਼ਾਨਾ ਸਮਝ ਕੇ ਸੰਭਾਲ ਕੇ ਰੱਖਣ ਵਾਲੇ ਹਨ। ਉਨ੍ਹਾਂ ਨੇ ਨਿਊਜ਼ੀਲੈਂਡ ਦੇ ਇਕ ਸਮਾਚਾਰ ਪਤਰ ਲਈ ਕਾਰਟੂਨ ਵੀ ਬਣਾਏ, ਜਿਨ੍ਹਾਂ ਵਿਚ ਉਨ੍ਹਾਂ ਦਾ ਤੀਬਰ ਹਾਸਰਸ ਫੁੱਟ ਫੁੱਟ ਪੈਂਦਾ ਹੈ।

ਸ੍ਰੀ ਡੋਕ ਮਾੜੀ ਦੇਹ ਦੇ ਪਰ ਹਠੀ ਮਨ ਦੇ ਮਾਲਕ ਸਨ। ਉਨ੍ਹਾਂ ਦੇ ਜਬਾੜੇ ਮਾਲਕ ਦੀ ਦ੍ਰਿੜ੍ਹਤਾ ਨੂੰ ਦਰਸਾਂਦੇ ਸਨ। ਉਹ ਕਿਸੇ ਆਦਮੀ ਤੋਂ ਨਹੀਂ ਸੀ ਡਰਦੇ ਕਿਉਂ ਜੁ ਉਹ ਰੱਬ ਤੋਂ ਡਰਦੇ ਸਨ। ਉਨ੍ਹਾਂ ਨੂੰ ਆਪਣੇ ਧਰਮ ਵਿਚ ਵੇਗਮਈ

ਵਿਸ਼ਵਾਸ ਸੀ, ਪਰ ਦੁਨੀਆਂ ਦੇ ਸਭਨਾਂ ਦੂਜੇ ਮਹਾਨ ਧਰਮਾਂ ਦਾ ਸਤਿਕਾਰ ਕਰਦੇ ਸਨ। ਉਹ ਜ਼ਬਾਨੀ-ਕਲਾਮੀ ਦੀ ਈਸਾਈਅਤ ਨੂੰ ਬਿਲਕੁਲ ਨਾ-ਪਸੰਦ ਕਰਦੇ ਸਨ, ਪਰ ਉਹ ਸਮਝਦੇ ਸਨ ਕਿ ਹਾਰਦਿਕ ਈਸਾਈਅਤ ਰਾਹੀਂ ਹੀ ਅੰਤਿਮ ਮੁਕਤੀ ਮਿਲਣੀ ਸੰਭਵ ਹੈ।

ਜੋਹਨਸਬਰਗ-ਕਿਆਮ ਦੇ ਦੌਰਾਨ ਅਮਲੀ ਤੌਰ ਤੇ ਸਾਰਾ ਸਮਾਂ ਹੀ ਹਿੰਦੁ-ਸਤਾਨੀਆਂ ਲਈ ਕੀਤੇ ਗਏ ਉਨ੍ਹਾਂ ਦੇ ਵਿਸ਼ੇਸ਼ ਕੰਮ ਤੋਂ ਪਾਠਕ ਏਡੇ ਜਾਣੂ ਹਨ ਕਿ ਇਥੇ ਮੁੜ ਵਰਣਨ ਦੀ ਲੋੜ ਨਹੀਂ। ਪਰ ਇਸ ਦਾ ਬਹੁਤਿਆਂ ਨੂੰ ਇਲਮ ਨਹੀਂ ਕਿ ਹਿੰਦੁਸਤਾਨੀ ਕਾਜ਼ ਵੱਲ ਉਹ ਬਿਨਾਂ ਬੁਲਾਏ ਹੀ ਆਏ ਸਨ। ਉਹ ਤਾਂ ਸਦਾ ਹੀ ਖੋਜੀ ਸਨ, ਸਦਾ ਹੀ ਨਿਰਬਲਾਂ ਤੇ ਪੀੜਿਤਾਂ ਦੇ ਮਿੱਤਰ। ਇਸੇਲਈ, ਜੋਹਨਸਬਰਗ ਅੱਪੜਦਿਆਂ ਹੀ, ਉਹ ਉਨ੍ਹਾਂ ਸਮੱਸਿਆਵਾਂ ਨੂੰ ਜਾਣਨ ਦੇ ਕੰਮ ਵਿਚ ਜੁੱਟ ਗਏ ਜਿਨ੍ਹਾਂ ਨੇ ਲੋਕਾਂ ਦਾ ਧਿਆਨ ਮੱਲ ਰੱਖਿਆ ਸੀ। ਉਨ੍ਹਾਂ ਨੇ ਵੇਖਿਆ ਕਿ ਹਿੰਦੁਸਤਾਨੀ ਮਸਲਾ ਵੀ ਅਜਿਹੀ ਹੀ ਇਕ ਸਮੱਸਿਆ ਹੈ, ਅਤੇ ਤੁਰਤ ਹੀ ਆਗੂਆਂ ਨੂੰ ਲੱਭਿਆ, ਉਨ੍ਹਾਂ ਤੋਂ ਸਥਿਤੀ ਨੂੰ ਸਮਝਿਆ, ਸਵਾਲ ਦੇ ਦੂਜੇ ਪੱਖ ਨੂੰ ਘੋਖਿਆ ਅਤੇ, ਹਿੰਦੁਸਤਾਨੀ ਕਾਜ ਨੂੰ ਪੂਰੀ ਤਰ੍ਹਾਂ ਜਾਇਜ਼ ਵੇਖਦਿਆਂ ਦੁਰਲਭ ਉਤਸ਼ਾਹ, ਲਗਨ ਤੇ ਸ਼ਰਧਾ ਨਾਲ ਆਪਣੇ ਆਪ ਨੂੰ ਇਹਦੇ ਨਾਲ ਇਕਮਿਕ ਕਰ ਦਿੱਤਾ। ਉਨ੍ਹਾਂ ਨੇ ਤਾਂ ਆਪਣੀ ਸੰਗਤ ਵਿਚ ਲੋਕ-ਪ੍ਰਿਅਤਾ ਦੇ ਗੁਆਚ ਜਾਣ ਦਾ ਖਤਰਾ ਵੀ ਸਹੇੜਿਆ। ਪਰ ਇਹ ਗੱਲ ਉਨ੍ਹਾਂ ਦੀ ਬਾਧਕ ਨਹੀਂ ਸੀ ਬਣ ਸਕਦੀ। ਜਦੋਂ ਇਸ ਰਸਾਲੇ ਦਾ ਸੰਪਾਦਕ ਹਿੰਦੁਸਤਾਨ ਵਿਚ ਸੀ, ਸ੍ਰੀ ਡੋਕ ਰਹਿਨੁਮਾਈ ਕਰਦੇ ਰਹੇ ਅਤੇ ਛੇ ਮਹੀਨਿਆਂ ਦੇ ਦੌਰ ਵਿਚ ਇਕ ਵੀ ਸਪਤਾਹ ਅਜਿਹਾ ਨਹੀਂ ਲੰਘਣ ਦਿੱਤਾ ਜਦੋਂ ਉਨ੍ਹਾਂ ਨੇ ਜਾਣਕਾਰੀ ਭਰਿਆ ਤੇ ਸੁਯੋਗ ਤਰ੍ਹਾਂ ਲਿਖਿਆ ਮੁੱਖ ਲੇਖ ਰਸਾਲੇ ਨੂੰ ਨਾ ਭੇਜਿਆ ਹੋਵੇ। ਉਨ੍ਹਾਂ ਨੇ ਤਾਂ ਸ੍ਰੀ ਕਾਲਨਬਾਰ ਨਾਲ ਮਿਲ ਕੇ ਬ੍ਰਿਟਿਸ਼ ਇੰਡੀਅਨ ਐਸੋਸੀਏਸ਼ਨ ਦੇ ਇਤਿਹਾਸ ਦੇ ਅੱਤ ਨਾਜ਼ੁਕ ਦੌਰ ਵਿਚ ਇਸ ਦੀ ਅਗਵਾਈ ਵੀ ਕੀਤੀ। ਜਦੋਂ ਉਹ ਆਪਣੇ ਚਰਚ ਦੇ ਸਿਲਸਿਲੇ ਵਿਚ ਅਮਰੀਕਾ ਗਏ, ਕ੍ਰਿਤੱਗ ਕਮਿਊਨਿਟੀ ਨੇ ਸ੍ਰੀ ਡੋਕ ਦੇ ਸਨਮਾਨ ਵਿਚ ਇਕ ਪ੍ਰੀਤੀ ਭੋਜ ਦਾ ਪ੍ਰਬੰਧ ਕੀਤਾ, ਜਿਸ ਦੀ ਪ੍ਰਧਾਨਗੀ ਸ੍ਰੀ ਹੋਸਕਨ ਨੇ ਕੀਤੀ। ਇਸ ਅਵਸਰ ਤੇ ਬੋਲੇ ਸ੍ਰੀ ਡੋਕ ਦੇ ਸ਼ਬਦ ਉਨ੍ਹਾਂ ਸਰੋਤਿਆਂ ਦੇ ਕੰਨਾਂ ਵਿਚ ਜਿਨ੍ਹਾਂ ਨੇ ਉਨ੍ਹਾਂ ਨੂੰ ਸੁਣਿਆਂ, ਹੁਣ ਵੀ ਗੂੰਜਦੇ ਹਨ। ਸ੍ਰੀ ਡੋਕ ਬਾਰੇ ਸੱਚਮੁੱਚ ਹੀ ਆਖਿਆ ਜਾ ਸਕਦਾ ਹੈ ਕਿ ਉਹ ਸੁਹਣੀ ਤਰ੍ਹਾਂ ਜੀਵੇ ਤੇ ਸੁਹਣੀ ਤਰ੍ਹਾਂ ਮਰੇ। ਉਨ੍ਹਾਂ ਦੇ ਪਰਿਵਾਰ ਦੇ ਜੀਆਂ ਤੋਂ ਇਲਾਵਾ ਹੋਰ ਕਿੰਨੇ ਹੀ ਲੋਕ ਉਨ੍ਹਾਂ ਦਾ ਸੋਗ ਮਨਾ ਰਹੇ ਹਨ, ਅਤੇ ਏਸ ਖੱਪੇ ਸਮੇਂ ਜਿਹੜਾ ਜਿੰਨਾ ਪਰਿਵਾਰ ਦੇ ਜੀਆਂ ਲਈ ਹੈ ਉਨਾਂ ਹੀ ਉਨ੍ਹਾਂ ਦਾ ਵੀ ਹੈ ਜਿਹੜੇ ਸ੍ਰੀ ਡੋਕ ਨੂੰ ਪਿਆਰ ਕਰਨ ਲੱਗ ਪਏ ਸਨ, ਇਹ ਖਿਆਲ ਉਨ੍ਹਾਂ ਦੇ ਪਰਿਵਾਰ ਦੇ ਜੀਆਂ ਦਾ ਧੀਰਜ ਬੰਨ੍ਹਾ ਸਕਦਾ ਹੈ ਤੇ ਉਨ੍ਹਾਂ ਨੂੰ ਸ਼ਕਤੀ ਪ੍ਰਦਾਨ ਕਰ ਸਕਦਾ ਹੈ।

ਮਰਹੂਮ ਪੂਜਨੀਕ ਜੋਸਫ ਜੇ. ਡੋਕ ਦਾ ਜਨਮ 5 ਨਵੰਬਰ 1861 ਨੂੰ ਚੂਡਲੇ, ਡੇਵਨ ਸ਼ਾਇਰ, ਵਿਚ ਹੋਇਆ। ਉਹ ਦੋ ਭਰਾ ਸਨ। ਵੱਡੇ ਨਾਲੋਂ ਢਾਈ ਵਰ੍ਹੇ ਛੋਟੇ

ਸਨ । ਉਨ੍ਹਾਂ ਦੇ ਪਿਤਾ ਚੂਡਲੇ ਦੇ ਬੈਪਟਿਸਟ ਪਾਦਰੀ ਸਨ । ਉਨ੍ਹਾਂ ਦੇ ਭਰਾ, ਮਰਹੂਮ ਸ੍ਰੀ ਵਿਲੀਅਮ ਐਚ. ਡੋਕ 1882 ਦੇ ਅੰਤ ਵਿਚ ਅਫਰੀਕੀ ਧਰਤੀ ਉਤੇ ਇਕ ਮਿਸ਼ਨਰੀ ਵਜੋਂ ਪੂਰੇ ਹੋ ਗਏ ।

ਮਰਹੂਮ ਪੂਜਨੀਕ ਡੋਕ ਨੇ ਨਾਜ਼ੁਕ ਸਿਹਤ ਕਾਰਨ ਸਕੂਲ ਦੀ ਪੜ੍ਹਾਈ ਥੋੜ੍ਹੀ ਹੀ ਕੀਤੀ ਸੀ । 16 ਦੀ ਉਮਰੇ ਉਨ੍ਹਾਂ ਦੀ ਮਾਂ ਪੂਰੀ ਹੋ ਗਈ । 17 ਦੀ ਉਮਰੇ, ਉਨ੍ਹਾਂ ਦੇ ਪਿਤਾ ਵਲੋਂ ਪਾਦਰੀ ਸੰਘ ਤੋਂ ਅਸਤੀਫਾ ਦੇਣ ਉਤੇ ਉਹ ਪਾਦਰੀ ਬਣ ਗਏ । 20 ਦੀ ਉਮਰੇ ਉਹ ਦੱਖਣੀ ਅਫਰੀਕਾ ਚਲੇ ਆਏ ਜਿਥੇ ਉਹ ਥੋੜ੍ਹਾ ਚਿਰ ਕੇਪਟਾਊਨ ਰਹੇ । ਫੇਰ ਉਨ੍ਹਾਂ ਨੂੰ ਸਾਊਥ ਅਫਰੀਕਨ ਬੈਪਟਿਸਟ ਯੂਨੀਅਨ ਵਲੋਂ ਗਰੇਟ ਰੀਨਟ੍ਰ ਵਿਖੇ ਨਵਾਂ ਕਾਜ਼ ਖੋਲ੍ਹਣ ਲਈ ਭੇਜਿਆ ਗਿਆ । ਇਥੇ ਹੀ ਉਹ 1886 ਵਿਚ ਮਿਸ ਬਿੱਗਜ ਨੂੰ ਮਿਲੇ ਤੇ ਉਹਦੇ ਨਾਲ ਵਿਆਹ ਕਰਵਾ ਲਿਆ । ਇਸ ਤੋਂ ਜਲਦੀ ਹੀ ਮਗਰੋਂ, ਉਹ ਚੂਡਲੇ ਮੁੜ ਆਏ । ਚੂਡਲੇ ਤੋਂ ਸ੍ਰੀ ਡੋਕ ਨੂੰ ਸਿਟੀ ਰੋਡ ਬੈਪਟਿਸਟ ਚਰਚ, ਬ੍ਰਿਸਟਲ ਵਿਖੇ ਪਾਦਰੀ ਪਦ ਗ੍ਰਹਿਣ ਕਰਨ ਲਈ ਭੇਜ ਦਿੱਤਾ ਗਿਆ, ਜਿਥੇ ਮਿਸਰ, ਫਲਸਤੀਨ ਤੇ ਇੰਡੀਆ ਦੀ ਇਕ ਫੇਰੀ ਤੋਂ ਛੁੱਟ, ਉਹ 1894 ਤਕ ਟਿਕੇ ਰਹੇ । 1894 ਵਿਚ ਸ੍ਰੀ ਡੋਕ ਆਪਣੇ ਪਰਿਵਾਰ ਸਮੇਤ ਨਿਊਜ਼ੀਲੈਂਡ ਚਲੇ ਗਏ । ਇਥੇ ਉਹ ਆਕਸਫੋਰਡ ਨਰੇਸ ਬੈਪਟਿਸਟ ਚਰਚ, ਕਰਾਈਸਟ ਚਰਚ, ਵਿਚ ਸਾਢੇ ਸੱਤ ਸਾਲ ਤਕ ਪਾਦਰੀ ਲੱਗੇ ਰਹੇ, ਅਤੇ 1902 ਵਿਚ ਇੰਗਲੈਂਡ ਪਰਤੇ । ਆਪਣੇ ਪਾਦਰੀ ਪਦ ਨਾਲ ਸੰਬੰਧਿਤ ਫਰਜ਼ ਨਿਭਾਉਣ ਤੋਂ ਇਲਾਵਾ ਸ੍ਰੀ ਡੋਕ ਨੇ ਚੀਨੀਆਂ ਲਈ ਇਕ ਜਮਾਤ ਵੀ ਚਲਾਈ ਜਿਸ ਨੂੰ ਬਹੁਤ ਸਲਾਹਿਆ ਗਿਆ ਅਤੇ ਜੋ ਹੁਣ ਵੀ ਉਨ੍ਹਾਂ ਦੇ ਵਾਰਸਾਂ ਵਲੋਂ ਚਲਾਈ ਜਾ ਰਹੀ ਹੈ ।

1903 ਦੇ ਅੰਤ ਵਿਚ ਸ੍ਰੀ ਡੋਕ ਨੂੰ ਗ੍ਰਾਹਮਸ ਟਾਊਨ ਦੇ ਬੈਪਟਿਸਟ ਚਰਚ ਜਾਣ ਲਈ ਸੱਦਾ ਮਿਲਿਆ ਤੇ ਉਹ ਮੁੜ ਦੱਖਣੀ ਅਫਰੀਕਾ ਚਲੇ ਗਏ । ਗ੍ਰਾਹਮਸ ਟਾਊਨ ਵਿਚ ਚਾਰ ਸਾਲ ਸੇਵਾ ਕਰਨ ਤੋਂ ਬਾਅਦ ਉਹ ਸੈਂਟਰਲ ਬੈਪਟਿਸਟ ਚਰਚ ਦੇ ਪਾਦਰੀ ਵਜੋਂ ਰੈਂਡ ਚਲੇ ਗਏ ਅਤੇ ਆਪਣੀ ਮੌਤ ਤਕ ਇਸੇ ਚਰਚ ਦੇ ਪਾਦਰੀ ਰਹੇ । ਪੂਰਾ ਜੀਵਨ ਹੀ, ਖਾਸ ਕਰ ਕੇ, ਆਪਣੇ ਭਰਾ ਦੀ ਮੌਤ ਤੋਂ ਬਾਅਦ, ਸ੍ਰੀ ਡੋਕ ਦੀ ਉੱਚ ਆਕਾਂਖਿਆ ਧਰਮ ਪ੍ਰਚਾਰ ਕਰਨ ਦੀ ਰਹੀ । ਪਰ ਆਪਣੀ ਸਿਹਤ ਅਤੇ ਪਰਿਵਾਰਕ ਸਾਥੀਆਂ ਕਾਰਨ, ਉਨ੍ਹਾਂ ਸਾਹਮਣੇ ਰਾਹ ਸਾਵਾਂ ਪੱਧਰਾ ਨਹੀਂ ਸੀ, ਅਤੇ ਇਹ ਰਾਹ ਜੀਵਨ ਦਾ ਭੋਗ ਪੈਣ ਤੋਂ ਥੋੜ੍ਹਾ ਪਹਿਲੋਂ ਹੀ ਖੁਲ੍ਹਦਾ ਦਿਸਿਆ ਸੀ । ਆਪਣੇ ਪੁੱਤਰ, ਕਲੀਮੈਂਟ, ਨਾਲ ਮਿਲ ਕੇ ਉਨ੍ਹਾਂ ਨੇ ਕਾਂਗੋ ਸਰਹੱਦ ਦੇ ਨੇੜੇ ਉੱਤਰ ਪੱਛਮੀ ਰੋਡੇਸ਼ੀਆ ਵਿਖੇ ਇਕ ਇਕਲਵਾਂਜੇ ਮਿਸ਼ਨ ਕੇਂਦਰ ਦੀ ਪ੍ਰੀਖਿਆ ਫੇਰੀ ਦਾ ਫੈਸਲਾ ਕੀਤਾ ਅਤੇ 2 ਜੁਲਾਈ ਨੂੰ ਉਹ ਇਸ ਦੌਰੇ ਤੇ ਰਵਾਨਾ ਹੋ ਗਏ ਜੀਹਦੇ ਲਈ ਛੇ ਹਫਤੇ ਦੀ ਲੋੜ ਸੀ । ਸਾਊਥ ਅਫਰੀਕਨ ਬੈਪਟਿਸਟ ਮਿਸ਼ਨ ਸੁਸਾਇਟੀ ਵਲੋਂ ਉਮਤਾਲੀ ਲਾਗੇ ਇਕ ਮਿਸ਼ਨ ਕੇਂਦਰ ਦੀ ਪ੍ਰੀਖਿਆ ਫੇਰੀ ਤੇ ਜਾਣ ਦਾ ਕੰਮ ਵੀ ਸੌਂਪਿਆ ਗਿਆ, ਉਹ ਲੋੜੀਂਦੀ ਵਿਸ਼ੇਸ਼ ਜਾਣਕਾਰੀ ਹਾਸਲ ਕਰਨ ਲਈ ਉਨ੍ਹਾਂ ਦੇ ਰੋਡੇਸ਼ੀਅਨ ਹੋਣ ਦਾ ਲਾਭ ਜੁ ਉਠਾਉਣਾ ਚਾਹੁੰਦੇ ਸਨ । ਸ੍ਰੀ ਡੋਕ ਨੇ ਨਡਲਾ ਡਿਸਟ੍ਰਿਕਟ ਦਾ ਦੌਰਾ ਪ੍ਰਸੰਨ–

ਚਿੱਤ ਕੀਤਾ ਅਤੇ ਪੂਰਾ ਸਮਾਂ ਹੀ ਸਿਹਤਮੰਦ ਰਹੇ। ਪਰ ਕਿਉਂ ਜੁ ਤੈਹ ਕੀਤਾ ਜਾਣ ਵਾਲਾ ਫਾਸਲਾ 350 ਮੀਲ ਦੇ ਕਰੀਬ ਹੋਣ ਕਰ ਕੇ, ਉਨ੍ਹਾਂ ਨੂੰ ਪੈਦਲ ਤੁਰਨ ਕਾਰਨ ਪੈਰਾਂ ਵਿਚ ਜ਼ਖਮ ਹੋ ਗਏ ਤੇ ਬਹੁਤਾ ਪੰਧ ਉਨ੍ਹਾਂ ਨੇ "ਮਚੀਲਾ" ਰਾਹੀਂ ਮਾਰਿਆ ਜਿਹੜਾ ਅਸਲ ਵਿਚ ਸਲਿੰਗ ਤੋਂ ਲਟਕਦਾ ਇਕ ਤਰ੍ਹਾਂ ਦਾ ਖਟੋਲਾ ਹੁੰਦਾ ਹੈ ਜੀਹਨੂੰ ਦੋ ਨੇਟਿਵ ਚੁੱਕਦੇ ਹਨ—ਪਰ ਇਸ ਦੇ ਬਾਵਜੂਦ ਉਹ ਚੜ੍ਹਦੀ ਕਲਾ ਵਿਚ ਸਨ ਤੇ ਉਨ੍ਹਾਂ ਨੂੰ ਆਪਣੇ ਕਾਰਜ ਦੀ ਸਫਲਤਾ ਦੀ ਬਹੁਤ ਵੱਡੀ ਆਸ ਸੀ। ਉਨ੍ਹਾਂ ਨੇ ਬਹੁਤ ਸਾਰੇ ਪਿੰਡਾਂ ਵਿਚ ਦੁਭਾਸ਼ੀਏ ਦੀ ਮਦਦ ਨਾਲ ਭਾਸ਼ਨ ਦਿੱਤੇ ਅਤੇ ਵਾਪਸੀ ਉਤੇ ਤਕਰੀਰਾਂ ਨੂੰ ਮੁੱਖ ਰੱਖਦਿਆਂ ਉਨ੍ਹਾਂ ਨੇ ਕਾਫੀ ਕੁਝ ਲਿਖਿਆ ਅਤੇ ਬਹੁਤ ਸਾਰੀਆਂ ਫੋਟੋਆਂ ਵੀ ਖਿੱਚੀਆਂ। 4 ਅਗਸਤ ਨੂੰ ਉਹ ਬਰੋਕਨ ਹਿੱਲ ਪਹੁੰਚੇ, ਅਤੇ 7 ਅਗਸਤ ਨੂੰ ਸ੍ਰੀ ਡੋਕ ਬੁਲਾਵਾਇਓ ਦੇ ਸਥਾਨ ਤੇ ਆਪਣੇ ਪੁੱਤਰ ਤੋਂ ਨਿੱਖੜੇ ਜੀਹਨੇ ਕਾਰੋਬਾਰੀ ਫਰਜ਼ ਨਿਭਾਉਣ ਲਈ ਘਰ ਪਰਤਣਾ ਸੀ।

ਬੁਲਾਵਾਇਓ ਕੁਝ ਦਿਨ ਟਿਕਣ ਪਿਛੋਂ ਸ੍ਰੀ ਡੋਕ ਉਮਤਾਲੀ ਵਲ ਰਵਾਨਾ ਹੋਏ ਅਤੇ ਆਪਣੀ ਰੇਲ ਯਾਤਰਾ ਦਾ ਭੋਗ 9 ਅਗਸਤ ਸਵੇਰੇ ਪਾਇਆ। ਇਥੇ ਪੂਜਨੀਕ ਵੁਡਹਾਊਸ ਉਨ੍ਹਾਂ ਨੂੰ ਮਿਲੇ ਅਤੇ ਦਿਨ ਦਾ ਵਧੇਰੇ ਭਾਗ ਧਰਮ ਪ੍ਰਚਾਰ ਦੇ ਮਾਮਲੇ ਵਿਚਾਰਨ ਦੇ ਲੇਖੇ ਲੱਗਾ। ਤਿਪਹਿਰੇ ਇਹ ਟੋਲੀ ਇਕ ਮਿੱਤਰ, ਸ੍ਰੀ ਵੇਬਰ ਦੇ ਨਿਵਾਸ ਸਥਾਨ ਵੱਲ ਰਵਾਨਾ ਹੋਈ, ਜਿਹੜੇ ਨਗਰੋਂ ਬਾਹਰ ਰਹਿੰਦੇ ਸਨ। ਅਤੇ ਕਿਉਂ ਜੁ ਸ੍ਰੀ ਡੋਕ ਕਾਫੀ ਢਿੱਲੇ ਢਿੱਲੇ ਮਹਿਸੂਸ ਕਰਦੇ ਸਨ, ਉਹ ਰਾਤੀਂ ਉਥੇ ਹੀ ਟਿਕੇ ਰਹੇ। ਅਗਲੀ ਸਵੇਰ ਸ੍ਰੀ ਡੋਕ ਸੂਰਜ ਉੱਗਣ ਤੋਂ ਪਹਿਲਾਂ ਹੀ ਜਾਗ ਪਏ। ਉਨ੍ਹਾਂ ਦੀ ਤਬੀਅਤ ਬਹੁਤ ਢਿੱਲੀ ਹੋਣ ਕਾਰਨ ਮਿਸ਼ਨ ਕੇਂਦਰ ਜਾਣ ਦਾ ਵਿਚਾਰ ਹੀ ਛੱਡ ਦਿੱਤਾ ਗਿਆ। ਸ੍ਰੀ ਡੋਕ ਨੇ ਪਿੱਠ ਵਿਚ ਸਖਤ ਪੀੜ ਦੀ ਸ਼ਿਕਾਇਤ ਕੀਤੀ ਅਤੇ ਮੁੜ ਬਿਸਤਰੇ ਤੇ ਲੇਟ ਗਏ। ਬੁਖਾਰ ਦੀਆਂ ਆਮ ਦਵਾਈਆਂ ਦਿੱਤੀਆਂ ਗਈਆਂ, ਪਰ ਕਿਉਂ ਜੁ ਭਖ ਕੋਈ ਨਹੀਂ ਸੀ ਜਾਪੀ, ਇਸ ਲਈ ਸਿੱਟਾ ਕੱਢਿਆ ਗਿਆ ਕਿ ਰੋਗ ਬੁਖਾਰ ਦਾ ਨਹੀਂ, ਤੇ ਡਾਕਟਰ ਬੁਲਾ ਭੇਜਿਆ ਗਿਆ ਜੀਹਨੇ ਉਨ੍ਹਾਂ ਨੂੰ ਤੁਰੰਤ ਹੀ ਉਮਤਾਲੀ ਹਸਪਤਾਲ ਦਾਖਲ ਕਰਨ ਦਾ ਹੁਕਮ ਦਿੱਤਾ ਤੇ "ਮਚੀਲਾ" ਦੀ ਮਦਦ ਨਾਲ ਉਨ੍ਹਾਂ ਨੂੰ ਹਸਪਤਾਲ ਪੁਚਾਇਆ ਗਿਆ। ਇਥੇ ਮੌਜੂਦ ਚੰਗੇ ਤੋਂ ਚੰਗੇ ਡਾਕਟਰਾਂ ਨੇ ਉਨ੍ਹਾਂ ਦਾ ਇਲਾਜ ਕੀਤਾ ਤੇ ਚੰਗੀ ਦੇਖਭਾਲ ਹੋਈ। 12 ਅਗਸਤ ਨੂੰ ਸ੍ਰੀ ਡੋਕ ਦੇ ਪਰਿਵਾਰ ਨੂੰ ਇਕ ਤਾਰ ਭੇਜਿਆ ਗਿਆ ਤੇ ਦੱਸਿਆ ਗਿਆ ਕਿ ਉਨ੍ਹਾਂ ਨੂੰ ਪਲੂਰਸੀ ਦੀ ਮਾਮੂਲੀ ਤਕਲੀਫ ਹੈ, ਤਸ਼ਵੀਸ਼ ਵਾਲੀ ਕੋਈ ਗੱਲ ਨਹੀਂ ਤੇ ਕਿਸੇ ਨੂੰ ਆਉਣ ਦੀ ਲੋੜ ਨਹੀਂ। ਸ਼ੁਕਰਵਾਰ ਸਵੇਰੇ 15 ਅਗਸਤ ਨੂੰ ਸ੍ਰੀਮਤੀ ਡੋਕ ਨੂੰ ਇਕ ਹੋਰ ਤਾਰ ਮਿਲਿਆ ਜਿਸ ਵਿਚ ਦੱਸਿਆ ਗਿਆ ਕਿ ਸ੍ਰੀ ਡੋਕ ਅੰਤੜੀਆਂ ਦੀ ਸੋਜ਼ਸ਼ ਕਾਰਨ ਸਖਤ ਬੀਮਾਰ ਹਨ। ਸ੍ਰੀਮਤੀ ਡੋਕ ਨੇ ਸਨਿਚਰਵਾਰ ਰਾਤ ਦੀ ਗੱਡੀ ਫੜਨ ਲਈ ਤਿਆਰੀਆਂ ਸ਼ੁਰੂ ਕਰ ਦਿੱਤੀਆਂ, ਪਰ ਏਸ ਦਿਨ ਸਵੇਰੇ ਹੀ ਤਾਰ ਮਿਲਿਆ ਕਿ ਸ੍ਰੀ ਡੋਕ ਬੀਤੀ ਸ਼ਾਮ ਸੱਤ ਵਜੇ ਚਲਾਣਾ ਕਰ ਗਏ ਸਨ। ਵੱਡਾ ਫਾਸਲਾ ਹੋਣ ਕਾਰਨ ਮ੍ਰਿਤਕ ਦੇਹ ਤਾਂ ਜੋਹਨਸਬਰਗ ਨਾ ਪੁਚਾਈ ਜਾ ਸਕੀ, ਪਰ ਪਿਛਲੇ ਐਤਵਾਰ ਉਮਤਾਲੀ

ਵਿਖੇ ਜਨਾਜ਼ਾ ਨਿਕਲਿਆ, ਅਤੇ ਏਸੇ ਹੀ ਵਕਤ ਜੋਹਨਸਬਰਗ ਦੇ ਬੈਪਟਿਸਟ ਚਰਚ ਵਿਚ ਇਬਾਦਤ ਕੀਤੀ ਗਈ।

ਰੈਂਡ ਵਿਖੇ ਆਪਣੇ ਕਿਆਮ ਦੇ ਦੌਰਾਨ, ਸ੍ਰੀ ਡੋਕ ਕਈ ਧਾਰਮਕ ਸੰਸਥਾਵਾਂ ਨਾਲ ਪੱਕੇ ਤੌਰ ਤੇ ਜੁੜੇ ਰਹੇ।

ਵਿਧਵਾ ਤੋਂ ਇਲਾਵਾ ਮਰਹੂਮ ਆਪਣੇ ਪਿੱਛੇ ਤਿੰਨ ਪੁੱਤਰ, ਵਿਲੀ, ਕਲੀਮੈਂਟ ਤੇ ਕੋਮਬਾਰ ਅਤੇ ਇਕ ਧੀ, ਓਲਾਈਵ ਛੱਡ ਗਏ ਹਨ। ਸਭ ਤੋਂ ਵੱਡਾ ਪੁੱਤਰ, ਵਿਲੀ, ਮੈਡੀਕਲ ਮਿਸ਼ਨਰੀ ਵਜੋਂ ਅਮਰੀਕਾ ਵਿਚ ਟਰੇਨਿੰਗ ਲੈ ਰਿਹਾ ਹੈ।

**ਇੰਡੀਅਨ ਓਪੀਨੀਅਨ, 23-8-1913**

# 34. ਹਾਜੀ ਹੁਸੈਨ ਦਾਊਦ ਮੁਹੰਮਦ

ਇਹ ਗੱਲ ਮੈਂ ਪੂਰੀ ਸੋਚ ਵਿਚਾਰ ਪਿੱਛੋਂ ਕਹਿੰਦਾ ਹਾਂ ਕਿ ਭਾਈ ਹੁਸੈਨ ਦੀ ਵੇਲੇ ਤੋਂ ਪਹਿਲਾਂ ਮੌਤ ਨੇ ਇਥੋਂ ਦੇ ਹਿੰਦੁਸਤਾਨੀ ਭਾਈਚਾਰੇ ਨੂੰ ਰੰਡਾ ਕਰ ਦਿੱਤਾ ਹੈ। ਲੋਕ ਹੋ ਸਕਦਾ ਹੈ ਇਹ ਸੋਚਣ ਕਿ ਇਹ ਕਹਿਣਾ ਕੀ ਕਿਸੇ ਹੱਦ ਤਕ ਅੱਤ-ਕਥਨੀ ਨਹੀਂ ਕਿ 22 ਵਰ੍ਹਿਆਂ ਦੇ ਇਕ ਨੌਜਵਾਨ ਦੀ ਮੌਤ ਨਾਲ ਜਿਸ ਨੂੰ ਬਹੁਤੇ ਹਿੰਦੁਸਤਾਨੀਆਂ ਨੇ ਬੋਲਦਿਆਂ ਸੁਣਿਆਂ ਵੀ ਨਹੀਂ ਸੀ, ਜਿਸ ਨੂੰ ਅਨੇਕਾਂ ਨੇ ਵੇਖਿਆ ਤਕ ਨਹੀਂ ਸੀ, ਜੀਹਨੇ ਕਦੇ ਵੱਡੀਆਂ ਤਕਰੀਰਾਂ ਨਹੀਂ ਸਨ ਕੀਤੀਆਂ ਅਤੇ ਕਦੇ ਵੀ ਲੋਕਾਂ ਨੂੰ ਅਕਲ ਸਿਖਾਉਣੀ ਨਹੀਂ ਸੀ ਚਾਹੀ, ਲੋਕ ਰੰਡੇ ਹੋ ਗਏ ਹਨ, ਪਰ ਮੇਰਾ ਉੱਤਰ ਉਹੋ ਹੀ ਹੋਵੇਗਾ। ਭਾਈ ਹੁਸੈਨ ਜਿਸ ਕਿਰਦਾਰ ਦਾ ਮਾਲਕ ਸੀ, ਉਹ ਮੈਂ ਗਿਣਤੀ ਦੇ ਨੌਜਵਾਨਾਂ ਜਾਂ ਵੱਡਿਆਂ ਵਿਚ ਹੀ ਵੇਖਿਆ ਹੈ। ਦੱਖਣੀ ਅਫਰੀਕਾ ਵਿਚ, ਮੇਰੀਆਂ ਨਜ਼ਰਾਂ ਵਿਚ ਕੋਈ ਵੱਡੀ ਉਮਰ ਦਾ ਆਦਮੀ ਨਹੀਂ, ਜਿਹੜਾ ਉਸ ਦੀ ਬਰਾਬਰੀ ਕਰ ਸਕੇ ਅਤੇ ਜਿਨ੍ਹਾਂ ਨੌਜਵਾਨਾਂ ਨੂੰ ਮੈਂ ਜਾਣਦਾ ਹਾਂ ਉਨ੍ਹਾਂ ਵਿਚ ਤਾਂ ਸ਼ਾਇਦ ਹੀ ਕੋਈ ਹੋਰ ਉਹਦੇ ਵਰਗਾ ਹੋਵੇ, ਤੇ ਜੇ ਕੋਈ ਉਸ ਤੋਂ ਵੀ ਅੱਗੇ ਲੰਘ ਜਾਣ ਵਾਲਾ ਹੈ, ਤਾਂ ਅਜਿਹੇ ਆਦਮੀ ਤੋਂ ਮੈਂ ਜਾਣੂ ਨਹੀਂ। ਭਾਈ ਹੁਸੈਨ ਨੇ ਅਪਣਾ ਜੀਵਨ ਦਾ ਆਧਾਰ ਸੱਚ ਨੂੰ ਬਣਾਇਆ ਸੀ। ਉਹ ਸੱਚ ਲਈ ਜੀਵਿਆ। ਉਹ ਝੂਠ, ਧੋਖੇ, ਫਰੇਬ, ਮੱਕਾਰੀ ਤੇ ਪਾਖੰਡ ਨੂੰ ਘਿਰਣਾ ਕਰਦਾ ਸੀ। ਪੱਤੇਬਾਜ਼ੀ ਦੀ ਮੌਜੂਦਗੀ ਵਿਚ ਉਹ ਬੇਹੱਦ ਬੇਆਰਾਮੀ ਮਹਿਸੂਸ ਕਰਦਾ। ਉਹ ਜਦੋਂ ਵੀ ਲੋਕਾਂ ਨੂੰ ਝੂਠ ਬੋਲਦਿਆਂ ਵੇਖਦਾ ਉਸ ਦਾ ਸਿਰ ਪੀੜ ਕਰਨ ਲੱਗਦਾ ਅਤੇ ਜੇ ਖੰਭ ਹੁੰਦੇ ਤਾਂ ਉਹ ਉਥੋਂ ਉਡਾਰੀ ਮਾਰ ਜਾਣਾ ਚਾਹੁੰਦਾ। ਸਾਧਾਰਨ ਮੇਲ ਜੋਲ ਵਿਚ ਜੋ ਝੂਠ ਚਲਦੇ ਹਨ ਉਹ ਇਸ ਨੌਜਵਾਨ ਲਈ ਏਡੇ ਘਿਣਾਉਣੇ ਸਨ ਕਿ ਬੜੀ ਵਾਰ ਉਹ ਡਰਬਨ

ਵਿਚ ਟਿਕੇ ਰਹਿਣਾ ਹੀ ਨਹੀਂ ਸੀ ਚਾਹੁੰਦਾ। ਜਦੋਂ ਵੀ ਉਹ ਸੁਣਦਾ ਜਾਂ ਉਹਦਾ ਯਕੀਨ ਹੁੰਦਾ ਕਿ ਬੰਦਾ ਨੇਕ ਹੈ, ਉਹ ਉਹਨੂੰ ਸਲਾਹੁੰਦਾ ਨਾ ਥੱਕਦਾ। ਏਡਾ ਨਿਰਛਲ ਸੀ ਉਹ। ਉਹਦਾ ਦਿਲ ਤਾਂ ਗਊ ਦੇ ਦਿਲ ਵਰਗਾ ਹਲੀਮ ਸੀ। ਮੈਨੂੰ ਉਹਦੇ ਵਿਚ ਕਦੇ ਵੀ ਪਾਪ ਦੀ ਛੋਹ ਤਕ ਨਜ਼ਰ ਨਹੀਂ ਆਈ। ਉਹਦੀ ਮਾਸੂਮੀਅਤ ਤੇ ਖਰਾਪਨ ਖ਼ੁਦ ਆਪਣੀ ਕਿਸਮ ਦੇ ਹੀ ਸਨ। ਇਕ ਖਿੜਦਾ ਗੁਲਾਬ ਮੁਰਝਾ ਗਿਆ ਹੈ। ਪਰ ਇਸ ਦੀ ਖੁਸ਼ਬੋ ਪਿੱਛੇ ਰਹਿ ਗਈ ਹੈ। ਅਸੀਂ ਇਸ ਖੁਸ਼ਬੋ ਵਿਚ ਅਜੇ ਵੀ ਡੂੰਘੇ ਸਾਹ ਲੈ ਸਕਦੇ ਹਾਂ। ਉਹ ਇਹ ਖੁਸ਼ਬੋ ਆਪਣੇ ਸੰਪਰਕ ਵਿਚ ਆਉਣ ਵਾਲੇ ਹਰ ਇਕ ਜੀਅ ਲਈ ਛੱਡ ਗਿਆ ਹੈ। ਮੰਦੀ ਸੰਗਤ ਦਾ ਉਹਦੇ ਉਤੇ ਕੋਈ ਅਸਰ ਨਹੀਂ ਸੀ ਪੈਂਦਾ। ਇਕ ਵਾਰ ਸ੍ਰੀ ਦਾਊਦ ਮੁਹੰਮਦ ਨੇ ਹੁਸੈਨ ਨੂੰ ਲਿਖਿਆ, "ਪੁੱਤਰਾ, ਇੰਗਲੈਂਡ ਵਿਚ ਜ਼ਿੰਦਗੀ ਦੀਆਂ ਫੁਸਲਾਹਟਾਂ ਬਾਰੇ ਸਾਵਧਾਨ ਰਹੀਂ, ਮੰਦੀ ਸੰਗਤ ਤੋਂ ਬਚ ਕੇ ਰਹੀਂ।" ਮੈਨੂੰ ਯਾਦ ਹੈ ਜੋ ਉਸ ਨੇ ਜਵਾਬ ਵਿਚ ਲਿਖਿਆ ਸੀ, "ਪਿਤਾ ਜੀ, ਤੁਸੀਂ ਆਪਣੇ ਪੁੱਤਰ ਨੂੰ ਨਹੀਂ ਜਾਣਦੇ। ਮੰਦੀ ਸੰਗਤ ਹੁਸੈਨ ਨੂੰ ਦਾਗ਼ ਲਾ ਹੀ ਨਹੀਂ ਸਕਦੀ। ਤੁਹਾਡਾ ਪੁੱਤਰ ਇੰਗਲੈਂਡ ਵਿਚ ਫੁਸਲਾਹਟਾਂ ਦਾ ਸ਼ਿਕਾਰ ਹੋਣ ਵਾਲਾ ਨਹੀਂ।" ਇਹ ਸੀ ਉਸ ਦੇ ਉੱਤਰ ਦਾ ਸਾਰ। ਇਸ ਤਰ੍ਹਾਂ ਦਾ ਵਿਸ਼ਵਾਸ ਬੱਸ ਹੁਸੈਨ ਵਰਗਾ ਹੀ ਦਿਵਾ ਸਕਦਾ ਹੈ। ਉਹ ਤਾਂ ਪਾਰਸਮਣੀ ਸੀ। ਉਹਦੇ ਨਾਲ ਛੁਹ ਵਿਚ ਆ ਕੇ ਤਾਂ ਲੋਹੇ ਵਰਗੀ ਘਟੀਆ ਧਾਤ ਵੀ ਸੋਨਾ ਬਣ ਜਾਂਦੀ। ਮੈਂ ਪਾਠਕਾਂ ਨੂੰ ਬੇਨਤੀ ਕਰਦਾ ਹਾਂ ਕਿ ਉਹ ਇਹ ਨਾ ਸੋਚਣ ਕਿ ਮੈਂ ਜੋ ਕੁਝ ਕਿਹਾ ਹੈ, ਉਹ ਅੱਤ-ਕਥਨੀ ਹੈ। ਇਨ੍ਹਾਂ ਸਭਨਾਂ ਗੁਣਾਂ ਤੋਂ ਇਲਾਵਾ, ਦੇਸ਼ ਭਗਤੀ ਦੀ ਲਾਟ ਵੀ ਉਸ ਦੇ ਦਿਲ ਵਿਚ ਬਲਦੀ ਰਹਿੰਦੀ ਸੀ। ਹਿੰਦੁਸਤਾਨ ਕਦੇ ਵੇਖਿਆ ਨਾ ਹੋਣ ਕਰਕੇ ਆਪਣੇ ਸੁਪਨਿਆਂ ਵਿਚ ਇਹਨੂੰ ਚਿਤਰ ਲਿਆ ਹੋਇਆ ਸੀ। ਇਹ ਨੌਜਵਾਨ ਹਿੰਦੁਸਤਾਨ ਤੇ ਹਿੰਦੁਸਤਾਨੀਆਂ ਲਈ ਮਰ-ਮਿਟਣ ਨੂੰ ਵੀ ਤਿਆਰ ਸੀ। ਹਿੰਦੁਸਤਾਨੀ ਕਿਵੇਂ ਖੁਸ਼ਹਾਲ ਹੋਣ, ਹਿੰਦੁਸਤਾਨ ਦੇ ਪੁੱਤਰਾਂ ਦਾ ਨਾਂ ਕਿਵੇਂ ਚਮਕੇ, ਇਹੋ ਉਸ ਦੀ ਨਿਰੰਤਰ ਫਿਕਰਮੰਦੀ ਸੀ। ਮੇਰਾ ਵਿਸ਼ਵਾਸ ਹੈ ਕਿ ਉਹ ਪੱਕਾ ਮੁਸਲਮਾਨ ਸੀ ਪਰ ਦੂਜੇ ਧਰਮਾਂ ਲਈ ਉਸ ਦੇ ਦਿਲ ਵਿਚ ਉੱਕਾ ਹੀ ਕੋਈ ਘਿਰਣਾ ਨਹੀਂ ਸੀ। ਉਸ ਦੀਆਂ ਨਜ਼ਰਾਂ ਵਿਚ ਸੱਭੇ ਹਿੰਦੁਸਤਾਨੀ, ਹਿੰਦੂ, ਮੁਸਲਮਾਨ, ਈਸਾਈ ਤੇ ਪਾਰਸੀ ਇਕ ਸਮਾਨ ਸਨ। ਉਹ ਤਾਂ ਬੱਸ ਇਹੋ ਚਾਹੁੰਦਾ ਸੀ ਕਿ ਉਹ ਚੰਗੇ ਬਣਨ। ਹਿੰਦੁ-ਸਤਾਨੀ ਬੱਸ ਇਸੇ ਕਰਕੇ ਹੀ ਕਿ ਉਹ ਹਿੰਦੁਸਤਾਨੀ ਸਨ, ਭਾਈ ਹੁਸੈਨ ਨੂੰ ਆਪਣੇ ਭਰਾਵਾਂ ਵਾਂਗ ਸਨ। ਤਦ ਫੇਰ ਜਦੋਂ ਅਸੀਂ ਕਹਿੰਦੇ ਹਾਂ ਕਿ ਇਸ ਤਰ੍ਹਾਂ ਦੀ ਅਮੀਰ ਰੂਹ ਵਾਲੇ ਜਿਊੜੇ ਦੇ ਟੁਰ ਜਾਣ ਨਾਲ ਅਸੀਂ ਰੰਡੇ ਹੋ ਗਏ ਹਾਂ ਤਾਂ ਇਸ ਵਿਚ ਕਿਹੜੀ ਅੱਤਕਥਨੀ ਹੋ ਸਕਦੀ ਹੈ ?

ਭਾਵੇਂ ਭਾਈ ਹੁਸੈਨ ਸ੍ਰੀ ਦਾਊਦ ਮੁਹੰਮਦ ਵਰਗੇ ਤਾਜਰ ਸ਼ਹਿਜ਼ਾਦੇ ਦੇ ਘਰ ਦਾ ਜੰਮਪਲ ਸੀ, ਉਹਨੂੰ ਬਚਪਨ ਤੋਂ ਹੀ ਕਾਰੋਬਾਰ ਪਸੰਦ ਨਹੀਂ ਸੀ। ਉਹਦਾ ਮਨ ਵਿਦਿਆ ਪ੍ਰਾਪਤੀ ਦੀ ਇੱਛਾ ਨੇ ਮੱਲ ਲਿਆ। ਉਸ ਦੇ ਪਿਤਾ ਨੇ ਭਾਈ ਹੁਸੈਨ ਨੂੰ ਫੋਇਨਿਕਸ ਵਿਖੇ ਮੇਰੀ ਸੌਂਪਣੀ ਵਿਚ ਛੱਡ ਦਿੱਤਾ। ਤੁਰੰਤ ਹੀ ਫੋਇਨਿਕਸ ਦੇ ਸਭ

ਸਹਿਵਾਸੀ ਭਾਈ ਹੁਸੈਨ ਨੂੰ ਪਿਆਰ ਕਰਨ ਲੱਗੇ। ਉਹਨੇ ਆਪਣੇ ਨਿਰਛੱਲ ਸੁਭਾਓ ਸਦਕਾ ਆਪਣੀ ਮੌਜੂਦਗੀ ਦੀ ਸੁਗੰਧੀ ਚਾਰੇ ਪਾਸੇ ਖਿੰਡਾ ਦਿੱਤੀ। ਉਹ ਮੇਰੇ ਪਰਿਵਾਰ ਵਿਚ ਪੂਰੀ ਤਰ੍ਹਾਂ ਇਕਮਿਕ ਹੋ ਗਿਆ ਤੇ ਮੈਂ ਮਹਿਸੂਸ ਕੀਤਾ, ਮੈਨੂੰ ਪੰਜਵਾਂ ਪੁੱਤਰ ਮਿਲ ਗਿਆ ਹੈ। ਕੁਝ ਮਹੀਨੇ ਦੇ ਕਿਆਮ ਪਿੱਛੋਂ ਉਹਨੇ ਮੈਨੂੰ ਲਿਖਿਆ : "ਮੈਨੂੰ ਫੋਇਨਿਕਸ ਪਸੰਦ ਹੈ। ਮੈਂ ਆਪਣਾ ਜੀਵਨ ਇਥੇ ਬਿਤਾਉਣ ਦਾ ਚਾਹਵਾਨ ਹਾਂ। ਪਰ ਫਿਲਹਾਲ ਮੈਂ ਇੰਗਲੈਂਡ ਜਾਣਾ ਚਾਹੁੰਦਾ ਹਾਂ। ਇਸ ਦੀ ਤਸੱਲੀ ਮੈਂ ਤੁਹਾਨੂੰ ਕਰਵਾ ਦਿੱਤੀ ਹੈ ਕਿ ਮੈਂ ਉਥੇ ਜਾ ਕੇ ਭ੍ਰਸ਼ਟ ਨਹੀਂ ਹੋਵਾਂਗਾ। ਮੇਰੀ ਇੱਛਾ ਭ੍ਰਸ਼ਟ ਨਾ ਹੋਣ ਦੀ ਹੈ। ਕਿਰਪਾ ਕਰਕੇ ਮੈਨੂੰ ਆਪਣੀ ਆਗਿਆ ਦੇਣਾ ਤੇ ਪਿਤਾ ਜੀ ਦੀ ਆਗਿਆ ਵੀ ਪ੍ਰਾਪਤ ਕਰਨਾ।" ਉਹ ਫੋਇਨਿਕਸ ਤੋਂ ਸੰਤੁਸ਼ਟ ਨਹੀਂ ਸੀ। ਉਹ ਸਾਹਿਤ ਸੰਬੰਧੀ ਚੰਗੀ ਸਿੱਖਿਆ ਹਾਸਲ ਕਰਨ ਦਾ ਚਾਹਵਾਨ ਸੀ। ਉਹ ਆਪਣੀ ਸੁਯੋਗਤਾ ਨੂੰ ਕਾਵਿ ਲਈ ਵਰਤਣਾ ਚਾਹੁੰਦਾ ਸੀ। ਉਹਨੇ ਇਕ ਨਜ਼ਮ 'ਬਸੰਤ ਵਿਚ ਇਕ ਬਾਗ ਇਹ ਦੁਨੀਆਂ' ਦੀ ਨਕਲ ਕੀਤੀ ਤੇ ਮੈਨੂੰ ਭੇਜੀ। ਇਹ ਨਜ਼ਮ ਉਨ੍ਹਾਂ ਨੇ ਫੋਇਨਿਕਸ ਵਿਖੇ ਹਰ ਇਕ ਨੂੰ ਸਿਖਾਈ ਸੀ। ਨਜ਼ਮ ਦੇ ਆਖਰੀ ਸ਼ੇਅਰ ਨੂੰ ਨਕਲ ਕਰਦਿਆਂ, ਉਹਨੇ "ਨਜ਼ੀਰ[1] ਨੂੰ ਯਾਦ ਰਹੇ" ਦੀ ਥਾਂ "ਹੁਸੈਨ ਨੂੰ ਯਾਦ ਰਹੇ" ਲਿਖ ਦਿੱਤਾ ਸੀ। ਮੇਰੇ ਪੁੱਛਣ ਤੇ ਕਿ ਇਸ ਤਰ੍ਹਾਂ ਕਿਉਂ ਕੀਤਾ ਹੈ, ਉਹਨੇ ਆਖਿਆ ਕਿ ਨਜ਼ਮ ਭਾਵੇਂ ਉਸ ਦੀ ਆਪਣੀ ਰਚਨਾ ਨਹੀਂ, ਪਰ ਇਸ ਵਿਚ ਬਿਆਨ ਕੀਤੇ ਗਏ ਵਿਚਾਰ ਉਸ ਦੇ ਹੀ ਹਨ। ਉਸ ਦੀ ਇੱਛਾ ਨਜ਼ੀਰ ਬਣਨ ਦੀ ਸੀ। ਤੇ ਉਹ ਇੰਗਲੈਂਡ ਚਲਿਆ ਗਿਆ। ਉਹ ਬੈਰਿਸਟਰ ਬਣਨ ਦਾ ਚਾਹਵਾਨ ਸੀ। ਮੈਨੂੰ ਇਹ ਵਿਚਾਰ ਨਹੀਂ ਸੀ ਜਚਿਆ। ਮੈਂ ਦਲੀਲਾਂ ਨਾਲ ਸਮਝਾਉਣ ਦੀ ਕੋਸ਼ਿਸ਼ ਕੀਤੀ। ਉਹਨੇ ਕਿਹਾ, "ਇਹ ਤੁਹਾਡਾ ਖਿਆਲ ਹੋ ਸਕਦਾ ਹੈ, ਮੇਰਾ ਨਹੀਂ, ਜਿਥੋਂ ਤਕ ਮੇਰਾ ਸੰਬੰਧ ਹੈ, ਮੈਨੂੰ ਬੈਰਿਸਟਰ ਬਣ ਜਾਣ ਦਿਓ।" "ਉਸ ਪਿੱਛੋਂ ਕੀ ਕਰੇਂਗਾ, ਮਿੱਤਰਾ?"

"ਤੁਸੀਂ ਵੇਖਣਾ।"

"ਕੀ ਤੂੰ ਵਕਾਲਤ ਕਰਨਾ ਤੇ ਧਨ ਕਮਾਉਣਾ ਚਾਹੁੰਦਾ ਏਂ?"

ਉਸ ਦਾ ਜ਼ੋਰਦਾਰ ਜਵਾਬ, "ਜਨਾਬ, ਬਿਲਕੁਲ ਹੀ ਨਹੀਂ" ਅਜੇ ਤਕ ਮੇਰੇ ਕੰਨਾਂ ਵਿਚ ਗੂੰਜਦਾ ਹੈ। "ਮੇਰੀ ਇਕੋ ਇਕ ਇੱਛਾ ਆਪਣੇ ਦੇਸ਼ ਦੀ ਸੇਵਾ ਕਰਨ ਦੀ ਹੈ। ਇਕ ਵਕੀਲ ਤੇ ਜਾਣਕਾਰ ਆਦਮੀ ਬਣ ਕੇ, ਮੈਂ ਫੋਇਨਿਕਸ ਵਿਚ ਹੀ ਰਹਾਂਗਾ ਅਤੇ ਦੇਸ਼ਵਾਸੀਆਂ ਦੇ ਦੁੱਖਾਂ ਵਿਚ ਭਿਆਲ ਬਣਾਂਗਾ।"

ਦਾਊਦ ਸ਼ਾਹ ਨੇ ਭਾਈ ਹੁਸੈਨ ਨੂੰ ਇੰਗਲੈਂਡ ਭੇਜ ਦਿੱਤਾ। ਉਥੇ ਪਹੁੰਚਦਿਆਂ ਹੀ ਉਹ ਆਪਣੀ ਪੜ੍ਹਾਈ ਵਿਚ ਜੁੱਟ ਗਿਆ। ਉਹ ਕੰਮ ਕਰਦਾ ਰਿਹਾ, ਕਰਦਾ ਰਿਹਾ। ਲੰਡਨ ਦੇ ਲਾਗੇ ਇਕ ਸੁੰਦਰ ਗਰਾਊਂਡ ਹੈ, ਜਿਥੇ ਉਹ ਜਾਂਦਾ ਤੇ ਕੱਲਮਕੱਲਾ ਬੈਠਾ ਰਹਿੰਦਾ ਤੇ ਖਿਆਲਾਂ ਦੇ ਵਹਿਣ ਵਿਚ ਬਹਿ ਜਾਂਦਾ। ਇਹ ਇਕ ਤਰ੍ਹਾਂ ਨਾਲ

---

1. ਨਜ਼ੀਰ ਅਕਬਰਆਬਾਦੀ (1735-1830); ਉਰਦੂ ਸ਼ਾਇਰ ਅਤੇ ਫਕੀਰ ਜਿਨ੍ਹਾਂ ਨੇ ਧਾਰਮਿਕ ਵਿਸ਼ਿਆਂ ਨੂੰ ਦੁਣਦਿਆਂ ਤੇ ਨਿਭਾਉਂਦਿਆਂ ਸਹਿਨਸ਼ੀਲਤਾ ਤੇ ਉਦਾਰਤਾ ਅਤੇ ਦਿੱਭ ਦੀ ਵਿਸ਼ਾਲਤਾ ਦਾ ਮੁਜ਼ਾਹਰਾ ਕੀਤਾ।

ਸਮਾਧੀ ਵਰਗੀ ਅਵਸਥਾ ਹੁੰਦੀ । ਉਹ ਆਪਣੀਆਂ ਮਨਪਸੰਦ ਕਵਿਤਾਵਾਂ ਵਿਚ ਲੀਨ ਹੋ ਜਾਂਦਾ । ਉਹ ਉਥੇ ਲਿਖੀਆਂ ਗਈਆਂ ਕਵਿਤਾਵਾਂ ਮੈਨੂੰ ਅਕਸਰ ਵਿਖਾਉਂਦਾ । ਇਨ੍ਹਾਂ ਵਿਚੋਂ ਇਕ ਜਾਂ ਦੋ ਮੈਂ ਉਨ੍ਹਾਂ ਲੋਕਾਂ ਨੂੰ ਵਿਖਾਈਆਂ ਜਿਹੜੇ ਅੰਗ੍ਰੇਜ਼ੀ ਕਾਵਿ ਦੇ ਚੰਗੇ ਪਾਰਖੂ ਸਨ ਤੇ ਉਨ੍ਹਾਂ ਨੇ ਮੈਨੂੰ ਦੱਸਿਆ ਕਿ ਹੁਸੈਨ ਵਿਚ ਸੱਚਮੁੱਚ ਹੀ ਕਾਵਿ ਰਚਨਾ ਦਾ ਪ੍ਰਫੁੱਲਤ ਹੁੰਦਾ ਗੁਣ ਮੌਜੂਦ ਹੈ । ਇੰਗਲੈਂਡ ਵਰਗੇ ਦੇਸ ਵਿਚ ਉਹ ਏਕਾਂਤ ਨੂੰ ਤਰਜੀਹ ਦਿੰਦਾ । ਮੈਨੂੰ ਨਹੀਂ ਯਾਦ, ਉਹ ਕਦੇ ਇੰਗਲੈਂਡ ਵਿਖੇ ਇਥੋਂ ਦੀਆਂ ਅਨੇਕਾਂ ਫੁਸਲਾਹਟਾਂ ਵਿਚੋਂ ਕਿਸੇ ਇਕ ਦਾ ਵੀ ਸ਼ਿਕਾਰ ਹੋਇਆ ਹੋਵੇ ।

ਪਰ, ਵਕਤ ਉਹਨੂੰ ਸ਼ਿਕਾਰ ਕਰਨ ਲਈ ਦੱਬੇ ਪੈਰ ਉਹਦੇ ਵੱਲ ਵੱਧ ਰਿਹਾ ਸੀ । ਮੈਂ ਇੰਗਲੈਂਡ ਵਿਚ ਹੀ ਸਾਂ ਕਿ ਤਪਦਿਕ ਦੇ ਚਿੰਨ੍ਹ ਉਸ ਵਿਚ ਆਣ ਪ੍ਰਗਟ ਹੋਏ । ਮੈਂ ਭੈਭੀਤ ਹੋ ਗਿਆ । ਉਹਨੂੰ ਪੌਣ-ਪਾਣੀ ਦੀ ਤਬਦੀਲੀ ਲਈ ਭੇਜ ਦਿੱਤਾ ਗਿਆ । ਉਥੋਂ ਦੇ ਵਧੀਆ ਡਾਕਟਰਾਂ ਨਾਲ ਤੇ ਪੈਰਿਸ ਦੇ ਇਕ ਡਾਕਟਰ ਨਾਲ ਵੀ ਸਲਾਹ-ਮਸ਼ਵਰਾ ਕੀਤਾ ਗਿਆ । ਪਰ ਬੀਮਾਰੀ ਨੇ ਡੂੰਘੀਆਂ ਜੜ੍ਹਾਂ ਫੜ ਲਈਆਂ ਸਨ । ਵੱਲ ਹੋਣ ਲੱਗਦਾ ਤਾਂ ਹਾਲਤ ਮੁੜ ਵਿਗੜ ਜਾਂਦੀ । ਹੁਸੈਨ ਦੀ ਆਭਾ ਮੱਧਮ ਪੈਣ ਲੱਗੀ । ਉਸ ਦਾ ਸਾਹਸ ਜਾਂਦਾ ਰਿਹਾ । ਉਹ ਬੜਾ ਹੀ ਦੁੱਖੀ ਸੀ । ਉਸ ਵਿਚ ਜੀਵਨ ਆਸ਼ਾ ਬਲਵਾਨ ਸੀ, ਪਰ ਸਵਾਦਾਂ ਦੇ ਵਾਸਤੇ ਨਹੀਂ । ਉਹ ਕੇਵਲ ਇਸ ਕਰ ਕੇ ਜਿਊਣਾ ਲੋਚਦਾ ਸੀ ਕਿਉਂ ਜੁ ਉਹ ਦੇਸ ਦੀ ਸੇਵਾ ਕਰਨਾ ਚਾਹੁੰਦਾ ਸੀ । ਉਹ ਦੱਖਣੀ ਅਫਰੀਕਾ ਪਰਤ ਆਇਆ । ਵੱਲ ਹੋਣ ਦੇ ਚਿੰਨ੍ਹ ਮੁੜ ਪ੍ਰਗਟ ਹੋਣ ਲੱਗੇ । ਉਹਨੇ ਹਿੰਦੁਸਤਾਨ ਦਾ ਦੌਰਾ ਲਾਇਆ ਜਿਵੇਂ ਯਾਤਰਾ ਤੇ ਗਿਆ ਹੋਵੇ । ਉਥੇ ਲਿਖਿਆ, "ਮੈਂ ਹਿੰਦੁਸਤਾਨ ਦੇ ਥਾਂ ਟਿਕਾਣੇ ਵੇਖਣ ਲਈ ਨਹੀਂ ਆਇਆ, ਮੈਂ ਤਾਂ ਹਿੰਦੁਸਤਾਨ ਦੇ ਦਿਲ ਅੰਦਰ ਝਾਤ ਪਾ ਰਿਹਾ ਹਾਂ, ਜਿਸ ਨੂੰ ਮਿਲਣ ਮੈਂ ਆਇਆ ਹਾਂ । ਫੇਰ ਉਹ ਪਵਿੱਤਰ ਮੱਕੇ ਗਿਆ, ਉਥੇ ਉਹਨੇ ਖ਼ੁਦਾ ਅੱਗੇ ਆਪਣਾ ਦਿਲ ਫਰੋਲਿਆ । ਇਸ ਹੱਜ ਦਾ ਉਸ ਦੇ ਮਨ ਉਤੇ ਡੂੰਘਾ ਅਸਰ ਪਿਆ । ਉਥੋਂ ਲਿਖੇ ਇਕ ਪੱਤਰ ਵਿਚ ਉਹਨੇ ਲਿਖਿਆ :

"ਰਸੂਲ ਦੀ ਤਾਕਤ ਕੇਡੀ ਮਹਾਨ ਹੋਵੇਗੀ ਜਿਨ੍ਹਾਂ ਦੇ ਲਈ ਹਰ ਸਾਲ ਲਖੂਖਾਂ ਲੋਕ ਇਸ ਪਵਿੱਤਰ ਥਾਂ ਆਣ ਜੁੜਦੇ ਹਨ ? ਭਲਾ ਉਨ੍ਹਾਂ ਦੇ ਰਸੂਲ ਹੋਣ ਤੇ ਕੌਣ ਸ਼ੱਕ ਕਰ ਸਕਦਾ ਹੈ ? ਮੈਂ ਇਥੇ ਆਇਆ, ਮੈਨੂੰ ਵੱਡਾ ਸਕੂਨ ਪ੍ਰਾਪਤ ਹੋਇਆ ।"

ਉਥੇ, ਬੁਲਗਾਰੀਅਨ ਜੰਗ ਲੜੀ ਜਾ ਰਹੀ ਸੀ । ਭਾਈ ਹੁਸੈਨ ਛੇਤੀ ਹੀ ਆਪਣੇ ਪਿਤਾ ਤੇ ਦੂਜੇ ਸੰਗੀ-ਸਾਥੀਆਂ ਦਾ ਸਲਾਹਕਾਰ, ਗਾਈਡ ਤੇ ਦੋਸਤ ਬਣ ਗਿਆ । ਉਥੋਂ ਦੇ ਵੱਡੇ ਅਫਸਰਾਂ ਦਾ ਦਿਲ ਉਹਨੇ ਜਿੱਤ ਲਿਆ ਅਤੇ ਹਿੰਦੁਸਤਾਨ ਤੇ ਹਿੰਦੁ-ਸਤਾਨੀ ਮੁਸਲਮਾਨਾਂ ਬਾਰੇ ਵਧੀਆ ਪ੍ਰਭਾਵ ਪਾਇਆ । ਭਲਾ ਉਹ ਕਿਹੜਾ ਗੁਣ ਹੋਵੇਗਾ ਜਿਸ ਦਾ ਸਦਕਾ ਲੋਕਾਂ ਨੇ ਇਸ ਬੱਚੇ ਨੂੰ ਸਲਾਹਿਆ ? ਮੈਂ ਤਾਂ ਕਹਾਂਗਾ ਇਹ ਉਸ ਦੀ ਸੱਚਾਈ ਦੀ ਰੋਸ਼ਨੀ ਸੀ । ਇਥੋਂ ਪਿਤਾ ਤੇ ਪੁੱਤਰ ਨਿੱਖੜ ਗਏ । ਦਾਊਦ ਸੇਠ ਡਰਬਨ ਪਰਤਿਆ । ਪਰ, ਭਾਈ ਹੁਸੈਨ ਇੰਗਲੈਂਡ ਵਿਚ ਆਪਣੀ ਪੜ੍ਹਾਈ ਪੂਰੀ ਕਰਨੀ ਚਾਹੁੰਦਾ ਸੀ । ਪਰ ਰੱਬ ਦੀ ਕੋਈ ਹੋਰ ਹੀ ਰਜ਼ਾ ਸੀ । ਭਾਈ ਹੁਸੈਨ ਨੂੰ

ਚਾਣਚੱਕ ਥੁੱਕ ਵਿਚ ਲਹੂ ਆਉਣ ਲੱਗਿਆ। ਉਸ ਦੀ ਸਿਹਤ ਬੁਰੀ ਤਰ੍ਹਾਂ ਡਿੱਗ ਪਈ। ਦਾਊਦ ਸੇਠ ਨੂੰ ਸਮੁੰਦਰੀ ਤਾਰ ਮਿਲਿਆ। ਉਹਨੇ ਰੱਬ ਦੀ ਰਜ਼ਾ ਅੱਗੇ ਸਿਰ ਝੁਕਾਇਆ। ਉਹ ਜਾਣਦਾ ਸੀ ਕਿ ਹੁਸੈਨ ਨੇ ਗੰਭੀਰ ਤਰ੍ਹਾਂ ਬੀਮਾਰ ਹੋਣ ਦੀ ਸੂਰਤ ਵਿਚ ਹੀ ਵਾਪਸ ਆਉਣਾ ਸੀ। ਬੀਮਾਰੀ ਦਾ ਇਹ ਵਾਰ ਅੰਤਿਮ ਸਿੱਧ ਹੋਇਆ। ਡਰਬਨ ਵਿਖੇ ਉਸ ਨੂੰ ਬਿਸਤਰੇ ਤੇ ਲਿਟਾ ਦਿੱਤਾ ਗਿਆ ਤੇ ਆਖਰੀ ਸਾਹ ਤਕ ਉਹ ਇਹਦੇ ਨਾਲ ਹੀ ਜੁੜਿਆ ਰਿਹਾ। ਵਧੀਆ ਤੋਂ ਵਧੀਆ ਡਾਕਟਰਾਂ ਨੇ ਉਸ ਦਾ ਇਲਾਜ ਕੀਤਾ। ਪਿਤਾ ਨੇ ਨਰਸ ਦਾ ਰੂਪ ਧਾਰਿਆ। ਆਪਣੇ ਪੁੱਤਰਾਂ ਦੀ ਦੇਖਭਾਲ ਕਰਨ ਵਾਲੇ ਇਸ ਪਿਤਾ ਵਰਗੇ ਪਿਉ ਮੈਂ ਵਿਰਲੇ ਹੀ ਵੇਖੇ ਹਨ। ਹੁਸੈਨ ਤਾਂ ਦਾਊਦ ਸੇਠ ਲਈ ਅੱਖ ਦੀ ਪੁਤਲੀ ਸੀ। ਉਹ ਦਿਨ ਰਾਤ ਪਿਤਾ ਦੀ ਨਜ਼ਰ ਹੇਠ ਰਿਹਾ, ਪਿਤਾ ਇਕ ਘੰਟੇ ਲਈ ਵੀ ਉਹਨੂੰ ਛੱਡ ਕੇ ਨਹੀਂ ਸੀ ਗਿਆ। ਪਰ ਹੋਣੀ ਅੱਗੇ ਮਨੁੱਖੀ ਜਤਨ ਨਿਸਫਲ ਰਹਿੰਦਾ ਹੈ। ਹੋਣੀ ਸਦਾ ਹੀ ਇਕ ਕਦਮ ਅਗਾਂਹ ਰਹਿੰਦੀ ਹੈ।[2] ਅਤੇ ਏਨਾ ਤੇਜ਼ ਚੱਲਦੀ ਹੈ ਕਿ ਬੰਦਾ ਇਸ ਤੋਂ ਅੱਗੇ ਲੰਘ ਹੀ ਨਹੀਂ ਸਕਦਾ।

ਮੈਂ ਜਦੋਂ ਵੀ ਡਰਬਨ ਗਿਆ, ਕੰਗੋਲਾ ਮੇਰੇ ਲਈ ਇਕ ਤੀਰਥ ਬਣ ਗਿਆ। ਇਕ ਵਾਰ ਮੈਂ ਹੁਸੈਨ ਦੀਆਂ ਅੱਖਾਂ ਵਿਚ ਅੱਥਰੂ ਵੇਖੇ। ਮੈਂ ਪੁੱਛਿਆ : "ਕੀ ਮੌਤ ਦਾ ਸਾਮ੍ਹਣਾ ਕਰਨਾ ਏਨਾ ਮੁਸ਼ਕਲ ਹੈ?"

ਹੁਸੈਨ ਨੇ ਮੁਸਕਰਾ ਕੇ ਉੱਤਰ ਦਿੱਤਾ, "ਮੈਂ ਮੌਤ ਤੋਂ ਨਹੀਂ ਡਰਦਾ।" ਫੇਰ ਰੋਂਦਿਆਂ ਕਿਹਾ, "ਪਰ ਮੈਂ ਅਜੇ ਤਕ ਕੁਝ ਵੀ ਤਾਂ ਨਹੀਂ ਕੀਤਾ, ਤੇ ਮੈਂ ਦੇਸ਼ ਦੀ ਕੋਡੀ ਸੇਵਾ ਕਰਨੀ ਲੋਚਦਾ ਹਾਂ।" ਮੈਂ ਇਹ ਕਹਿੰਦਿਆਂ ਉਸ ਦੀ ਧੀਰਜ ਬੰਨ੍ਹਾਉਣ ਦੀ ਕੋਸ਼ਿਸ਼ ਕੀਤੀ,

"ਭਾਈ ਤੂੰ ਦੇਸ਼ ਲਈ ਸੱਚਮੁੱਚ ਹੀ ਬਹੁਤ ਕੁਝ ਕੀਤਾ ਹੈ। ਜੇ ਹਿੰਦੁਸਤਾਨ ਤੇਰੇ ਵਰਗੇ ਨੌਜਵਾਨਾਂ ਨੂੰ ਜਨਮ ਦੇਵੇ, ਉਸ ਦੀ ਹਾਲਤ ਤੁਰੰਤ ਹੀ ਬਿਹਤਰ ਬਣ ਜਾਵੇ। ਜੇ ਤੂੰ ਮਰ ਵੀ ਗਿਆ, ਮੇਰੇ ਲਈ ਤੂੰ ਸਦਾ ਜਿਊਂਦਾ ਰਹੇਂਗਾ। ਸਰੀਰ ਦਾ ਨਾਸ ਹੋਵੇਗਾ, ਇਹ ਸੇਵਾ ਦੇ ਸਮਰੱਥ ਨਹੀਂ ਰਿਹਾ। ਪਰ ਆਤਮਾ ਅਮਰ ਹੈ। ਨਿਜੀ ਤੌਰ ਤੇ ਮੇਰਾ ਵਿਸ਼ਵਾਸ ਹੈ ਕਿ ਤੈਨੂੰ ਵਧੇਰੇ ਸ਼ਾਨਦਾਰ ਸਰੀਰ ਮਿਲੇਗਾ ਤੇ ਤੂੰ ਹਿੰਦੁਸਤਾਨ ਦੀ ਬਿਹਤਰ ਸੇਵਾ ਕਰ ਸਕੇਂਗਾ। ਪਰ ਇਸ ਗੱਲ ਤੋਂ ਉਸ ਨੂੰ ਧੀਰਜ ਨਾ ਮਿਲੀ। ਉਹ ਤਾਂ ਬੱਸ ਉਸ ਬਾਰੇ ਹੀ ਯਕੀਨ ਕਰ ਸਕਦਾ ਸੀ ਜੋ ਉਸ ਦੇ ਹੱਥ ਵਿਚ ਸੀ। ਉਹ ਤਾਂ ਏਸੇ ਜੀਵਨ ਵਿਚ ਹੀ ਵਧੇਰੇ ਦੀ ਪ੍ਰਾਪਤੀ ਕਰਨਾ ਲੋਚਦਾ ਸੀ। ਕੀ ਉਹ ਆਪਣੇ ਅੰਦਰਲੇ ਸੱਚ ਦੀ ਚਮਤਕਾਰੀ ਸ਼ਕਤੀ ਵਿਖਾਉਣ ਸੰਬੰਧੀ ਕੰਮ ਕਰ ਸਕਿਆ ਹੈ? ਉਹ ਹੁਣ ਹੋਰ ਕਿੰਨਾ ਕੁ ਕਰ ਸਕਦਾ ਹੈ? ਪਰ ਹੁਸੈਨ ਦੇ ਜਨਾਜ਼ੇ ਵਿਚ ਏਨੇ ਲੋਕ ਸ਼ਾਮਿਲ ਹੋਏ ਜਿੰਨੇ ਦੱਖਣੀ ਅਫਰੀਕਾ ਵਿਚ ਅੱਜ ਤਕ ਕਿਸੇ ਜਨਾਜ਼ੇ ਵਿਚ ਸ਼ਾਮਿਲ ਨਹੀਂ ਸਨ ਹੋਏ। ਉਸ ਦੀ ਮੌਤ ਦੀ ਖਬਰ ਸੁਣਦਿਆਂ ਹੀ ਲੋਕ ਸਹਿਜ ਸੁਭਾਉ ਘਰਾਂ ਤੋਂ ਟੁਰ ਪਏ। ਹੁਸੈਨ ਨੇ ਆਪਣੀ ਮੌਤ ਦੀ ਘੜੀ ਇਹ ਸਾਬਤ ਕਰ ਦਿੱਤਾ ਕਿ ਹਿੰਦੁਸਤਾਨ ਦੇ ਧੀਆਂ ਪੁੱਤਰ, ਹਿੰਦੂ ਮੁਸਲਮਾਨ ਤੇ ਈਸਾਈ ਸੱਭੋ ਇਕ

2. "ਹੂ ਕੈਨ ਕੰਟਰੋਲ ਹਿਜ਼ ਫੇਟ ?" ਇਕ ਗੁਜਰਾਤੀ ਅਖਾਣ।

ਕੌਮ ਹਨ। ਮੰਗਲਵਾਰ ਨੂੰ, ਉਨ੍ਹਾਂ ਵਿਚਕਾਰ ਕੋਈ ਫ਼ਰਕ ਨਹੀਂ ਸੀ ਰਹਿ ਗਿਆ। ਵੱਡੇ ਤੇ ਛੋਟੇ, ਮਦਰਾਸੀ, ਬੰਬਈ ਵਾਲੇ, ਬਸਤੀ ਵਿਚ ਜੰਮੇ ਹਿੰਦੁਸਤਾਨੀ, ਸੱਭੇ ਹੀ ਇਕ ਹਿੰਦੁਸਤਾਨੀ ਨੂੰ, ਜਿਹੜਾ ਅਸਲੋਂ ਹੀ ਹੀਰਾ ਸੀ, ਆਪਣੀ ਸ਼ਰਧਾਂਜਲੀ ਭੇਟ ਕਰਨ ਆਏ। ਭਰੀਆਂ ਹੋਈਆਂ ਟਰਾਮਾਂ ਸ੍ਰੀ ਦਾਊਦ ਦੇ ਬੰਗਲੇ ਸਾਹਮਣੇ ਰੁਕਦੀਆਂ ਤੇ ਖ਼ਾਲੀ ਹੁੰਦੀਆਂ। ਹਿੰਦੁਸਤਾਨੀ ਦੁਕਾਨਾਂ ਦੋ ਘੰਟੇ ਲਈ ਬੰਦ ਰਹੀਆਂ ਅਤੇ ਇੰਡੀਅਨ ਮਾਰਕੀਟ ਵੀ ਕਾਰਪੋਰੇਸ਼ਨ ਦੀ ਆਗਿਆ ਨਾਲ ਬੰਦ ਰਹੀ।

ਇਸ ਤਰ੍ਹਾਂ ਭਾਈ ਹੁਸੈਨ ਨੇ, ਸੱਚ ਦੇ ਰਾਹ ਤੁਰਦਿਆਂ, ਏਸ ਬੇਰਹਿਮ ਕਲਯੁਗ ਵਿਚ ਵੀ ਸੱਚ ਦੀ ਅਜਿੱਤ ਸ਼ਕਤੀ ਦਰਸਾਈ। ਹੁਸੈਨ ਮੀਆਂ ਮਰੇ ਨਹੀਂ, ਉਹ ਤਾਂ ਆਪਣੇ ਆਚਰਣ ਦੀ ਸੁਗੰਧੀ ਵਿਚ ਜਿਊਂਦਾ ਰਹੇਗਾ। ਮੇਰੀ ਕਲਮ ਹੁਸੈਨ ਦੇ ਗੁਣਾਂ ਨੂੰ ਸਲਾਹੁੰਦੀ ਕਦੇ ਵੀ ਨਹੀਂ ਥੱਕੇਗੀ। ਉਸ ਦੀ ਪਵਿੱਤਰਤਾ ਦੀਆਂ ਅਨੇਕ ਮਿਸਾਲਾਂ ਮੇਰੇ ਮਨ ਵਿਚ ਟਿਕੀਆਂ ਰਹਿੰਦੀਆਂ ਹਨ। ਮੈਨੂੰ ਆਸ ਹੈ ਪਾਠਕ ਇਹ ਲੇਖ ਲਿਖਣ ਦੇ ਸੰਬੰਧ ਵਿਚ ਮੇਰੇ ਮਨੋਰਥ ਨੂੰ ਸਮਝ ਲੈਣਗੇ। ਆਓ ਸਾਡੇ ਵਿਚੋਂ ਹਰ ਕੋਈ ਹੁਸੈਨ ਵਰਗਾ ਹਿੰਦੁਸਤਾਨੀ ਬਣੇ। ਆਓ ਅਸੀਂ ਸੱਭੇ ਹੀ ਵੱਡੇ ਤੇ ਛੋਟੇ, ਅਸੀਂ ਹਿੰਦੂ ਹਾਂ ਜਾਂ ਮੁਸਲਮਾਨ, ਭਾਈ ਹੁਸੈਨ ਦੇ ਆਚਰਣ ਦੀ ਰੀਸ ਕਰੀਏ। ਜੇ ਅਸੀਂ ਉਸ ਦੀ ਯਾਦ ਨੂੰ ਸੰਭਾਲ ਕੇ ਰੱਖਦੇ ਹਾਂ ਤੇ ਉਸ ਵਲੋਂ ਪਾਏ ਗਏ ਪੂਰਨਿਆਂ ਉਤੇ ਟੁਰਦੇ ਹਾਂ, ਤਦ ਅਸੀਂ ਆਪੋ ਵਿਚ ਕੋਈ ਫਰਕ ਨਹੀਂ ਕਰ ਸਕਾਂਗੇ। ਆਓ ਅਸੀਂ ਸੱਚ ਦਾ ਪੱਲਾ ਫੜੀਏ ਅਤੇ ਆਪਣਾ ਸਭ ਕੁਝ ਦੇਸ ਦੇ ਕਾਜ਼ ਨੂੰ ਅਰਪ ਦੇਈਏ। ਭਾਵੇਂ ਭਾਈ ਹੁਸੈਨ ਆਪਣੇ ਮੌਤ ਬਿਸਤਰੇ ਉਤੇ ਪਿਆ ਸੀ, ਜਦੋਂ ਰੁਸਤਮ ਜੀ ਸੇਠ 16 ਤਰੀਕ ਨੂੰ ਜੇਲ੍ਹ-ਯਾਤਰਾ ਲਈ ਰਵਾਨਾ ਹੋਣ ਤੋਂ ਪਹਿਲਾਂ ਉਹਨੂੰ ਮਿਲਣ ਆਏ ਤਾਂ ਉਹ ਕਹਿਣ ਲੱਗਾ, "ਹਾਂ ਅੰਕਲ ਤੁਸੀਂ ਜਾ ਰਹੇ ਹੋ। ਕਾਸ਼ ਮੈਂ ਇਹ ਬਿਸਤਰਾ ਛੱਡ ਸਕਦਾ, ਤਾਂ ਮੈਂ ਵੀ ਤੁਹਾਡੇ ਨਾਲ ਜੇਲ੍ਹ ਜਾਂਦਾ। ਦੇਸ ਦੀ ਖ਼ਾਤਰ ਜੇਲ੍ਹ ਵਿਚ ਮਰ ਕੇ ਮੈਨੂੰ ਕੇਡੀ ਖ਼ੁਸ਼ੀ ਹੋਣੀ ਸੀ।" ਸ਼ਾਲਾ, ਹਿੰਦੁਸਤਾਨ ਹਜ਼ਾਰਾਂ ਲੱਖਾਂ ਹੁਸੈਨਾਂ ਨੂੰ ਜਨਮ ਦੇਵੇ।

**ਇੰਡੀਅਨ ਓਪੀਨੀਅਨ, 1-10-1913**

# 35. ਸਰ ਫੀਰੋਜ਼ਸ਼ਾਹ ਐਮ. ਮਹਿਤਾ

ਇਹ ਮਤਾ ਪੇਸ਼ ਕਰਨ ਦਾ ਕੰਮ ਮੈਨੂੰ ਸੌਂਪਿਆ ਜਾਣਾ ਖੁਲ੍ਹੇਆਮ ਸਰ ਫੀਰੋਜ਼ਸ਼ਾਹ ਮਹਿਤਾ ਬਾਰੇ ਆਪਣੇ ਜਜ਼ਬਾਤ ਪ੍ਰਗਟਾਉਣ ਦਾ ਸੁਭਾਗਾ ਅਵਸਰ ਦਿੱਤਾ ਜਾਣਾ ਹੈ।

ਉਹ ਬੰਬਈ ਮਿਊਂਸਿਪਲ ਕਾਰਪੋਰੇਸ਼ਨ ਦੇ ਸ਼ੇਰ ਸਨ ਤੇ ਮੈਂ ਵੀ ਕਈ ਵਾਰ ਉਨ੍ਹਾਂ ਨੂੰ ਦਹਾੜਦਿਆਂ ਸੁਣਿਆਂ ਹੈ। ਉਨ੍ਹਾਂ ਨੇ ਹਿੰਦ ਵਿਖੇ ਸਰ ਜਾਰਜ ਕਲਾਰਕ[1], ਲਾਰਡ ਹੈਰਿਸ[2] ਨਾਲ ਕਈ ਲੜਾਈਆਂ ਲੜੀਆਂ, ਉਨ੍ਹਾਂ ਪਿੱਛੋਂ ਆਉਣ ਵਾਲੇ ਵ ਇਸ-ਰਾਇਆਂ ਤੇ ਕਈ ਹੋਰ ਗਵਰਨਰਾਂ ਨਾਲ ਦਸਤਪੰਜਾ ਲਿਆ। ਇਸ ਵਿਚ ਹੈਰਾਨ ਹੋਣ ਦੀ ਕੋਈ ਗੱਲ ਨਹੀਂ ਕਿ ਪੂਰਾ ਹਿੰਦੁਸਤਾਨ ਇਸ ਤਰ੍ਹਾਂ ਦੇ ਸੂਰਮੇ ਜੋਧੇ ਦੀ ਮੌਤ ਦਾ ਸੋਗ ਮਨਾਉਂਦਾ ਹੈ। ਪਰ ਦੁੱਖ ਦੇ ਇਸ ਪ੍ਰਗਟਾਓ ਦੇ ਪਿੱਛੇ ਖ਼ੁਦਗਰਜ਼ੀ ਹੈ। ਜੇ ਸਾਡੇ ਵਿਚੋਂ ਹੋਰ ਅਨੇਕਾਂ ਉਸ ਤਰ੍ਹਾਂ ਹੀ ਜਿਊਣ ਤੇ ਮਰ ਸਕਣ, ਜਿਵੇਂ ਉਹ ਜੀਵੇ ਤੇ ਮਰੇ, ਤਦ ਇਸ ਸੂਰਤ ਵਿਚ ਸਾਡੇ ਲਈ ਦੁੱਖ ਮਨਾਉਣ ਨੂੰ ਕੁਝ ਨਹੀਂ ਸੀ ਹੋਣਾ। ਥੋੜ੍ਹਾ ਚਿਰ ਪਹਿਲਾਂ, ਹਿੰਦੁਸਤਾਨ ਆਨਰੇਬਲ ਸ੍ਰੀ ਗੋਖਲੇ ਦੀ ਮੌਤ ਉਤੇ ਅਫਸੋਸ ਕਰ ਰਿਹਾ ਸੀ। ਇਹ ਅੱਥਰੂ ਸੁੱਕੇ ਵੀ ਨਹੀਂ ਸਨ, ਸਾਨੂੰ ਇਕ ਹੋਰ ਹੋਸ਼-ਗੁਆਊ ਵਾਰ ਝੱਲਣਾ ਪਿਆ ਹੈ। ਇਨ੍ਹਾਂ ਦੋ ਮਹਾਂਪੁਰਖਾਂ ਦਾ ਮੁਕਾਬਲਾ ਕਰਨਾ ਮੁਨਾਸਬ ਨਹੀਂ ਹੋਣ ਲੱਗਾ। ਉਨ੍ਹਾਂ ਨੇ, ਆਪਣੀ ਆਪਣੀ ਰੌਸ਼ਨੀ ਅਨੁਸਾਰ, ਆਪਣੀ ਪੂਰੀ ਵਾਹ ਲਾਈ। ਸ੍ਰੀ ਗੋਖਲੇ ਬੇਗ਼ਰਜ਼ ਆਦਮੀ ਸਨ, ਇਸ ਲੇਖੇ ਉਹ ਰਿਸ਼ੀ ਸਦਵਾਉਣ ਦੇ ਹੱਕਦਾਰ ਸਨ। ਦੋ ਲਕਬ ਹਨ ਜਿਹੜੇ ਸਰ ਫੀਰੋਜ਼ਸ਼ਾਹ ਨੂੰ ਚਿਤਰਦੇ ਹਨ। ਪਹਿਲੇ ਤਾਂ, ਉਹ ਬੰਬਈ ਮਿਊਂਸਿਪਲ ਕਾਰਪੋਰੇਸ਼ਨ ਦੇ ਪਿਤਾ ਸਨ ਅਤੇ ਦੂਜੇ, ਉਹ ਬੰਬਈ ਦੇ ਹੀ ਨਹੀਂ ਸਗੋਂ ਪੂਰੇ ਹਿੰਦੁਸਤਾਨ ਦੇ ਬੇਤਾਜ ਬਾਦਸ਼ਾਹ ਸਨ। ਬਾਦਸ਼ਾਹ ਜਿਨ੍ਹਾਂ ਨੂੰ ਖ਼ੁਦ ਲੋਕਾਂ ਨੇ ਚੁਣਿਆਂ। ਉਨ੍ਹਾਂ ਨੇ ਹਰ ਸਰਬਜਨਕ ਸਵਾਲ ਉਤੇ ਰਹਿਨੁਮਾਈ ਸੰਭਾਲੀ ਅਤੇ ਲੋਕਾਂ ਦਾ ਉਨ੍ਹਾਂ ਵਿਚ ਇਸ ਹੱਦ ਤਕ ਵਿਸ਼ਵਾਸ ਪੈਦਾ ਹੋ ਗਿਆ ਕਿ ਉਹ ਉਨ੍ਹਾਂ ਦੇ ਹਰ ਆਖੇ ਉਤੇ ਫੁੱਲ ਚੜ੍ਹਾਉਣ ਨੂੰ ਤਿਆਰ ਸਨ। ਇਹ ਉਸ ਸਤਿਕਾਰ ਦਾ ਸਦਕਾ ਸੀ ਜੋ ਲੋਕਾਂ ਨੂੰ ਬੰਬਈ ਦੇ ਹੀ ਨਹੀਂ, ਸਗੋਂ ਪੂਰੀ ਪ੍ਰੈਜ਼ੀਡੈਂਸੀ ਦੇ ਲੋਕਾਂ ਨੂੰ ਉਨ੍ਹਾਂ ਦੀ ਸੂਝ-ਬੂਝ ਲਈ ਸੀ। ਪ੍ਰੈਜ਼ੀਡੈਂਸੀ ਵਿਚ ਉਨ੍ਹਾਂ ਦੀ ਪੁਜ਼ੀਸ਼ਨ ਨੂੰ ਵੰਗਾਰਨ ਵਾਲਾ ਕੋਈ ਨਹੀਂ ਸੀ, ਉਸ ਸਮੇਂ ਜਦੋਂ ਹਿੰਦ ਦੇ ਲੋਕ ਅਹਿਮ ਰਾਜਸੀ ਅਧਿਕਾਰ ਜਿੱਤਣ ਦੀ ਆਸ ਲਾਈ ਬੈਠੇ ਸਨ, ਅਸੀਂ ਇਹ ਕਹਿ ਸਕਦੇ ਹਾਂ ਕਿ ਸਾਡੇ ਵਲੋਂ ਸਰਕਾਰ ਸਾਹਮਣੇ ਬੋਲਣ ਵਾਲਾ ਕੋਈ ਨਹੀਂ ਰਿਹਾ। ਮੈਂ ਕਿਤੇ ਪੜ੍ਹਿਆ ਹੈ ਕਿ ਜਿਹੜੇ ਆਪਣੇ ਮਿੱਤਰਾਂ ਨੂੰ ਪਿਆਰਦੇ ਹਨ ਉਹ ਉਨ੍ਹਾਂ ਦੀ ਮੌਤ ਤੇ ਹੋਰ ਵਧੇਰੇ ਪਿਆਰਨ ਲੱਗਦੇ ਹਨ। ਇਵੇਂ ਹੀ, ਜੇ ਏਸ ਛਿਣ ਸਾਡਾ ਪਿਆਰ ਉਛਾਲੇ ਖਾ ਰਿਹਾ ਹੈ, ਤਾਂ ਇਹ ਸਰ ਫੀਰੋਜ਼ਸ਼ਾਹ ਦੇ ਵੱਡੇ ਗੁਣਾਂ ਸਦਕਾ ਹੀ ਹੈ। ਉਨ੍ਹਾਂ ਦੇ ਜਿਉਂਦਿਆਂ ਹੋ ਸਕਦਾ ਹੈ, ਅਸੀਂ ਉਨ੍ਹਾਂ ਨਾਲ ਟਕਰਾਏ ਹੋਈਏ, ਉਨ੍ਹਾਂ ਦੀ ਸਿਫ਼ਤ ਕੀਤੀ ਹੋਵੇ ਜਾਂ ਮਾੜਾ ਆਖਿਆ ਹੋਵੇ; ਪਰ ਹੁਣ ਜਦੋਂ ਕਿ ਉਹ ਚਲੇ ਗਏ ਹਨ, ਅਸੀਂ ਉਨ੍ਹਾਂ ਦੀਆਂ ਤਰੁਟੀਆਂ ਵੱਲ ਨਹੀਂ ਵੇਖਣਾ। ਸਾਡਾ ਫਰਜ਼

1. ਲਾਰਡ ਸੱਡੇਨਹੈਮ, ਬੰਬਈ ਦਾ ਸਾਬਕ ਗਵਰਨਰ।
2. ਬੰਬਈ ਦਾ ਸਾਬਕ ਗਵਰਨਰ ਅਤੇ ਦੱਖਣੀ ਅਫਰੀਕਾ ਵਿਖੇ ਕਨਸਾਲੀਡੇਟਿਡ ਗੋਲਡ ਫੀਲਡਜ਼ ਦਾ ਚੇਅਰਮੈਨ।

ਬਣਦਾ ਹੈ ਕਿ ਉਨ੍ਹਾਂ ਦੀ ਮੌਤ ਉਤੇ ਸੋਗ ਸਭਾ ਕਰੀਏ। ਪਰ ਸਾਨੂੰ ਇਥੇ ਹੀ ਰੁਕ ਨਹੀਂ ਜਾਣਾ ਚਾਹੀਦਾ।

ਇਹ ਸਰ ਫੀਰੋਜ਼ਸ਼ਾਹ ਦੀ ਇੱਛਾ ਸੀ ਕਿ ਅਸੀਂ ਵੀ, ਅਸੀਂ ਸੱਭੇ ਸਰਬਜਨਕ ਸੇਵਾ ਕਰੀਏ ਜਿਵੇਂ ਉਨ੍ਹਾਂ ਨੇ ਕੀਤੀ, ਤੇ ਅਸੀਂ ਇਸਤਰ੍ਹਾਂ ਦੀ ਸੇਵਾ ਕਰਕੇ ਹੀ ਉਨ੍ਹਾਂ ਵੱਲ ਆਪਣਾ ਧਰਮ ਪਾਲ ਰਹੇ ਹੋਵਾਂਗੇ। ਉਨ੍ਹਾਂ ਦੀ ਦੇਹ ਜਿਹੜੀ ਨਾਸ਼ਵਾਨ ਸੀ, ਖਤਮ ਹੋ ਗਈ ਹੈ ਪਰ ਉਨ੍ਹਾਂ ਨੇ ਜੋ ਕਾਰਜ ਕੀਤਾ, ਉਹ ਜਿਊਂਦਾ ਰਹੇਗਾ। ਸਰਬ-ਜਨਕ ਸੇਵਾ ਵਿਚ ਉਨ੍ਹਾਂ ਦੀ ਦਿਲਚਸਪੀ ਏਡੀ ਤੀਬਰ ਸੀ ਕਿ ਉਹ ਬੰਬਈ ਮਿਊਂਸੀਪਲ ਕਾਰਪੋਰੇਸ਼ਨ ਦੀਆਂ ਮੀਟਿੰਗਾਂ ਵਿਚ ਸ਼ਾਮਿਲ ਹੋਣ ਲਈ ਆਪਣੇ ਮੁਅੱਕਲਾਂ ਦੇ ਮੁਕੱਦਮੇ ਮੁਲਤਵੀ ਕਰਵਾ ਲੈਂਦੇ ਜਾਂ ਆਪਣੀ ਫੀਸ ਤਿਆਗ ਦਿੰਦੇ, ਅਤੇ ਹਰ ਪ੍ਰਕਾਰ ਦੀਆਂ ਔਖਾਂ ਝੱਲਦੇ। ਕਈ ਵਾਰ ਤਾਂ ਉਹ ਅਸੰਬਲੀ ਵਿਚ ਵੀ ਨਾ ਜਾਂਦੇ; ਉਹ ਕਾਰਪੋਰੇਸ਼ਨ ਦੇ ਕੰਮ ਨੂੰ ਵਧੇਰੇ ਮਹੱਤਵਪੂਰਨ ਸਮਝਦੇ।

ਉਹ ਨਿਰੋਲ ਤੌਰ 'ਤੇ ਰਾਜਸੀ ਗਤੀਵਿਧੀਆਂ ਵਿਚ ਜੁੱਟ ਜਾਣ ਨੂੰ ਪਸੰਦ ਨਹੀਂ ਸਨ ਕਰਦੇ। ਉਨ੍ਹਾਂ ਦਾ ਅਸੂਲ ਸੀ ਕਿ ਬੰਦਾ ਜਿਹੜੇ ਕੰਮ ਦਾ ਵੀ ਬੀੜਾ ਚੁੱਕੇ, ਉਹਨੂੰ ਸਫਲ ਬਣਾਵੇ ਅਤੇ ਉਹ, ਇਸੇ ਲਈ, ਬੰਬਈ ਕਾਰਪੋਰੇਸ਼ਨ ਦੇ ਕੰਮ ਵੱਲ ਹੀ ਸਭ ਤੋਂ ਵਧ ਧਿਆਨ ਦਿੰਦੇ। ਹਿੰਦੁਸਤਾਨ ਵਿਚ ਕੋਈ ਵੀ ਸ਼ਹਿਰ ਅਜਿਹਾ ਨਹੀਂ ਜਿਥੇ ਕਿਸੇ ਮੈਂਬਰ ਨੇ ਮਿਊਂਸੀਪਲ ਕੰਮ ਦੇ ਖੇਤਰ ਵਿਚ ਉਸ ਤਰ੍ਹਾਂ ਦੀਆਂ ਸੇਵਾਵਾਂ ਕੀਤੀਆਂ ਹੋਣ ਜਿਸ ਤਰ੍ਹਾਂ ਦੀਆਂ ਸਰ ਫੀਰੋਜ਼ਸ਼ਾਹ ਨੇ ਕੀਤੀਆਂ। ਕਈਆਂ ਨੇ ਬਰਮਿੰਘਮ ਮਿਊਂਸਪਲਟੀ ਦੇ ਪ੍ਰਧਾਨ ਵਜੋਂ ਸ੍ਰੀ ਚੰਬਰਲੇਨ[3] ਦੀਆਂ ਸੇਵਾਵਾਂ ਨੂੰ ਸਲਾਹਿਆ ਹੈ, ਪਰ ਸਰ ਫੀਰੋਜ਼ਸ਼ਾਹ ਨੇ, ਇਕੱਲਿਆਂ ਹੀ, ਬੰਬਈ ਲਈ ਜੋ ਕੰਮ ਕੀਤਾ, ਉਹ ਕਾਰਜ ਪੂਰਾ ਕਰਨ ਲਈ ਚਾਰ ਚੰਬਰਲੇਨਾਂ ਦੀ ਲੋੜ ਪੈਣੀ ਸੀ।

ਸਭ ਮਿਊਂਸਪਲਟੀਆਂ ਸਰ ਫੀਰੋਜ਼ਸ਼ਾਹ ਵਲੋਂ ਪਾਏ ਗਏ ਪੂਰਨਿਆਂ ਉਤੇ ਚੱਲਣ ਤਾਂ ਇਹ ਉਨ੍ਹਾਂ ਦੀ ਇਕ ਸਹੀ ਯਾਦਗਾਰ ਹੋਵੇਗੀ। ਸਰ ਫੀਰੋਜ਼ਸ਼ਾਹ ਦੇ ਦਫਤਰ ਵਿਚ ਰੋਜ਼ਾਨਾ ਰਾਜਸੀ ਬਹਿਸਾਂ ਯਕੀਨੀ ਤੌਰ ਤੇ ਤੁਰੰਤ ਹੀ ਆਮ ਲੋਕਾਂ ਵਿਚ ਗੂੰਜਣ ਲੱਗਦੀਆਂ। ਏਡੇ ਮਹੱਤਵਪੂਰਨ ਤੇ ਪ੍ਰਭਾਵਸ਼ਾਲੀ ਹੁੰਦੇ ਸਨ ਉਨ੍ਹਾਂ ਦੇ ਵਿਚਾਰ। ਉਹ ਪਾਰਸੀ ਨਾਲੋਂ ਹਿੰਦੁਸਤਾਨੀ ਵਧੇਰੇ ਸਨ, ਤੇ ਉਨ੍ਹਾਂ ਦਾ ਵਿਸ਼ਵਾਸ ਸੀ ਕਿ ਸਮੁੱਚੀ ਵੱਸੋਂ ਨੂੰ ਇਕੋ ਇਕ ਕਮਿਊਨਿਟੀ ਵਿਚ ਤਬਦੀਲ ਕਰਕੇ ਹੀ ਹਿੰਦੁਸਤਾਨ ਦੇ ਏਕੇ ਦੀ ਪ੍ਰਾਪਤੀ ਕੀਤੀ ਜਾ ਸਕਦੀ ਹੈ। ਉਨ੍ਹਾਂ ਦੇ ਦਫਤਰ ਵਿਚ ਬਹਿਸਾਂ ਮੁੱਖ ਰੂਪ ਵਿਚ ਇਸ ਬਾਰੇ ਹੁੰਦੀਆਂ ਕਿ ਅਸੀਂ ਆਪਣੇ ਅਧਿਕਾਰਾਂ ਲਈ ਨਿਡਰ ਤੌਰ ਤੇ ਕਿਵੇਂ ਜੂਝ ਸਕਦੇ ਹਾਂ। ਸਰਬਜਨਕ ਸੇਵਾ ਕਰਦਿਆਂ ਉਨ੍ਹਾਂ ਨੂੰ ਕਾਫ਼ੀ ਕਸ਼ਟ ਭੋਗਣੇ ਪਏ। ਇਸ ਵਿਸ਼ੇ ਬਾਰੇ ਉਨ੍ਹਾਂ ਨੇ ਇਕ ਵਾਰ ਮੈਨੂੰ ਵਧੀਆ ਸਲਾਹ ਦਿੱਤੀ। ਇਕ ਵਾਰ ਇਕ ਅੰਗ੍ਰੇਜ਼ ਨੇ ਮੇਰੀ ਨਿਰਾਦਰੀ ਕੀਤੀ ਤੇ ਮੈਂ ਉਹਦੇ ਵਿਰੁੱਧ ਹਾਨੀ ਪੂਰਤੀ ਲਈ ਮੁਕੱਦਮਾ ਦਾਇਰ ਕਰਨ ਵਾਲਾ ਹੀ ਸਾਂ। ਉਦੋਂ ਸਰ ਫੀਰੋਜ਼ਸ਼ਾਹ ਨੇ ਮੈਨੂੰ ਦੱਸਿਆ

3. ਜੋਸਫ਼।

ਕਿ ਜੇ ਮੈਂ ਆਪਣਾ ਜਾਂ ਦੇਸ਼ ਦਾ ਭਲਾ ਕਰਨਾ ਚਾਹੁੰਦਾ ਹਾਂ ਤਾਂ ਮੈਨੂੰ ਭਵਿੱਖ ਵਿਚ ਵੀ ਨਿਰਾਦਰੀਆਂ ਨਿਗਲਣੀਆਂ ਹੋਣਗੀਆਂ। ਠੀਕ ਹੀ ਮੈਨੂੰ ਅਨੇਕ ਮੌਕਿਆਂ ਤੇ ਨਿਰਾ-ਦਰੀਆਂ ਨਿਗਲਣੀਆਂ ਪਈਆਂ। ਮੈਂ ਮੰਨਦਾ ਹਾਂ ਕਿ ਕੰਮ ਲਈ ਜਿਸ ਸਮਰੱਥਾ ਦਾ ਮੈਂ ਮਾਲਕ ਹਾਂ ਉਹ ਇਸੇ ਮਸ਼ਵਰੇ ਦਾ ਸਦਕਾ ਹੈ। ਜੇ ਅੱਜ ਉਨ੍ਹਾਂ ਨੂੰ ਅਸੀਂ ਆਪਣੀ ਸ਼ਰਧਾਂਜਲੀ ਭੇਟ ਕਰਦੇ ਹਾਂ, ਤਦ ਅਜਿਹਾ ਉਨ੍ਹਾਂ ਦੀ ਚੰਗੀ ਸੂਝ ਬੂਝ, ਉਨ੍ਹਾਂ ਦੇ ਹੌਸਲੇ ਤੇ ਅਕੀਦੇ ਸਦਕਾਂ ਹੀ ਕਰਦੇ ਹਾਂ।......

**(ਗੁਜਰਾਤੀ ਵਿਚੋਂ) ਪਰਜਾਬੰਧੂ, 21-11-1915**

# 36. ਡਾ. ਐਨੀ ਬੇਸੰਟ

## I

......ਮੈਂ 1889 ਵਿਚ ਪਹਿਲੀ ਵਾਰ ਸ੍ਰੀਮਤੀ ਬੇਸੰਟ ਦੇ ਦਰਸ਼ਨ ਕਰਨ ਗਿਆ; ਉਦੋਂ ਮੈਂ ਲੰਡਨ ਵਿਖੇ ਇਕ ਵਿਦਿਆਰਥੀ ਸਾਂ। ਦੋ ਅੰਗ੍ਰੇਜ਼ ਮਿੱਤਰਾਂ ਦੀ ਕਿਰਪਾ ਨਾਲ, ਜਿਹੜੇ ਉਸ ਵੇਲੇ ਪੱਕੇ ਥੀਉਸੋਫੀਕਲ ਵਿਦਿਆਰਥੀ ਸਨ, ਮੈਨੂੰ ਇਹ ਸੁਭਾਗ ਪ੍ਰਾਪਤ ਹੋਇਆ ਸੀ। ਉਹ ਵੀ ਅਜੇ ਪਿੱਛੇ ਜਿਹੇ ਹੀ ਥੀਉਸੋਫੀਕਲ ਸੁਸਾਇਟੀ ਵਿਚ ਸ਼ਾਮਿਲ ਹੋਈ ਸੀ। ਉਦੋਂ ਉਨ੍ਹਾਂ ਦਾ ਮੇਰੇ ਮਨ ਤੇ ਕੋਈ ਬਹੁਤਾ ਪ੍ਰਭਾਵ ਨਹੀਂ ਸੀ ਪਿਆ। ਮੈਂ ਅਸਲ ਵਿਚ ਪ੍ਰਭਾਵ ਗ੍ਰਹਿਣ ਕਰਨ ਗਿਆ ਹੀ ਨਹੀਂ ਸਾਂ, ਸਗੋਂ ਇਹ ਵੇਖਣ ਗਿਆ ਸਾਂ ਕਿ ਉਹ ਜ਼ਨਾਣੀ ਜਿਹੜੀ ਕਦੇ ਨਾਸਤਕ ਹੁੰਦੀ ਸੀ, ਹੁਣ ਕਿਸ ਤਰ੍ਹਾਂ ਦੀ ਲੱਗਦੀ ਹੈ। ਮੇਰੇ ਮਿੱਤਰਾਂ ਨੇ ਮੈਨੂੰ ਦੱਸਿਆ ਸੀ ਕਿ ਉਹ ਦੁਨੀਆਂ ਵਿਚ ਜਿਉਂਦੇ ਸੁਵਕਤਿਆਂ ਵਿਚੋਂ ਸਭ ਤੋਂ ਉੱਤਮ ਸੁਵਕਤਾ ਹੈ ਅਤੇ ਮਾਦਾਮ ਬਲਾਵਾਤਸਕੀ ਨੂੰ ਆਪਣੀ ਇਸ ਵੱਡੀ "ਲੱਭਤ" ਦੀ ਬਹੁਤ ਵੱਡੀ ਖੁਸ਼ੀ ਹੈ। ਪਰ ਇਹਦੇ ਪਿੱਛੋਂ ਮੈਂ ਤੁਰੰਤ ਹੀ ਕੁਈਨਸ ਹਾਲ ਗਿਆ। ਮੈਂ ਸ੍ਰੀਮਤੀ ਬੇਸੰਟ ਦੇ ਦਰਸ਼ਨ ਲਈ ਨਹੀਂ ਸਗੋਂ ਉਹਨੂੰ ਸੁਣਨ ਲਈ ਗਿਆ ਸਾਂ। ਅਤੇ ਉਦੋਂ ਜੋ ਸ਼ਬਦ ਉਨ੍ਹਾਂ ਨੇ ਬੋਲੇ ਅਤੇ ਇਸ ਸੰਬੰਧੀ ਅਸੰਗਤੀਆਂ ਦੇ ਉੱਤਰ ਜਿਵੇਂ ਉਨ੍ਹਾਂ ਨੇ ਦਿੱਤੇ, ਉਹ ਮੇਰੇ ਚੇਤੇ ਵਿਚ ਕਦੇ ਵੀ ਮੱਧਮ ਨਹੀਂ ਪਏ। ਆਪਣੀ ਸ਼ਾਨਦਾਰ ਤਕਰੀਰ ਨੂੰ ਸਮੇਟਦਿਆਂ, ਜੀਹਨੇ ਸਰੋਤਿਆਂ ਨੂੰ ਕੀਲ ਰੱਖਿਆ ਸੀ, ਆਖਿਆ ਕਿ ਉਹਦੀ ਕਬਰ ਉਤੇ ਜੇ ਇਹ ਸ਼ਬਦ ਉਕਰ ਦਿੱਤੇ ਜਾਣ ਕਿ ਉਹ ਸੱਚ ਲਈ ਜੀਵੀ ਤੇ ਸੱਚ ਲਈ ਮਰੀ, ਤਾਂ ਇਸ ਤੋਂ ਉਹਨੂੰ ਪੂਰੀ ਤਸੱਲੀ ਹੋਵੇਗੀ। ਮੈਨੂੰ ਬਚਪਨ ਤੋਂ ਹੀ ਸੱਚ ਲਈ ਸਹਿਜ ਸੁਭਾਵਿਕ

1. 1 ਅਕਤੂਬਰ, 1919 ਨੂੰ ਉਹਨਾਂ ਦੇ ਜਨਮ ਦਿਨ ਉਤੇ ਸੁਨੇਹਾ, ਹੱਥ-ਲਿਖਤ ਦੀ ਫੋਟੋਸਟੇਟ ਤੋਂ ਜਿਸ ਉਤੇ ਗਾਂਧੀ ਜੀ ਦੇ ਹੱਥ ਨਾਲ ਕੀਤੀਆਂ ਸੋਧਾਂ ਹਨ।

ਹੀ ਇਕ ਖਿੱਚ ਕਾਇਮ ਰਹੀ ਹੈ। ਉਨ੍ਹਾਂ ਨੇ ਜਿਸ ਸੰਪੂਰਨ ਸੁਹਿਰਦਤਾ ਨਾਲ ਇਹ ਸ਼ਬਦ ਬੋਲੇ, ਜਿਵੇਂ ਕਿ ਮੈਂ ਮਹਿਸੂਸਿਆ, ਉਸ ਨੇ ਮੈਨੂੰ ਮੋਹ ਲਿਆ, ਅਤੇ ਉਸ ਛਿਣ ਪਿੱਛੋਂ ਮੈਂ ਉਨ੍ਹਾਂ ਦੇ ਜੀਵਨ ਵਿਚ ਨਿਰੰਤਰ ਦਿਲਚਸਪੀ ਲੈਂਦਾ ਰਿਹਾ ਅਤੇ ਉਨ੍ਹਾਂ ਦੀ ਅਥਾਹ ਸ਼ਕਤੀ, ਉਨ੍ਹਾਂ ਦੀ ਵੱਡੀ ਜਥੇਬੰਦਕ ਸਮਰੱਥਾ, ਮੈਨੂੰ ਉਸ ਕੰਮ ਲਈ ਜੀਹਨੂੰ ਉਨ੍ਹਾਂ ਨੇ ਹਾਲ ਦੀ ਘੜੀ ਖ਼ੁਦ ਆਪਣਾ ਬਣਾ ਲਿਆ ਹੋਇਆ ਹੋਵੇ, ਉਨ੍ਹਾਂ ਦੀ ਸ਼ਰਧਾ ਨੂੰ ਸਲਾਹੁੰਦਾ ਰਿਹਾ ਹਾਂ।......

ਸੀ.ਡਬਲਿਊ.ਐਮ.ਜੀ. ਜਿਲਦ 16, ਪੰਨੇ 201-2

## II

ਹਿੰਦ ਲਈ ਹੋਮ ਰੂਲ ਦੇ ਵਿਚਾਰ ਦਾ ਪ੍ਰਚਾਰ ਜਿਸ ਸਫਲਤਾ ਨਾਲ ਉਨ੍ਹਾਂ (ਸ੍ਰੀਮਤੀ ਬੇਸੰਟ) ਨੇ ਕੀਤਾ, ਹੋਰ ਕਿਸੇ ਨੇ ਨਹੀਂ ਕੀਤਾ। ਉਨ੍ਹਾਂ ਦੀ ਮਿਹਨਤ, ਲਗਨ ਅਤੇ ਸੰਗਠਨ-ਸਮਰੱਥਾ ਜੋ ਸਭ ਹਿੰਦ ਦੀ ਸੇਵਾ ਨੂੰ ਸਮਰਪਿਤ ਹਨ, ਦੇ ਪੱਖੋਂ, ਸਾਡੇ ਵਿਚੋਂ ਉੱਤਮ ਵੀ, ਜੋ ਉਮਰੋਂ ਕਿਤੇ ਛੋਟੇ ਹਨ, ਉਨ੍ਹਾਂ ਤਕ ਨਹੀਂ ਪਹੁੰਚ ਸਕਦੇ। ਉਨ੍ਹਾਂ ਨੇ ਪ੍ਰੌਢ ਜੀਵਨ ਦਾ ਵਧੀਆ ਹਿੱਸਾ ਹਿੰਦ ਦੀ ਸੇਵਾ ਦੇ ਲੇਖੇ ਲਾਂਦਿਆਂ ਵਿਗ-ਸਾਇਆ ਹੈ ਅਤੇ ਉਨ੍ਹਾਂ ਨੇ ਹਿੰਦੁਸਤਾਨ ਵਿਚ ਹੱਕੀ ਤੌਰ ਤੇ ਲੋਕ-ਪ੍ਰਿਅਤਾ ਖੱਟੀ ਹੈ, ਇਸ ਪੱਖੋਂ ਲੋਕਮਾਨੀਆਂ ਤਿਲਕ ਤੋਂ ਬਾਅਦ ਉਨ੍ਹਾਂ ਦਾ ਹੀ ਸਥਾਨ ਹੈ।

**(21-1-1920) ਮਹਾਤਮਾ ਗਾਂਧੀ ਦੀਆਂ ਤਕਰੀਰਾਂ ਤੇ ਲਿਖਤਾਂ (ਨਾਟੇਸਾਲ) ਪੰਨਾ 1032**

## III[1]

......ਡਾ. ਬੇਸੰਟ ਵਿਸ਼ਵ ਪ੍ਰਸਿੱਧ ਹਨ। ਹਿੰਦੁਸਤਾਨ ਲਈ ਇਹ ਕੋਈ ਮਾਮੂਲੀ ਪ੍ਰਾਪਤੀ ਨਹੀਂ ਕਿ ਉਨ੍ਹਾਂ ਨੇ ਭਾਰਤ ਮਾਤਾ ਨੂੰ ਆਪਣੀ ਮਾਂ ਵਜੋਂ ਅਪਣਾਇਆ ਹੈ ਅਤੇ ਆਪਣੇ ਸੱਭੇ ਬੇਮਿਸਾਲ ਗੁਣ ਇਹਦੀਆਂ ਸੇਵਾਵਾਂ ਨੂੰ ਅਰਪੇ ਹਨ। ਉਹ ਆਪਣੇ

---

1. ਇਹ 1 ਅਕਤੂਬਰ ਨੂੰ ਸ੍ਰੀਮਤੀ ਬੇਸੰਟ ਦੇ ਸਰਬਜਨਕ ਜੀਵਨ ਦੀ ਜੁਬਲੀ ਮਨਾਉਣ ਦੇ ਸਿਲਸਿਲੇ ਵਿਚ, ਬੰਬਈ ਸੂਬਾਈ ਕਾਂਗਰਸ, ਸਵਰਾਜੀ ਸਭਾ ਤੇ ਦੂਜੀਆਂ ਜਨਤਕ ਸੰਸਥਾਵਾਂ ਵਲੋਂ ਸਰ ਕਾਊਸਜੀ ਜਹਾਂਗੀਰ ਹਾਲ, ਬੰਬਈ, ਵਿਚ ਬੁਲਾਈ ਗਈ ਇਕੱਤਰਤਾ ਵਿਚ ਪੜ੍ਹੀ ਗਈ। ਇਸ ਸਮਾਗਮ ਦੀ ਪ੍ਰਧਾਨਗੀ ਦੇ ਫ਼ਰਜ਼ ਐਮ. ਏ: ਜਿਨਾਹ ਨੇ ਨਿਭਾਏ, ਅਤੇ ਐਨੀ ਬੇਸੰਟ ਇਸ ਮੌਕੇ ਤੇ ਮੌਜੂਦ ਸਨ।

ਜੀਵਨ ਦੇ ਉਸ ਭਾਗ ਵਿਚ, ਜਦੋਂ ਲੋਕਾਂ ਨੂੰ ਹਰ ਪ੍ਰਕਾਰ ਦੀ ਮਿਹਨਤ ਤੋਂ ਮੁਕਤ ਹੋ ਕੇ ਪੂਰਨ ਬਿਸਰਾਮ ਦਾ ਹੱਕ ਹਾਸਲ ਹੋਣਾ ਚਾਹੀਦਾ ਹੈ, ਉਹ, ਹੈਰਾਨ ਕਰ ਸੁੱਟਣ ਵਾਲੀ ਸ਼ਕਤੀ ਨਾਲ ਲਿਖ ਰਹੇ ਹਨ, ਤਕਰੀਰਾਂ ਕਰ ਰਹੇ ਹਨ, ਥਾਂ ਥਾਂ ਜਾਂਦੇ ਹਨ, ਅਤੇ ਹਿੰਦੁਸਤਾਨ ਦੀ ਆਜ਼ਾਦੀ ਲਈ ਵਿਉਂਤਾਂ ਵਿਉਂਤਦੇ ਹਨ। ਹਰ ਪ੍ਰਕਾਰ ਦੀਆਂ ਮੁਸ਼ਕਲਾਂ ਸਾਹਮਣੇ ਉਨ੍ਹਾਂ ਦਾ ਦ੍ਰਿੜ੍ਹ ਤੇ ਅਡੋਲ ਹੌਸਲਾ, ਉਨ੍ਹਾਂ ਦੀ ਮਹਾਨ ਸੰਗਠਨ ਸ਼ਕਤੀ, ਉਨ੍ਹਾਂ ਦੇ ਸਾਹਿਤਕ ਤੇ ਭਾਸ਼ਨ ਕਲਾ ਸੰਬੰਧੀ ਗੁਣ ਤੇ ਹੋਰ ਖੂਬੀਆਂ ਜੋ ਮੈਂ ਗਿਣ ਸਕਦਾ ਹਾਂ, ਉਹ ਸੱਭੇ ਹੀ ਵਡਮੁੱਲਾ ਖਜ਼ਾਨਾ ਹਨ ਜਿਸ ਦੀ ਵਰਤੋਂ ਅਸਾਂ ਕਰਨੀ ਹੈ। ਇਸੇ ਲਈ, ਉਨ੍ਹਾਂ ਨਾਲ ਮਤਭੇਦ ਰੱਖਣਾ ਮੇਰੇ ਲਈ ਦੁੱਖਦਾਈ ਸੀ। ਮੇਰੇ ਲਈ ਇਹ ਏਡੀ ਹੀ ਖੁਸ਼ੀ ਹੈ ਕਿ ਅਸੀਂ ਇਕ ਦੂਜੇ ਦੇ ਨੇੜੇ ਹੋ ਰਹੇ ਜਾਪਦੇ ਹਾਂ। ਰੱਬ ਉਨ੍ਹਾਂ ਦੀ ਉਮਰ ਲੰਮੀ ਕਰੇ ਅਤੇ ਉਹ ਸਵਰਾਜ ਦੀ ਸਥਾਪਤੀ ਅੱਖੀਂ ਵੇਖਣ, ਜਿਸ ਦੇ ਲਈ ਉਹ ਤੇ ਅਸੀਂ ਸੱਭੇ ਜਤਨ ਕਰ ਰਹੇ ਹਾਂ, ਤੇ ਜਿਸ ਦੀ ਪ੍ਰਾਪਤੀ ਵਿਚ ਸਾਬਤਕਦਮੀ ਤੇ ਅਮੁੱਕ ਜਤਨਾਂ ਦੇ ਪੱਖੋਂ ਹੋਰ ਕੋਈ ਉਨ੍ਹਾਂ ਤੋਂ ਅੱਗੇ ਨਹੀਂ ਲੰਘ ਸਕਦਾ।

**ਨਿਊ ਇੰਡੀਆ, 2-10-1924**

# 37. ਲੋਕਮਾਨੀਆਂ ਬਾਲ ਗੰਗਾਧਰ ਤਿਲਕ

## I

ਲੋਕਮਾਨੀਆਂ ਬਾਲ ਗੰਗਾਧਰ ਤਿਲਕ ਨਹੀਂ ਰਹੇ। ਇਹ ਮੰਨਣਾ ਮੁਸ਼ਕਲ ਹੈ ਕਿ ਉਹ ਮਰ ਗਏ ਹਨ। ਉਹ ਲੋਕਾਂ ਦਾ ਅੰਗ ਬਣ ਚੁੱਕੇ ਹੋਏ ਸਨ। ਸਾਡੇ ਜੁੱਗ ਦੇ ਹੋਰ ਕਿਸੇ ਆਦਮੀ ਨੂੰ ਲੋਕਾਂ ਉਤੇ ਉਹ ਪ੍ਰਭਾਵ ਹਾਸਲ ਨਹੀਂ ਜੋ ਸ੍ਰੀ ਤਿਲਕ ਨੂੰ ਸੀ। ਲਖੂਖਾ ਦੇਸ਼ਵਾਸੀਆਂ ਦੇ ਦਿਲਾਂ ਵਿਚ ਉਨ੍ਹਾਂ ਲਈ ਜੋ ਸ਼ਰਧਾ ਸੀ, ਉਹ ਅਦੁੱਤੀ ਸੀ। ਉਹ ਅਖੰਡਣੀ ਤੌਰ ਤੇ ਆਪਣੇ ਲੋਕਾਂ ਦੇ ਇਸ਼ਟ ਸਨ। ਲਖੂਖਾ ਲਈ ਉਨ੍ਹਾਂ ਦਾ ਲਫਜ਼ ਕਾਨੂੰਨ ਦਾ ਦਰਜਾ ਰੱਖਦਾ ਸੀ। ਮਨੁੱਖਾਂ ਵਿਚੋਂ ਇਕ ਸ਼ੇਰ ਮਰਦ ਨਹੀਂ ਰਿਹਾ। ਸ਼ੇਰ ਦੀ ਗਰਜ ਖਾਮੋਸ਼ ਹੋ ਗਈ ਹੈ।

ਆਪਣੇ ਦੇਸ਼ਵਾਸੀਆਂ ਉਤੇ ਉਨ੍ਹਾਂ ਦੇ ਏਸ ਪ੍ਰਭਾਵ ਦਾ ਕਾਰਨ ? ਇਸ ਦਾ ਉੱਤਰ ਸਰਲ ਜੇਹਾ ਹੈ। ਉਨ੍ਹਾਂ ਦੀ ਦੇਸ਼ ਭਗਤੀ ਉਨ੍ਹਾਂ ਲਈ ਇਕ ਮਨੋਵੇਗ ਸੀ। ਆਪਣੇ ਦੇਸ਼ ਦਾ ਪਿਆਰ ਹੀ ਉਨ੍ਹਾਂ ਦਾ ਧਰਮ ਸੀ। ਉਹ ਜਮਾਂਦਰੂ ਜਮਹੂਰੀਅਤ ਪਸੰਦ ਸਨ। ਉਨ੍ਹਾਂ ਦਾ ਬਹੁ-ਗਿਣਤੀ ਵਿਚ ਵਿਸ਼ਵਾਸ ਏਡਾ ਤੀਬਰ ਸੀ ਕਿ ਮੈਂ ਇਸ ਤੋਂ ਉਚਿਤ ਰੂਪ ਵਿਚ ਡਰ ਗਿਆ ਸਾਂ। ਪਰ ਇਹੋ ਗੱਲ ਉਨ੍ਹਾਂ ਦੇ ਪ੍ਰਭਾਵ ਦਾ ਆਧਾਰ ਸੀ। ਉਹ

ਲੋਹ ਇਰਾਦੇ ਦੇ ਮਾਲਕ ਸਨ ਜਿਸ ਦੀ ਵਰਤੋਂ ਉਨ੍ਹਾਂ ਨੇ ਆਪਣੇ ਦੇਸ਼ ਲਈ ਕੀਤੀ। ਉਨ੍ਹਾਂ ਦਾ ਜੀਵਨ ਤਾਂ ਇਕ ਖੁੱਲ੍ਹੀ ਕਿਤਾਬ ਸੀ। ਉਨ੍ਹਾਂ ਦੇ ਸ਼ੌਕ ਸਾਦ-ਮੁਰਾਦਾ ਸਨ। ਉਨ੍ਹਾਂ ਦਾ ਨਿਜੀ ਜੀਵਨ ਪੂਰਨ ਰੂਪ ਵਿਚ ਬੇਦਾਗ਼ ਸੀ। ਉਨ੍ਹਾਂ ਨੇ ਆਪਣੇ ਸ਼ਾਨਦਾਰ ਗੁਣ ਆਪਣੇ ਦੇਸ਼ ਨੂੰ ਅਰਪ ਦਿੱਤੇ ਸਨ। ਹੋਰ ਕਿਸੇ ਨੇ ਵੀ ਲੋਕਮਾਨੀਆਂ ਵਰਗੀ ਇਕਸਾਰਤਾ ਅਤੇ ਸਾਬਤਕਦਮੀ ਵਾਂਗ ਸਵਰਾਜ ਦੇ ਅਕੀਦੇ ਦਾ ਪ੍ਰਚਾਰ ਨਹੀਂ ਕੀਤਾ। ਇਸੇ ਲਈ ਉਨ੍ਹਾਂ ਦੇ ਦੇਸਵਾਸੀਆਂ ਨੂੰ ਉਨ੍ਹਾਂ ਵਿਚ ਲੁਪਤ ਰੂਪ ਵਿਚ ਭਰੋਸਾ ਸੀ। ਉਨ੍ਹਾਂ ਨੇ ਕਦੇ ਵੀ ਦਿਲ ਨਹੀਂ ਸੀ ਛੱਡਿਆ। ਉਨ੍ਹਾਂ ਦਾ ਆਸ਼ਾਵਾਦ ਅਟੱਲ ਸੀ। ਉਨ੍ਹਾਂ ਨੂੰ ਆਸ ਸੀ ਕਿ ਆਪਣੇ ਜੀਵਨ ਕਾਲ ਵਿਚ ਹੀ ਸਵਰਾਜ ਪੂਰਨ ਰੂਪ ਵਿਚ ਸਥਾਪਤ ਹੋਇਆ ਵੇਖਣਗੇ। ਜੇ ਅਜਿਹਾ ਨਹੀਂ ਹੋ ਸਕਿਆ ਤਾਂ ਇਸ ਵਿਚ ਉਨ੍ਹਾਂ ਦਾ ਕੋਈ ਕਸੂਰ ਨਹੀਂ। ਉਨ੍ਹਾਂ ਨੇ ਨਿਸਚਿਤ ਤੌਰ ਤੇ ਸਵਰਾਜ ਕਈ ਵਰ੍ਹੇ ਵਧੇਰੇ ਨੇੜੇ ਲੈ ਆਂਦਾ। ਥੋੜ੍ਹੇ ਤੋਂ ਥੋੜ੍ਹੇ ਸਮੇਂ ਵਿਚ ਇਹਨੂੰ ਯਥਾਰਥ ਬਨਾਉਣ ਲਈ ਅਸਾਂ ਹੁਣ ਜਿਹੜੇ ਪਿੱਛੇ ਰਹਿ ਗਏ ਹਾਂ, ਦੂਣੇ ਤੀਣੇ ਜਤਨ ਕਰਨੇ ਹਨ।

ਲੋਕਮਾਨੀਆਂ ਨੌਕਰਸ਼ਾਹੀ ਦੇ ਕੱਟੜ ਦੁਸ਼ਮਣ ਸਨ, ਪਰ ਇਸ ਦਾ ਇਹ ਮਤਲਬ ਨਹੀਂ ਕਿ ਉਹ ਅੰਗ੍ਰੇਜ਼ਾਂ ਨੂੰ ਜਾਂ ਅੰਗ੍ਰੇਜ਼ੀ ਰਾਜ ਨੂੰ ਨਫਰਤ ਕਰਦੇ ਸਨ। ਮੈਂ ਅੰਗ੍ਰੇਜ਼ਾਂ ਨੂੰ ਸਾਵਧਾਨ ਕਰਦਾ ਹਾਂ ਕਿ ਉਹ ਇਹ ਸਮਝਣ ਦੀ ਭੁੱਲ ਨਾ ਕਰਨ ਕਿ ਲੋਕਮਾਨੀਆਂ ਉਨ੍ਹਾਂ ਦੇ ਦੁਸ਼ਮਣ ਸਨ।

ਮੈਨੂੰ ਪਿਛਲੀ ਕਲਕੱਤਾ ਕਾਂਗਰਸ ਦੇ ਮੌਕੇ, ਇਸ ਬਾਰੇ ਕਿ ਹਿੰਦੀ ਨੂੰ ਕੌਮੀ ਭਾਸ਼ਾ ਬਣਾਇਆ ਜਾਵੇ, ਉਨ੍ਹਾਂ ਦੇ ਤਦਵਕਤੀ, ਵਿਦਵਤਾ ਭਰੇ ਪ੍ਰਵਚਨ ਸੁਣਨ ਦਾ ਸੁਭਾਗ ਪ੍ਰਾਪਤ ਹੋਇਆ। ਉਹ ਕਾਂਗਰਸ ਦੇ ਪੰਡਾਲ ਤੋਂ ਹੁਣੇ ਹੁਣੇ ਪਰਤੇ ਸਨ। ਹਿੰਦੀ ਬਾਰੇ ਉਨ੍ਹਾਂ ਦੇ ਠਰ੍ਹੰਮੇਂ ਭਰੇ ਪ੍ਰਵਚਨ ਸੁਣਨਾ ਇਕ ਤਰ੍ਹਾਂ ਦੀ ਜ਼ਿਆਫ਼ਤ ਸੀ। ਆਪਣੇ ਭਾਸ਼ਨ ਵਿਚ ਉਨ੍ਹਾਂ ਨੇ ਅੰਗ੍ਰੇਜ਼ਾਂ ਨੂੰ ਜੁਸ਼ੀਲੀ ਤਰ੍ਹਾਂ ਸਲਾਹਿਆ ਜਿਨ੍ਹਾਂ ਨੇ ਦੇਸੀ ਬੋਲੀਆਂ ਦੀ ਸੰਭਾਲ ਕੀਤੀ ਸੀ। ਉਨ੍ਹਾਂ ਦੀ ਇੰਗਲਿਸ਼ ਫੇਰੀ ਨੇ, ਅੰਗ੍ਰੇਜ਼ ਜਿਊਰੀਆਂ ਬਾਰੇ ਉਨ੍ਹਾਂ ਦੇ ਖੇਦਜਨਕ ਅਨੁਭਵ ਦੇ ਬਾਵਜੂਦ, ਬਰਤਾਨਵੀ ਜਮਹੂਰੀਅਤ ਵਿਚ ਉਨ੍ਹਾਂ ਦਾ ਵਿਸ਼ਵਾਸ ਦ੍ਰਿੜ੍ਹ ਕੀਤਾ, ਅਤੇ ਉਨ੍ਹਾਂ ਨੇ ਗੰਭੀਰਤਾ ਨਾਲ ਇਹ ਅਸਚਰਜਜਨਕ ਸੁਝਾਓ ਵੀ ਦਿੱਤਾ ਕਿ ਇੰਡੀਆ ਇਹਨੂੰ ਸਿਨੇਮਿਟੋਗ੍ਰਾਫ ਦੁਆਰਾ ਪੰਜਾਬ ਉਤੇ ਲਾਗੂ ਕਰੇ, ਇਹ ਗੱਲ ਮੈਂ ਇਸ ਕਾਰਨ ਨਹੀਂ ਦੱਸ ਰਿਹਾ ਕਿ ਮੈਨੂੰ ਇਸ ਵਿਚ ਵਿਸ਼ਵਾਸ ਹੈ (ਕਿਉਂ ਜੁ ਮੈਨੂੰ ਨਹੀਂ ਹੈ) ਸਗੋਂ ਇਹ ਵਿਖਾਉਣ ਲਈ ਦੱਸੀ ਹੈ ਕਿ ਉਨ੍ਹਾਂ ਨੇ ਦਿਲ ਵਿਚ ਅੰਗ੍ਰੇਜ਼ਾਂ ਲਈ ਕੋਈ ਨਫਰਤ ਨਹੀਂ ਸੀ। ਪਰ ਉਹ ਸਲਤਨਤ ਅੰਦਰ ਇੰਡੀਆ ਲਈ ਘਟੀਆ ਦਰਜੇ ਨੂੰ ਸਹਿਣ ਨਹੀਂ ਸਨ ਕਰ ਸਕਦੇ।[1] ਉਹ ਤੁਰੰਤ ਬਰਾਬਰੀ ਚਾਹੁੰਦੇ ਸਨ ਜਿਸ ਨੂੰ ਉਹ ਆਪਣੇ ਦੇਸ ਦਾ ਜਨਮ ਸਿੱਧ ਅਧਿਕਾਰ ਮੰਨਦੇ ਸਨ। ਅਤੇ ਹਿੰਦ ਦੀ ਆਜ਼ਾਦੀ ਵਾਸਤੇ ਆਪਣੇ ਘੋਲ ਵਿਚ ਉਨ੍ਹਾਂ ਨੇ ਹਕੂਮਤ ਨੂੰ ਵੀ ਨਹੀਂ ਸੀ ਬਖਸ਼ਿਆ। ਆਜ਼ਾਦੀ ਲਈ ਲੜਾਈ ਵਿਚ ਉਨ੍ਹਾਂ ਨੇ ਕੋਈ ਰਿਆਇਤ ਨਹੀਂ ਸੀ ਦਿੱਤੀ ਅਤੇ ਨਾ ਹੀ ਕੋਈ ਰਿਆਇਤ ਮੰਗੀ। ਮੈਨੂੰ ਆਸ ਹੈ ਕਿ ਅੰਗ੍ਰੇਜ਼ ਉਸ ਮਨੁੱਖ

1. 'ਆਫ ਇੰਡੀਆ ਐਂਡ ਦੀ ਇੰਪਾਇਰ' ਚੋਂ ਹਵਾਲਾ।

ਦੀ ਸਮਰੱਥਾ ਨੂੰ ਪਹਿਚਾਨਣਗੇ, ਜਿਸ ਨੂੰ ਹਿੰਦੁਸਤਾਨ ਨੇ ਪੂਜਿਆ ਹੈ ।

ਜਿਥੋਂ ਤਕ ਸਾਡਾ ਸੰਬੰਧ ਹੈ, ਸਾਡੀਆਂ ਅਗਲੀਆਂ ਪੀੜ੍ਹੀਆਂ ਉਨ੍ਹਾਂ ਨੂੰ ਆਧੁਨਿਕ ਹਿੰਦੁਸਤਾਨ ਦੇ ਨਿਰਮਾਤਾ ਵਜੋਂ ਯਾਦ ਕਰਨਗੀਆਂ । ਉਹ ਇਕ ਅਜਿਹੇ ਮਨੁੱਖ ਵਜੋਂ ਜਿਹੜਾ ਉਨ੍ਹਾਂ ਲਈ ਜੀਵਿਆ ਤੇ ਉਨ੍ਹਾਂ ਲਈ ਹੀ ਮਰਿਆ, ਉਨ੍ਹਾਂ ਦੀ ਯਾਦ ਨੂੰ ਸਤਿਕਾਰਨਗੀਆਂ । ਇਸ ਤਰ੍ਹਾਂ ਦੇ ਆਦਮੀ ਨੂੰ ਮੋਇਆ ਦੱਸਣਾ ਕੁਫ਼ਰ ਹੈ । ਉਨ੍ਹਾਂ ਦਾ ਪੱਕਾ ਸਾਰ ਸਦਾ ਸਦਾ ਲਈ ਸਾਡੇ ਅੰਗ ਸੰਗ ਹੈ । ਆਓ, ਅਸੀਂ ਖ਼ੁਦ ਆਪਣੇ ਜੀਵਨ ਵਿਚ ਉਨ੍ਹਾਂ ਦੀ ਸੂਰਬੀਰਤਾ, ਉਨ੍ਹਾਂ ਦੀ ਸਾਦਗੀ, ਉਨ੍ਹਾਂ ਦਾ ਸ਼ਾਨਦਾਰ ਉੱਦਮ ਅਤੇ ਦੇਸ਼ ਲਈ ਉਨ੍ਹਾਂ ਦੇ ਪਿਆਰ ਨੂੰ ਢਾਲ ਕੇ, ਹਿੰਦ ਦੇ ਇਕੋ ਇਕ ਲੋਕਮਾਨੀਆਂ ਲਈ ਇਕ ਅਬਿਨਾਸ਼ੀ ਯਾਦਗਾਰ ਖੜੀ ਕਰੀਏ । ਈਸ਼ਵਰ ਉਨ੍ਹਾਂ ਦੀ ਆਤਮਾ ਨੂੰ ਸ਼ਾਂਤੀ ਨਸੀਬ ਕਰੇ ।

**ਯੰਗ ਇੰਡੀਆ, 4-8-1920**

## II

ਲੋਕਮਾਨੀਆਂ ਲਾਸਾਨੀ ਸਨ, ਦੇਸ਼ ਨੇ ਸਿੱਧ ਕਰ ਦਿੱਤਾ ਹੈ ਕਿ ਲੋਕਾਂ ਨੇ ਤਿਲਕ ਮਹਾਰਾਜ ਨੂੰ ਜੋ ਖਿਤਾਬ ਦਿੱਤਾ ਉਹ ਕਿਸੇ ਬਾਦਸ਼ਾਹ ਵਲੋਂ ਮਿਲਣ ਵਾਲੇ ਖ਼ਿਤਾਬ ਨਾਲੋਂ ਲਖੂ-ਖਾ ਗੁਣਾਂ ਵਧੇਰੇ ਵਡਮੁੱਲਾ ਸੀ । ਇਹ ਕਹਿਣ ਵਿਚ ਕੋਈ ਅੱਤਕਥਨੀ ਨਹੀਂ ਕਿ ਉਸ ਐਤਵਾਰ ਉਨ੍ਹਾਂ ਨੂੰ ਅੰਤਿਮ ਵਿਦਾਈ ਦੇਣ ਲਈ ਪੂਰਾ ਬੰਬਈ ਹੀ ਉਮਡ ਆਇਆ ਸੀ ।

ਧਰਤੀ ਉਤੇ ਉਨ੍ਹਾਂ ਦੇ ਆਖਰੀ ਦਿਨਾਂ ਵਿਚ ਜੋ ਦ੍ਰਿਸ਼ ਮੈਂ ਵੇਖੇ, ਉਹ ਅਭੁੱਲ ਹਨ । ਉਨ੍ਹਾਂ ਲਈ ਲੋਕਾਂ ਦੇ ਡੂੰਘੇ ਪਿਆਰ ਦਾ ਵਰਣਨ ਕੀਤਾ ਹੀ ਨਹੀਂ ਜਾ ਸਕਦਾ ।

ਫਰਾਂਸ ਵਿਚ ਆਖਦੇ ਹੁੰਦੇ ਸਨ : "ਬਾਦਸ਼ਾਹ ਮਰ ਗਿਆ ਹੈ, ਬਾਦਸ਼ਾਹ ਜ਼ਿੰਦਾ-ਬਾਦ ।" ਇਹ ਬਰਤਾਨੀਆਂ ਤੇ ਦੂਜੇ ਦੇਸਾਂ ਵਿਚ ਵੀ ਫੈਲ ਗਿਆ ਅਤੇ ਜਦੋਂ ਵੀ ਬਾਦਸ਼ਾਹ ਮਰਦਾ ਹੈ, ਉਹ ਐਲਾਨ ਕਰਦੇ ਹਨ : "ਬਾਦਸ਼ਾਹ ਮਰ ਗਿਆ ਹੈ, ਬਾਦਸ਼ਾਹ ਜ਼ਿੰਦਾਬਾਦ ।" ਸਾਰ ਰੂਪ ਵਿਚ ਇਸ ਦੇ ਅਰਥ ਇਹੋ ਹਨ ਕਿ ਬਾਦਸ਼ਾਹ ਕਦੇ ਵੀ ਨਹੀਂ ਮਰਦਾ ਅਤੇ ਰਾਜ-ਮਸ਼ੀਨ ਛਿਣ ਭੰਗਰ ਲਈ ਵੀ ਚੱਲਣੋਂ ਨਹੀਂ ਰੁਕਦੀ ।

ਬਿਲਕੁਲ ਇਵੇਂ ਹੀ, ਬੰਬਈ ਵਿਖੇ ਜਨ-ਸਮੂਹ ਦੀ ਭਾਰੀ ਇਕੱਤਰਤਾ ਨੇ ਵਿਖਾ ਦਿੱਤਾ ਹੈ ਕਿ ਤਿਲਕ ਮਹਾਰਾਜ ਕਦੇ ਵੀ ਮਰ ਨਹੀਂ ਸਕਦੇ, ਉਹ ਮਰੇ ਨਹੀਂ ਹਨ, ਅਤੇ ਉਹ ਜਿਊਂ ਰਹੇ ਹਨ ਅਤੇ ਸਦਾ ਸਦਾ ਲਈ ਜਿਊਂਦੇ ਰਹਿਣਗੇ । ਉਨ੍ਹਾਂ ਦੇ ਸਾਕ-ਸੰਬੰਧੀਆਂ ਨੂੰ ਸੱਚਮੁੱਚ ਹੀ ਦੁੱਖ ਨੇ ਘੇਰ ਲਿਆ ਹੋਇਆ ਹੋਵੇਗਾ ਤੇ ਉਨ੍ਹਾਂ ਦੀਆਂ

ਅੱਖਾਂ ਨੇ ਮੋਤੀ ਵਰਸਾਏ ਹੋਣਗੇ, ਪਰ ਘਾਟ ਦੇ ਪੇਂਡੂ ਜਿਹੜੇ ਆਪਣੇ ਸਾਜ਼ ਸੰਗੀਤ ਲੈ ਕੇ ਅਰਥੀ ਦੇ ਨਾਲ ਗਏ, ਉਹ ਰੋ ਨਹੀਂ ਰਹੇ ਸਨ, ਰੁਦਨ ਨਹੀਂ ਕਰ ਰਹੇ ਸਨ। ਉਹ ਤਾਂ ਇਕ ਜਸ਼ਨ ਮਨਾਉਣ ਲਈ ਆਣ ਜੁੜੇ ਸਨ। ਉਨ੍ਹਾਂ ਦੇ ਸਾਜ਼ ਸੰਗੀਤ ਤੇ ਭਜਨਾਂ ਨੇ ਲੋਕਾਂ ਨੂੰ ਯਾਦ ਦਿਵਾਇਆ ਕਿ ਤਿਲਕ ਮਹਾਰਾਜ ਮੋਏ ਨਹੀਂ। "ਤਿਲਕ ਮਹਾਰਾਜ ਕੀ ਜੈ" ਦੇ ਨਾਹਰੇ ਗੂੰਜ ਰਹੇ ਸਨ ਅਤੇ ਇਹ ਗੱਲ ਹੀ ਭੁੱਲ ਵਿਸਰ ਗਈ ਲੱਗਦੀ ਸੀ ਕਿ ਉਨ੍ਹਾਂ ਦਾ ਦਾਹ ਸੰਸਕਾਰ ਕੀਤਾ ਜਾਵੇਗਾ। ਇਸ ਤਰ੍ਹਾਂ ਲੋਕਾਂ ਨੇ ਸਹੀ ਸਿੱਟਾ ਕੱਢਿਆ ਅਤੇ ਸਾਬਤ ਕੀਤਾ ਕਿ ਡਾਕਟਰਾਂ ਦੇ ਬੁਲੇਟਿਨ ਗ਼ਲਤ ਸਨ।

ਸਨਿਚਰਵਾਰ ਰਾਤੀਂ ਮੈਂ ਕੁਝ ਬੇਚੈਨੀ ਮਹਿਸੂਸ ਕੀਤੀ ਜਦੋਂ ਮੈਂ ਇਹ ਖਬਰ ਸੁਣੀ, ਪਰ "ਜੈ" ਦੀ ਆਵਾਜ਼ ਸੁਣਦਿਆਂ ਹੀ ਇਹ ਅਹਿਸਾਸ ਅਲੋਪ ਹੋ ਗਿਆ ਅਤੇ ਮੈਂ ਵੀ ਮਹਿਸੂਸ ਕੀਤਾ ਕਿ ਤਿਲਕ ਮਹਾਰਾਜ ਅਜੇ ਜਿਉਂਦੇ ਹਨ। ਨਾਸਵਾਨ ਸਰੀਰ ਦਾ ਭੋਗ ਪੈ ਗਿਆ ਹੈ, ਪਰ ਉਨ੍ਹਾਂ ਦੀ ਅਮਰ ਆਤਮਾ ਕਰੋੜਾਂ ਲੋਕਾਂ ਦੇ ਦਿਲਾਂ ਦੇ ਦਿਲਾਂ ਵਿਚ ਸਜੀ ਬੈਠੀ ਹੈ।

ਇਕ ਅੰਗ੍ਰੇਜ਼ ਲੇਖਕ ਨੇ ਕਿਹਾ ਹੈ ਕਿ ਦੋ ਲੰਗੋਟੀਏ ਯਾਰ ਵੀ, ਜਿਉਂਦੇ ਰੂਪ ਵਿਚ ਦੇਹ ਦੁਆਰਾ ਨਿਖੇੜੇ ਹੋਏ ਹੁੰਦੇ ਹਨ। ਉਹ ਇਹ ਵੀ ਮਹਿਸੂਸ ਕਰ ਸਕਦੇ ਹਨ ਕਿ ਉਹ ਇਕ ਦੂਜੇ ਤੋਂ ਭਿੰਨ ਹਨ। ਜੇ ਉਹ ਅਸਲੀ ਦੋਸਤ ਹਨ, ਜਿਹੜਾ ਪਹਿਲਾਂ ਮਰਦਾ ਹੈ, ਉਹ ਰੋਕਾਂ ਨੂੰ ਤੋੜ ਦਿੰਦਾ ਹੈ, ਉਹ ਆਪਣੇ ਮਿੱਤਰ ਦੇ ਸਰੀਰ ਵਿਚ ਜਿਹੜਾ ਜਿਉਂਦਾ ਹੈ ਤੇ ਉਹਦੇ ਲਈ ਮੁੱਕਿਆ ਨਹੀਂ, ਰਹਿੰਦਾ ਹੈ, ਇਵੇਂ ਹੀ ਤਿਲਕ ਮਹਾਰਾਜ ਕਰੋੜਾਂ ਦੇ ਸਰੀਰਾਂ ਵਿਚ ਰਹਿੰਦੇ ਹਨ। ਐਤਵਾਰ ਨੂੰ ਖਾਸ ਕਰ ਕੇ, ਉਹ ਖ਼ੁਦ ਆਪਣੀ ਹੀ ਦੇਹ ਵਿਚ ਜਿਉਂਦੇ ਸਨ।

ਆਧੁਨਿਕ ਜੁੱਗ ਵਿਚ ਲੋਕਾਂ ਦੇ ਕਿਸੇ ਹੋਰ ਆਗੂ ਨੂੰ ਇਸ ਤਰ੍ਹਾਂ ਦੀ ਸ਼ਾਨਦਾਰ ਮੌਤ ਨਸੀਬ ਨਹੀਂ ਹੋਈ। ਦਾਦਾ ਭਾਈ ਚਲਾਣਾ ਕਰ ਗਏ ਅਤੇ ਗੋਖਲੇ ਤੇ ਫੀਰੋਜ਼ਸ਼ਾਹ ਵੀ ਨਹੀਂ ਰਹੇ। ਉਨ੍ਹਾਂ ਦੀ ਅੰਤਿਮ ਯਾਤਰਾ ਵਿਚ ਲੱਖਾਂ ਲੋਕ ਸ਼ਾਮਿਲ ਹੋਏ ਪਰ, ਜਿਥੋਂ ਤਕ ਤਿਲਕ ਦਾ ਸੰਬੰਧ ਹੈ, ਆਖਰੀ ਹੱਦ ਛੋਹ ਲਈ ਗਈ ਸੀ। ਉਨ੍ਹਾਂ ਦੇ ਨਾਲ ਤਾਂ ਪੂਰੀ ਜਨਤਾ ਸੀ, ਐਤਵਾਰ ਨੂੰ ਬੰਬਈ ਆਪਣੇ ਆਪ ਵਿਚ ਨਹੀਂ ਸੀ।

ਕੇਹਾ ਚਮਤਕਾਰ ਸੀ ਇਹ। ਇਸ ਦੁਨੀਆਂ ਵਿਚ ਚਮਤਕਾਰ ਵਰਗਾ ਕੁਝ ਵੀ ਨਹੀਂ, ਜਾਂ ਇੰਜ ਕਹਿ ਲਵੋ ਤਾਂ ਚੰਗੇਰਾ ਹੈ ਕਿ ਇਹ ਦੁਨੀਆਂ ਆਪਣੇ ਆਪ ਵਿਚ ਹੀ ਇਕ ਮਹਾਨ ਚਮਤਕਾਰ ਹੈ। ਇਸ ਨੇਮ ਦੀ ਕੋਈ ਛੋਟ ਨਹੀਂ ਕਿ ਕਾਰਨ ਬਿਨਾਂ ਕਾਰਜ ਨਹੀਂ। ਹਿੰਦੁਸਤਾਨ ਲਈ ਲੋਕਮਾਨੀਆਂ ਦੇ ਪਿਆਰ ਦੀ ਕੋਈ ਸੀਮਾਂ ਨਹੀਂ ਸੀ ਅਤੇ ਇਸੇ ਲਈ ਲੋਕਾਂ ਦਾ ਪਿਆਰ ਵੀ ਉਵੇਂ ਹੀ ਅਥਾਹ ਸੀ। ਜਿਵੇਂ ਲੋਕ-ਮਾਨੀਆਂ ਨੇ ਸਵਰਾਜ ਦਾ ਮੰਤ੍ਰ ਨਿਰੰਤਰ ਤਰ੍ਹਾਂ ਉਚਾਰਿਆ, ਉਸ ਤਰ੍ਹਾਂ ਹੋਰ ਕਿਸੇ ਨੇ ਨਹੀਂ ਉਚਾਰਿਆ। ਜਿਥੇ ਹੋਰਨਾਂ ਦਾ ਸੁਹਿਰਦ ਵਿਸ਼ਵਾਸ ਸੀ ਕਿ ਹਿੰਦੁਸਤਾਨ ਜਲਦੀ ਹੀ ਸਵਰਾਜ ਦੇ ਯੋਗ ਹੋ ਜਾਵੇਗਾ, ਬਿਲਕੁਲ ਇਵੇਂ ਹੀ ਉਹ ਸੱਚੇ ਦਿਲੋਂ ਸਮਝਦੇ ਸਨ ਕਿ ਹਿੰਦੁਸਤਾਨ ਤਾਂ ਪਹਿਲਾਂ ਹੀ ਇਸ ਦੇ ਸਮਰੱਥ ਹੈ ਅਤੇ ਇਹਦੇ ਲਈ ਤਿਆਰ-ਬਰ-ਤਿਆਰ ਹੈ। ਇਸ ਦ੍ਰਿੜ੍ਹ ਵਿਸ਼ਵਾਸ ਨੇ ਉਨ੍ਹਾਂ ਲਈ ਲੋਕਾਂ ਦਾ ਪਿਆਰ ਜਿੱਤ

ਲਿਆ। ਪਰ ਇਸ ਵਿਸ਼ਵਾਸ ਨਾਲ ਹੀ ਉਹ ਸੰਤੁਸ਼ਟ ਨਹੀਂ ਸਨ। ਉਨ੍ਹਾਂ ਨੇ ਤਾਂ ਇਸ ਵਿਸ਼ਵਾਸ ਅਨੁਕੂਲ ਹੀ ਜੀਵਨ ਭਰ ਕਰਮ ਕੀਤਾ ਅਤੇ ਪੂਰੀ ਲੋਕਾਈ ਵਿਚ ਨਵੀਂ ਰੂਹ ਫੂਕ ਦਿੱਤੀ। ਉਨ੍ਹਾਂ ਨੇ ਲੋਕਾਂ ਨੂੰ ਸਵਰਾਜ ਲਈ ਬੇਸਬਰ ਰਹਿਣਾ ਸਿਖਾਇਆ ਅਤੇ ਇਸ ਬੇਸਬਰੀ ਦੇ ਸੰਚਾਰ ਦਾ ਪਸਾਰ ਜਿਵੇਂ ਜਿਵੇਂ ਹੁੰਦਾ ਗਿਆ, ਸਦਾ ਵਧੇਰੇ ਉਨ੍ਹਾਂ ਵੱਲ ਖਿੱਚੇ ਜਾਂਦੇ ਰਹੇ।

ਉਨ੍ਹਾਂ ਨੇ ਸਭਨਾਂ ਖਤਰਿਆਂ ਦੇ ਦੌਰਾਨ ਜਿਨ੍ਹਾਂ ਦਾ ਸਾਹਮਣਾ ਉਨ੍ਹਾਂ ਨੂੰ ਕਰਨਾ ਪਿਆ, ਅਤੇ ਸਭਨਾਂ ਦੁੱਖਾਂ ਤੇ ਕਸ਼ਟਾਂ ਵਿਚ ਜੋ ਉਨ੍ਹਾਂ ਨੂੰ ਝਾਗਣੇ ਪਏ, ਉਨ੍ਹਾਂ ਨੇ ਸਵਰਾਜ ਦਾ ਮੰਤਰ ਉਚਾਰਨਾ ਕਦੇ ਵੀ ਬੰਦ ਨਹੀਂ ਸੀ ਕੀਤਾ। ਇਸ ਤਰ੍ਹਾਂ ਉਹ ਇਸ ਮੁਸ਼ਕਲ ਅਜ਼ਮਾਇਸ਼ ਵਿਚ ਵੀ ਪੂਰੇ ਉਤਰੇ ਅਤੇ ਇਹਦੇ ਸਿੱਟੇ ਵਜੋਂ ਲੋਕਾਂ ਦਾ ਵਿਸ਼ਵਾਸ ਉਨ੍ਹਾਂ ਵਿਚ ਹੋਰ ਵੀ ਵਧੇਰੇ ਹੋ ਗਿਆ ਅਤੇ ਉਨ੍ਹਾਂ ਦਾ ਸ਼ਬਦ ਲੋਕਾਂ ਲਈ ਕਾਨੂੰਨ ਬਣ ਗਿਆ।

ਇਸ ਤਰ੍ਹਾਂ ਦੇ ਮਹਾਨ ਜੀਵਨ ਦਾ ਭੋਗ ਸਰੀਰ ਦੇ ਖਤਮ ਹੋ ਜਾਣ ਨਾਲ ਨਹੀਂ ਪੈ ਜਾਂਦਾ। ਇਹਦਾ ਤਾਂ ਸਗੋਂ ਹੁਣ ਸ੍ਰੀ ਗਣੇਸ਼ ਹੁੰਦਾ ਹੈ।

ਮੈਨੂੰ ਇਕ ਮਿੱਤਰ ਨੇ ਲਿਖਿਆ ਹੈ ਕਿ ਤਿਲਕ ਮਹਾਰਾਜ ਲਈ ਕੁਝ ਉਚੇਰਾ ਕੀਤਾ ਜਾਣਾ ਚਾਹੀਦਾ ਹੈ ਅਤੇ ਇਸ ਮਾਮਲੇ ਵਿਚ ਮੇਰੀ ਸਲਾਹ ਮੰਗੀ ਹੈ। ਉਨ੍ਹਾਂ ਦਾ ਖਿਆਲ ਹੈ ਕਿ ਦੋ-ਤਿੰਨ ਦਿਨ ਦੀ ਹੜਤਾਲ ਠੀਕ ਰਹੇਗੀ। ਇਥੇਂ ਮੈਂ ਉਸ ਸੁਝਾਓ ਨੂੰ ਵਿਸਤਾਰਦਾ ਹਾਂ ਜੋ ਉੱਤਰ ਵਿਚ ਉਸ ਨੂੰ ਮੈਂ ਦਿੱਤਾ ਸੀ।

ਕਿਸੇ ਮਨੁੱਖ ਲਈ ਆਪਣਾ ਆਦਰ ਸਤਿਕਾਰ ਪ੍ਰਗਟਾਉਣ ਦਾ ਸਹੀ ਢੰਗ ਉਸ ਦੇ ਚੰਗੇ ਗੁਣਾਂ ਦੀ ਰੀਸ ਕਰਨਾ ਹੈ। ਇਸੇ ਲਈ ਮੈਂ ਹੜਤਾਲ ਦੀ ਥਾਂ ਰਚਨਾਤਮਕ ਕਾਰਜ ਨੂੰ ਤਰਜੀਹ ਦਿਆਂਗਾ। ਠੀਕ, ਹੜਤਾਲ ਕਰਨਾ ਜ਼ਰੂਰੀ ਹੈ ਏਸ ਦਿਨ ਵਰਤ ਰੱਖਣਾ ਤੇ ਇਸ ਤਰ੍ਹਾਂ ਦੀਆਂ ਕੁਝ ਗੱਲਾਂ ਕਰਨਾ ਜ਼ਰੂਰੀ ਹੈ, ਪਰ 'ਉਚੇਚਾ' ਤਾਂ ਉਨ੍ਹਾਂ ਦੇ ਗੁਣਾਂ ਦੀ ਰੀਸ ਕਰਨਾ ਹੀ ਹੈ। ਉਹ ਹੱਦ ਦਰਜੇ ਦੇ ਸਾਦਾ ਆਦਮੀ ਸਨ; ਸੋ ਉਨ੍ਹਾਂ ਦੀ ਯਾਦ ਵਿਚ ਸਾਨੂੰ ਵੀ ਸਾਦਗੀ ਅਪਨਾਉਣੀ ਚਾਹੀਦੀ ਹੈ ਅਤੇ ਕੁਝ ਚੀਜ਼ਾਂ ਦੀ ਵਰਤੋਂ, ਆਪਣੇ ਆਪ ਨੂੰ ਬੇਆਰਾਮੀ ਵਿਚ ਪਾਣ ਦੀ ਹੱਦ ਤਕ ਛੱਡ ਦੇਣੀ ਚਾਹੀਦੀ ਹੈ। ਉਹ ਹਨੇਰ ਦੇ ਦਲੇਰ ਸਨ, ਆਓ ਅਸੀਂ ਵੀ ਉਨ੍ਹਾਂ ਵਾਂਗ ਹੀ ਬਹਾਦਰ ਬਣੀਏ ਅਤੇ ਕੇਵਲ ਉਹੋ ਕਰੀਏ ਜਿਸ ਨੂੰ ਸਾਡਾ ਜ਼ਮੀਰ ਪਰਵਾਨ ਕਰੇ, ਅਤੇ ਅਸੀਂ ਆਪਣੇ ਟੀਚੇ ਤੋਂ ਕਦੇ ਵੀ ਇਧਰ ਉਧਰ ਨਾ ਹੋਈਏ। ਉਹ ਵਿਚਾਰਵਾਨ ਮਨੁੱਖ ਸਨ, ਸਾਨੂੰ ਵੀ ਬੋਲਣ ਜਾਂ ਕ੍ਰਿਆ ਕਰਨ ਤੋਂ ਪਹਿਲਾਂ ਸੋਚਣਾ ਸਿਖਣਾ ਚਾਹੀਦਾ ਹੈ। ਉਹ ਵਿਦਵਾਨ ਸਨ ਅਤੇ ਆਪਣੀ ਮਾਂ ਬੋਲੀ ਤੇ ਸੰਸਕ੍ਰਿਤ ਵਿਚ ਪਰਬੀਨ ਸਨ; ਆਓ ਅਸੀਂ ਵੀ ਉਨ੍ਹਾਂ ਵਾਂਗ ਵਿਦਵਾਨ ਬਣਨ ਲਈ ਘਾਲਣਾ ਘਾਲੀਏ। ਆਓ ਅਸੀਂ ਆਪਣੇ ਮਾਮਲੇ ਚਲਾਉਣ ਦੇ ਕੰਮ ਵਿਚ ਵਿਦੇਸ਼ੀ ਭਾਸ਼ਾ ਦੀ ਵਰਤੋਂ ਦਾ ਤਿਆਗ ਕਰੀਏ। ਆਪਣੀਆਂ ਮਾਂ ਬੋਲੀਆਂ ਵਿਚ ਨਿਪੁੰਨ ਬਣੀਏ। ਆਪਣੇ ਸਾਰੇ ਵਿਚਾਰ ਇਨ੍ਹਾਂ ਵਿਚ ਪ੍ਰਗਟਾਉਣਾ ਸਿਖੀਏ, ਆਓ ਅਸੀਂ ਸੰਸਕ੍ਰਿਤ ਪੜ੍ਹੀਏ ਅਤੇ ਸਾਡੇ ਸ਼ਾਸਤਰਾਂ ਵਿਚ ਜੋ ਰੂਹਾਨੀ ਸਿਆਣਪ ਛੁਪੀ ਹੋਈ ਹੈ, ਉਹਦੀ ਸੁੰਦਰਤਾ ਨੂੰ ਪਛਾਣੀਏ। ਉਹ

ਸਵਦੇਸ਼ੀ ਦੇ ਆਸ਼ਕ ਸਨ, ਸਾਨੂੰ ਵੀ ਸਵਦੇਸ਼ੀ ਦੇ ਅਰਥ ਸਮਝਣੇ ਚਾਹੀਦੇ ਹਨ ਅਤੇ ਸਵਦੇਸ਼ੀ ਦੀ ਹੀ ਵਰਤੋਂ ਕਰਨੀ ਚਾਹੀਦੀ ਹੈ। ਉਨ੍ਹਾਂ ਦੇ ਦਿਲ ਵਿਚ ਦੇਸ ਲਈ ਅਥਾਹ ਪਿਆਰ ਸੀ, ਆਓ ਅਸੀਂ ਵੀ ਆਪਣੇ ਦਿਲਾਂ ਵਿਚ ਇਹੋ ਪਿਆਰ ਉਪਜਾਈਏ ਅਤੇ, ਆਪਣੀ ਵੱਡੀ ਤੋਂ ਵੱਡੀ ਸਮਰੱਥਾ ਅਨੁਸਾਰ, ਰਾਸ਼ਟਰੀ ਸੇਵਾ ਨੂੰ ਨਿੱਤ ਨਵਾਂ ਅਰਪੀਏ। । ਉਨ੍ਹਾਂ ਨੂੰ ਸਤਿਕਾਰਨ ਦਾ ਇਹੋ ਸੱਚਾ ਰਾਹ ਹੈ......

ਅਸੀਂ ਦੇਸ਼ ਭਗਤਾਂ ਵਿਚੋਂ ਸਭ ਤੋਂ ਉੱਚ ਦੁਮਾਲੜੇ ਦੇ ਪੂਰਾ ਹੋ ਜਾਣ ਉਤੇ ਸੋਗ ਮਨਾ ਰਹੇ ਹਾਂ। ਇਸ ਤੋਂ ਕੋਈ ਇਨਕਾਰ ਨਹੀਂ ਕਿ ਸਾਡੇ ਲਈ ਬੜਾ ਹੀ ਲਾਹੇਵੰਦਾ ਹੋਣਾ ਸੀ ਜੇ ਉਹ ਉਸ ਦੇਹ ਵਿਚ ਜਿਸ ਨੂੰ ਅਸੀਂ ਜਾਣਦੇ ਸਾਂ, ਜਿਊਂਦੇ ਰਹਿੰਦੇ। ਪਰ ਉਨ੍ਹਾਂ ਵਰਗਾ ਬੰਦਾ ਤਾਂ ਉਹ ਭਾਵੇਂ ਦੇਹ ਵਿਚ ਜਿਊਂਦਾ ਹੈ ਭਾਵੇਂ ਨਹੀਂ, ਦੇਸ਼ ਦੀ ਸੇਵਾ ਜਾਰੀ ਰੱਖਦਾ ਹੈ ਅਤੇ ਇਹਦੀ ਅਗਵਾਈ ਕਰਦਾ ਹੈ। ਮਨੁੱਖ, ਜਿਸ ਨੇ ਆਪਣੀ ਕਾਰਜ ਯੋਜਨਾ ਬਣਾਈ ਅਤੇ ਪੰਤਾਲੀ ਸਾਲ ਇਹਨੂੰ ਸਾਕਾਰਨ ਲਈ ਜੂਝਦਾ ਰਿਹਾ, ਜਿਸ ਨੇ ਆਪਣੇ ਰਾਸ਼ਟਰ ਦੀ ਸੇਵਾ ਵਿਚ ਆਪਣਾ ਸਰੀਰ ਹੰਭਾ ਮਾਰਿਆ, ਉਹਨੂੰ ਮੌਤ ਪਿੱਛੋਂ ਕਦੇ ਵੀ ਭੁਲਾਇਆ ਨਹੀਂ ਜਾਂਦਾ। ਉਹ ਕਦੇ ਵੀ ਨਹੀਂ ਮਰਦਾ। ਤਦ ਫੇਰ, ਆਓ ਅਸੀਂ ਆਪਣੇ ਆਪ ਨੂੰ ਦੱਸੀਏ ਕਿ ਲੋਕਮਾਨੀਆਂ ਨੇ, ਆਪਣੀ ਮੌਤ ਦੇ ਰੂਪ ਵਿਚ ਵੀ, ਸਾਨੂੰ ਜੀਵਨ ਜਿਊਣ ਦਾ ਭੇਦ ਸਿਖਾਇਆ ਹੈ।

**(ਗੁਜਰਾਤੀ ਵਿਚੋਂ) ਨਵਜੀਵਨ, 8-8-1920**

# 38. ਯਾਦਵਾਰਕਰ ਪਤਵਰਧਨ

ਸਾਗਰ ਦੀਆਂ ਹਨੇਰੀਆਂ ਅਥਾਹ ਗੁਫਾਆਂ
ਸਾਂਭੀਆਂ ਬੈਠੀ ਸੁੱਚੇ ਮੋਤੀ
ਭਰੇ ਸ਼ਾਂਤ ਸ਼ੁਆਆਂ,
ਮਾਰੂਥਲ ਵਿਚ ਫੁੱਲ ਅਨੇਕਾਂ ਖਿੜ ਮੁਰਝਾਂਦੇ।
ਥਲੀ ਪੌਣ ਵਿਚ ਗੁਆ ਮਧੁਰਤਾ।

ਮੈਨੂੰ ਇਸ ਮਹੀਨੇ ਦੀ ਚਾਰ ਤਰੀਕ ਨੂੰ ਨਾਗਪੁਰ ਵਿਖੇ ਇਕ ਪਿਆਰੇ ਮਿੱਤਰ ਤੇ ਸਹਿ-ਕਾਮੇ ਦੇ ਪੂਰੇ ਹੋਣ ਦਾ ਖਿਆਲ ਆਉਂਦਿਆਂ ਹੀ ਜੀਹਦੇ ਲਈ ਕੇਵਲ ਉਸ ਦੇ ਨੇੜੇ ਦੇ ਸਾਕ-ਸੰਬੰਧੀਆਂ ਤੇ ਮਿੱਤਰਾਂ ਨੇ ਹੀ ਅੱਥਰੂ ਵਹਾਏ, ਗਰੇ ਦੇ ਮਰਸੀਏ ਦੀਆਂ ਉਪ੍ਰੋਕਤ ਸਤਰਾਂ ਚੇਤੇ ਆ ਜਾਂਦੀਆਂ ਹਨ। ਅਮਰੌਤੀ ਦਾ ਯਾਦਵਾਰਕਰ ਪਤਵਰਧਨ ਪ੍ਰਸਿੱਧੀ ਲਈ ਅਣਜਾਣ ਸੀ, ਪਰ ਉਹ ਉਨ੍ਹਾਂ ਲੋਕਾਂ ਨਾਲੋਂ ਜਿਹੜੇ ਜਨਤਾ ਦੀਆਂ

ਨਜ਼ਰਾਂ ਦੀ ਤੇਜ਼ ਰੋਸ਼ਨੀ ਵਿਚ ਕੰਮ ਕਰਦੇ ਹਨ ਅਤੇ ਅਤਿ ਉਤਸ਼ਾਹੀ ਅਤੇ ਅਕਸਰ ਲਾਪਰਵਾਹ ਭੀੜਾਂ ਦੀ ਵਾਹ ਵਾਹ ਖੱਟਦੇ ਹਨ, ਰਾਸ਼ਟਰ ਦਾ ਕੋਈ ਘੱਟ ਸ਼ਰਧਾਵਾਨ ਸੇਵਕ ਨਹੀਂ ਸੀ। ਪਤਵਰਧਨ ਨੇ ਬੰਬਈ ਯੂਨੀਵਰਸਿਟੀ ਤੋਂ ਕਾਨੂੰਨ ਦੀ ਸਨਦ ਹਾਸਲ ਕੀਤੀ ਪਰ ਕਦੇ ਵੀ ਵਕਾਲਤ ਨਹੀਂ ਕੀਤੀ। ਮੈਨੂੰ 1915 ਵਿਚ ਉਸ ਨੂੰ ਪਹਿਲੀ ਵਾਰ ਮਿਲਣ ਦਾ ਅਵਸਰ ਮਿਲਿਆ। ਉਹ ਹਮੇਸ਼ਾਂ ਆਸ਼ਰਮ ਵਿਚ ਹੀ ਰਹਿੰਦਾ ਸੀ। ਮੈਨੂੰ ਉਸ ਦੇ ਆਚਰਣ ਦੀ ਸੁੰਦਰਤਾ ਨੇ ਅਤੇ ਉਸ ਨੂੰ ਸੌਂਪੇ ਗਏ ਕਾਰਜ ਸੰਬੰਧੀ ਉਸ ਦੀ ਸ਼ਰਧਾ ਨੇ ਟੁੰਬਿਆ। ਉਹ ਬਿਨਾਂ ਕਿਸੇ ਮੁਆਵਜ਼ੇ ਦੇ ਸਬ-ਐਡੀਟਰ ਦੀ ਹੈਸੀਅਤ ਵਿਚ ਵਰ੍ਹੇ ਤੋਂ ਵੀ ਬਹੁਤੇ ਸਮੇਂ ਤੋਂ 'ਯੰਗ ਇੰਡੀਆ' ਲਈ ਘਾਲਣਾ ਘਾਲ ਰਿਹਾ ਸੀ। ਉਹ ਕਾਂਗਰਸ[1] ਵਿਚ ਸ਼ਾਮਿਲ ਹੋਇਆ ਅਤੇ ਸ਼ੋਲਾਪੁਰ ਜਾਣ ਲਈ ਤਿਆਰ ਹੋ ਰਿਹਾ ਸੀ, ਜਿਥੇ ਜਾ ਕੇ ਉਹ ਨਾ-ਮਿਲਵਰਤਣ ਲਈ ਕੰਮ ਕਰਨਾ ਲੋਚਦਾ ਸੀ। ਪਰ ਰੱਬ ਦੀ ਰਜ਼ਾ ਹੋਰ ਹੀ ਸੀ। ਉਹ ਕੁਝ ਚਿਰ ਤੋਂ ਬੀਮਾਰ ਸੀ, ਪਰ ਸਾਨੂੰ ਸਭਨਾਂ ਨੂੰ ਹੀ ਆਸ ਸੀ ਕਿ ਉਹ ਛੇਤੀ ਹੀ ਵੱਲ ਹੋ ਜਾਵੇਗਾ। ਪਰ ਕਾਂਗਰਸ ਦੇ ਸਮਾਗਮ ਦੇ ਸਪਤਾਹ ਵਿਚ ਹੀ ਉਹਦੇ ਤੇ ਬੀਮਾਰੀ ਦਾ ਮੁੜ ਚਾਣਚੱਕ ਹੱਲਾ ਹੋਇਆ ਤੇ ਉਹ ਬਿਸਤਰੇ ਤੋਂ ਕਦੇ ਨਹੀਂ ਉਠਿਆ। ਭਗਵਤ ਗੀਤਾ ਦੇ ਦੂਜੇ ਕਾਂਡ ਦੇ ਆਖਰੀ ਸਲੋਕ ਉਚਾਰਦਿਆਂ ਉਹਨੇ ਪ੍ਰਾਣ ਤਿਆਗ ਦਿੱਤੇ। ਇਸ ਤਰ੍ਹਾਂ ਹੈਂਪਡਨ ਮਰ ਜਾਂਦੇ ਹਨ, ਰਾਸ਼ਟਰ ਦੇ ਅਸਲੀ ਕਮਗੋ ਨਿਰਮਾਤਾ। ਮੈਂ ਪਤਵਰਧਨ ਨੂੰ ਜਾਣਦਾ ਸਾਂ, ਉਹ 'ਸੁੱਚੇ ਮੋਤੀ ਦੀ ਸ਼ਾਂਤ ਸੁਆ' ਸੀ। ਉਸ ਦੇ ਮਿੱਤਰਾਂ ਨੂੰ ਉਸ ਦੇ ਮੁੱਲ ਦਾ ਇਲਮ ਸੀ। ਈਸ਼ਵਰ ਨੇਕ ਆਤਮਾ ਨੂੰ ਸ਼ਾਂਤੀ ਬਖਸ਼ੇ।

**ਯੰਗ ਇੰਡੀਆ, 12-1-1921**

# 39. ਸ੍ਰੀਮਤੀ ਰਾਮਾਬਾਈ ਗਨਾਡੇ

ਰਾਮਾਬਾਈ ਗਨਾਡੇ[2] ਦੀ ਮੌਤ ਵੱਡਾ ਕੌਮੀ ਨੁਕਸਾਨ ਹੈ। ਹਿੰਦੂ ਵਿਧਵਾ ਜਿਸ ਤਰ੍ਹਾਂ ਦੀ ਹੋ ਸਕਦੀ ਹੈ, ਉਹ ਉਸ ਦਾ ਸਾਕਾਰ ਰੂਪ ਸਨ। ਆਪਣੇ ਕੀਰਤੀਵਾਨ ਪਤੀ ਦੇ ਜੀਵਨ-ਕਾਲ ਵਿਚ ਉਹ ਉਸ ਦੀ ਸੱਚੀ ਮਿੱਤਰ ਤੇ ਸਹਾਇਕ ਸਨ। ਉਨ੍ਹਾਂ ਦੀ ਮੌਤ ਪਿੱਛੋਂ ਸ੍ਰੀਮਤੀ ਗਨਾਡੇ ਨੇ ਆਪਣੇ ਪਤੀ ਦੀਆਂ ਗਤੀਵਿਧੀਆਂ ਨੂੰ ਹੀ ਆਪਣਾ ਜੀਵਨ ਕਾਰਜ ਬਣਾ ਲਿਆ। ਸ੍ਰੀ ਗਨਾਡੇ ਸੁਧਾਰਕ ਸਨ ਅਤੇ ਉਨ੍ਹਾਂ ਨੂੰ ਹਿੰਦੁਸਤਾਨੀ

1. 1 ਦਸੰਬਰ, 1920 ਵਿਚ ਨਾਗਪੁਰ ਵਿਖੇ ਕਾਂਗਰਸ ਦਾ 35ਵਾਂ ਸਮਾਗਮ।
2. (1862-1924), ਮਾਧਵ ਗੋਵਿੰਦ ਰਾਨਾਡੇ ਦੀ ਪਤਨੀ।

ਨਾਰੀਆਂ ਦੀ ਉੱਨਤੀ ਵਿਚ ਡੂੰਘੀ ਦਿਲਚਸਪੀ ਸੀ। ਇਸੇ ਲਈ ਰਾਮਾਬਾਈ ਦਿਲੋਂ-ਜਾਨ ਨਾਲ ਸੇਵਾ ਸਦਨ ਦੇ ਕੰਮ ਵਿਚ ਜੁੱਟ ਗਈ ਅਤੇ ਆਪਣੀ ਪੂਰੀ ਸ਼ਕਤੀ ਇਕਾਗਰ ਤਰ੍ਹਾਂ ਇਹਦੇ ਲੇਖੇ ਲਾ ਦਿੱਤੀ। ਇਸੇ ਦਾ ਸਿੱਟਾ ਇਹ ਨਿਕਲਿਆ ਕਿ ਸੇਵਾ ਸਦਨ ਇਕ ਅਜਿਹੀ ਸੰਸਥਾ ਬਣ ਗਿਆ, ਜਿਸ ਦੇ ਵਰਗੀ ਦੂਜੀ ਸੰਸਥਾ ਹਿੰਦੁਸਤਾਨ ਭਰ ਵਿਚ ਨਹੀਂ। ਇਥੇ ਕਰੀਬ ਕਰੀਬ, ਇਕ ਹਜ਼ਾਰ ਕੁੜੀਆਂ ਨੂੰ ਸਿਖਿਆ ਮਿਲਦੀ ਹੈ। ਕਰਨਲ ਮੈਡੋਕ ਨੇ ਮੈਨੂੰ ਦੱਸਿਆ ਕਿ ਉਨ੍ਹਾਂ ਦਾ ਹੀ ਹਸਪਤਾਲ ਸੀ, ਜੀਹਨੇ ਸਭ ਤੋਂ ਵੱਡੀ ਗਿਣਤੀ ਵਿਚ ਤੇ ਵਧੀਆ ਹਿੰਦੁਸਤਾਨੀ ਨਰਸਾਂ ਨੂੰ ਸੁਸਿਖਿਅਤ ਕੀਤਾ।

ਇਹ ਸੱਭੇ ਸਿਸਟਰਾਂ ਸੇਵਾ ਸਦਨ ਦੀਆਂ ਹੀ ਦੇਣ ਹਨ। ਨਿਰਸੰਦੇਹ ਹੀ ਰਾਮਾ-ਬਾਈ ਨੂੰ ਸ੍ਰੀ ਦੇਵਧਰ[3] ਦੇ ਰੂਪ ਵਿਚ ਅਣਥੱਕ ਸ਼ਕਤੀ ਤੇ ਵੇਰਵੇ ਸੰਬੰਧੀ ਸਮਰੱਥਾ ਵਾਲਾ ਕਾਰਕੁਨ ਮਿਲ ਗਿਆ ਹੈ ਪਰ ਇਹ ਗੱਲ ਤਾਂ ਰਾਮਾਬਾਈ ਦੀ ਖੂਬੀ ਨੂੰ ਹੀ ਵਧਾਉਂਦੀ ਹੈ ਕਿ ਉਨ੍ਹਾਂ ਦੇ ਸਹਿਕਾਰ ਸਯੋਗ ਤੇ ਸ਼ਰਧਾ ਪੂਰਨ ਹਨ। ਸੇਵਾ ਸਦਨ ਸਦਾ ਹੀ ਇਨ੍ਹਾਂ ਦੀ ਪਵਿੱਤਰ ਯਾਦ ਨੂੰ ਅਰਪਿਤ ਇਕ ਜਿਊਂਦੀ ਯਾਦਗਾਰ ਰਹੇਗੀ। ਮੈਂ ਮਰਹੂਮ ਭੈਣ ਦੇ ਪਰਿਵਾਰ ਨੂੰ ਅਤੇ ਸੇਵਾ ਸਦਨ ਦੇ ਉਸ ਦੇ ਅਨੇਕਾਂ ਬੱਚਿਆਂ ਨੂੰ ਆਪਣੀ ਸਨਿਮਰ ਸਹਾਨਭੂਤੀ ਭੇਜਦਾ ਹਾਂ।

**ਯੰਗ ਇੰਡੀਆ, 8-5-1924**

# 40. ਪੀ. ਕੇ. ਨਾਇਡੋ

ਹਿੰਦੁਸਤਾਨ ਵਿਚ ਸਾਨੂੰ ਦੱਖਣੀ ਅਫਰੀਕੀ ਸੂਰਮਿਆਂ ਬਾਰੇ ਕੁਝ ਵੀ ਮਲੂਮ ਨਹੀਂ। ਇਹ ਪ੍ਰਸਿੱਧੀ ਨੂੰ ਉਵੇਂ ਹੀ ਅਣਜਾਣੇ ਹਨ ਜਿਵੇਂ

"ਕੋਈ ਪਿੰਡ ਹੈਂਪਡਨ
ਜੀਹਨੇ ਨਿਰਭੈ ਛਾਤੀ ਤਾਣ
ਸਾਹਮਣਾ ਕੀਤਾ
ਆਪਣੇ ਖੇਤਾਂ ਦੇ ਨਿੱਕੇ ਜਰਵਾਣੇ ਦਾ।"

ਮੈਨੂੰ ਹੁਣੇ ਹੁਣੇ ਜੋਹਨਸਬਰਗ ਤੋਂ ਸਮੁੰਦਰੀ ਤਾਰ ਮਿਲਿਆ ਹੈ, ਜਿਸ ਵਿਚ ਦੱਸਿਆ ਗਿਆ ਹੈ ਕਿ ਪੀ.ਕੇ. ਨਾਇਡੋ ਦੀ ਨਮੋਨੀਏ ਤੋਂ ਮੌਤ ਹੋ ਗਈ ਹੈ। ਉਹ

3. ਜੀ. ਕੇ. ਦੇਵਧਰ ਸਰਵੈਂਟਸ ਆਫ ਇੰਡੀਆ ਸੁਸਾਇਟੀ ਦਾ ਮੈਂਬਰ ਅਤੇ ਅੱਗੇ ਚੱਲ ਕੇ ਪ੍ਰਧਾਨ।

ਇਕ ਅਤਿ ਸੱਚੇ ਹਿੰਦੁਸਤਾਨੀ ਸਨ ਅਤੇ ਬੜੇ ਹੀ ਤਕੜੇ ਦਿਲ ਦੇ ਮਾਲਕ। ਉਨ੍ਹਾਂ ਨੇ ਕਈ ਵਾਰ ਜੇਲ੍ਹ ਜੀਵਨ ਦੀਆਂ ਮੁਸ਼ਕਲਾਂ ਝੱਲੀਆਂ। ਉਨ੍ਹਾਂ ਦੀ ਪਤਨੀ ਵੀ ਉਨ੍ਹਾਂ ਵਲੋਂ ਪਾਏ ਗਏ ਪੂਰਨਿਆਂ ਤੇ ਤੁਰੀ। ਉਹ ਹਰ ਕੰਮ ਲਈ ਤਿਆਰ-ਬਰ-ਤਿਆਰ ਸਨ। ਜਦੋਂ ਜਰਨੈਲ ਸਮਟਸ ਨੇ ਦੇਸ਼ੋਂ ਕੱਢ ਹਿੰਦ ਚਲੇ ਜਾਣ ਲਈ ਕਿਹਾ ਤਾਂ ਇਨ੍ਹਾਂ ਜਲਾਵਤਨਾਂ ਦੀ ਟੋਲੀ ਦਾ ਚਾਰਜ ਸ੍ਰੀ ਨਾਇਡੋ ਨੇ ਘੰਟੇ ਭਰ ਦੇ ਅੰਦਰ ਅੰਦਰ ਸੰਭਾਲ ਲਿਆ। ਉਨ੍ਹਾਂ ਲਈ ਆਪਣੇ ਦੇਸ਼ ਦੀ ਆਜ਼ਾਦੀ ਵਾਸਤੇ ਕੋਈ ਕੀਮਤ ਵੀ ਏਡੀ ਵੱਡੀ ਨਹੀਂ ਸੀ। ਏਸ ਘੜੀ ਉਨ੍ਹਾਂ ਦੀ ਮੌਤ, ਦੱਖਣੀ ਅਫਰੀਕਾ ਵਿਚ ਸਾਡੇ ਦੇਸਵਾਸੀਆਂ ਲਈ, ਬਹੁਤ ਹੀ ਵੱਡਾ ਨੁਕਸਾਨ ਹੈ। ਉਹ ਇਸ ਦੇ ਸਮਰੱਥ ਸਨ ਕਿ ਇਕੱਲਿਆਂ ਹੀ ਤਾਕਤਵਰ ਦੱਖਣੀ ਅਫਰੀਕੀ ਸਰਕਾਰ ਨਾਲ ਲੋਹਾ ਲੈਣ। ਠੀਕ ਹੀ ਕੁਝ ਹਫਤੇ ਹੋਏ, ਮੈਨੂੰ ਉਨ੍ਹਾਂ ਦੀ ਚਿੱਠੀ ਮਿਲੀ ਸੀ, ਜਿਸ ਵਿਚ ਸੰਘਰਸ਼ ਦੀ ਯੋਜਨਾ ਉਲੀਕੀ ਹੋਈ ਸੀ। ਅਫਸੋਸ! ਬੇਰਹਿਮ ਕੁਦਰਤ ਨੇ ਕੁਝ ਹੋਰ ਹੀ ਤਰ੍ਹਾਂ ਵਿਉਂਤ ਰੱਖਿਆ ਸੀ। ਨਾਇਡੋ ਪੂਰੇ ਹੋ ਗਏ : ਉਨ੍ਹਾਂ ਦਾ ਕੰਮ ਸਦਾ ਸਦਾ ਲਈ ਜੀਵੇਗਾ। ਸ੍ਰੀ ਪੀ.ਕੇ. ਨਾਇਡੋ ਚੰਗੇ ਇੰਗਲਿਸ਼ ਸਕਾਲਰ ਸਨ। ਉਹ ਹਿੰਦੀ, ਤੈਲਗੂ, ਫਰਾਂਸੀਸੀ ਤੇ ਜ਼ੁਲੂ ਜਾਣਦੇ ਸਨ। ਉਹ ਸਵੈ-ਸਿਖਿਅਤ ਸਨ। ਉਨ੍ਹਾਂ ਦੀ ਕਾਠੀ ਤਕੜੀ ਤੇ ਜ਼ੋਰਦਾਰ ਸੀ। ਉਹ ਕੋਈ ਮਾਮੂਲੀ ਮੁੱਕੇਬਾਜ਼ ਨਹੀਂ ਸਨ। ਪਰ ਉਨ੍ਹਾਂ ਨੇ ਅਹਿੰਸਾ ਦਾ ਭੇਦ ਜਾਣ ਲਿਆ ਸੀ। ਇਸੇ ਲਈ ਵੱਡੀ ਤੋਂ ਵੱਡੀ ਭੜਕਾਹਟ ਸਮੇਂ ਵੀ ਆਪਣੇ ਆਪ ਉਤੇ ਕਾਬੂ ਰੱਖ ਸਕਦੇ ਸਨ। ਉਹ ਤਾਂ ਜਮਾਂਦਰੂ ਮਿਹਨਤੀ ਸਨ। ਉਨ੍ਹਾਂ ਨੇ ਕਦੇ ਵੀ ਕਿਸੇ ਵੀ ਕੰਮ ਤੋਂ ਇਨਕਾਰ ਨਹੀਂ ਸੀ ਕੀਤਾ। ਉਹ ਮਾਹਿਰ ਹੱਜਾਮ ਸਨ ਅਤੇ ਕਿਉਂਜੁ ਉਨ੍ਹਾਂ ਨੇ ਕਲਰਕ ਨਹੀਂ ਸੀ ਬਣਨਾ, ਉਨ੍ਹਾਂ ਨੇ ਹੱਜਾਮ ਬਣਨਾ ਹੀ ਚੁਣਿਆਂ ਅਤੇ ਹੇਅਰ ਕਟਿੰਗ ਸਲੂਨ ਚਲਾਉਂਦੇ ਰਹੇ। ਜਦੋਂ, ਤੋਲਸਤੋਏ ਫਾਰਮ ਵਿਚ, ਅਸਾਂ ਸੈਂਡਲ ਬਨਾਉਣੇ ਸ਼ੁਰੂ ਕੀਤੇ, ਉਹ ਸੰਪੂਰਨ ਸੈਂਡਲ ਮੇਕਰ ਬਣ ਗਏ। ਉਹ ਸੱਚੇ ਸਿਪਾਹੀ ਸਨ। ਉਹ ਆਗਿਆ ਦਾ ਪਾਲਣ ਕਰਨਾ ਜਾਣਦੇ ਸਨ। ਮੈਂ ਸ੍ਰੀਮਤੀ ਨਾਇਡੋ ਨੂੰ ਅਤੇ ਦੱਖਣੀ ਅਫਰੀਕਾ ਵਿਚ ਆਪਣੇ ਦੇਸਵਾਸੀਆਂ ਨੂੰ ਆਪਣਾ ਸਨਿਮਰ ਸੋਗ ਪ੍ਰਗਟਾਉਂਦਾ ਹਾਂ।

**ਯੰਗ ਇੰਡੀਆ, 25-9-1924**

# 41. ਪਾਰਸੀ ਰੁਸਤਮਜੀ

## I

ਮੈਨੂੰ ਡਰਬਨ ਤੋਂ ਰੁਸਤਮ ਜੀ ਜੀਵਨ ਜੀ ਘੋਰਖੋਡੂ ਦੇ ਪੁੱਤਰ ਦੀ ਸਮੁੰਦਰੀ ਤਾਰ ਤੋਂ ਰੁਸਤਮ ਜੀ ਦੀ ਮੌਤ ਦੀ ਦੁੱਖ ਭਰੀ ਸੂਚਨਾ ਮਿਲੀ ਹੈ। ਮੇਰੇ ਲਈ ਇਹ ਇਕ

ਨਿਜੀ ਨੁਕਸਾਨ ਹੈ । ਉਹ ਇਕ ਮੁੱਲਵਾਨ ਸਾਇਲ, ਪਿਆਰੇ ਮਿੱਤਰ ਅਤੇ ਵਫ਼ਾਦਾਰ ਸਹਿਕਾਰ ਸਨ । ਉਹ ਜਿੱਡੇ ਸੱਚੇ ਹਿੰਦੁਸਤਾਨੀ ਸਨ ਓਡੇ ਹੀ ਸੱਚੇ ਪਾਰਸੀ ਸਨ । ਓਨੇ ਹੀ ਸੱਚੇ ਮਨੁੱਖ ਸਨ ਉਹ । ਉਹ ਪੱਕੇ ਪਾਰਸੀ ਸਨ, ਪਰ ਉਨ੍ਹਾਂ ਦਾ ਜ਼ਰਤੁਸ਼ਤ ਮਤ ਖ਼ੁਦ ਮਨੁੱਖ ਜਾਤੀ ਜੇਡਾ ਹੀ ਵਿਸ਼ਾਲ ਸੀ । ਉਹ ਬਿਨਾਂ ਕਿਸੇ ਭਿੰਨ ਭੇਦ ਦੇ ਸਭਨਾਂ ਨੂੰ ਮਿੱਤਰ ਬਣਾਉਂਦੇ । ਉਹ ਅਧਿਕਾਰੀਆਂ ਨਾਲ ਸੁਖਾਵੀਂ ਤਰ੍ਹਾਂ ਵਰਤਦੇ, ਪਰ ਲੋੜ ਪੈਣ ਤੇ ਬੇਲਚਕ ਵੀ ਬਣ ਸਕਦੇ । ਉਨ੍ਹਾਂ ਦਾ ਸ਼ਬਦ ਵੀ ਉਨ੍ਹਾਂ ਦੇ ਇਕਰਾਰਨਾਮੇ ਜਿੱਡਾ ਹੀ ਮੁੱਲਵਾਨ ਸੀ । ਉਹ ਸ਼ੇਰ ਵਰਗੇ ਬਹਾਦਰ ਸਨ । ਉਹ ਇਕਰਾਰ ਕਰਨੋਂ ਸੰਕੋਚ ਕਰਦੇ, ਪਰ ਜੇ ਕਰ ਲੈਂਦੇ ਤਾਂ ਇਹਨੂੰ ਨਿਭਾਉਣ ਲਈ ਹਰ ਸੰਭਵ ਜਤਨ ਕਰਦੇ । ਆਪਣੇ ਆਪ ਨੂੰ ਸਤਿਆਗ੍ਰਹੀ ਐਲਾਨਣ ਪਿੱਛੋ ਉਹ ਇਸ ਲਹਿਰ ਦੇ ਅੱਤ ਸਿਆਹ ਦਿਨਾਂ ਵਿਚ ਵੀ ਕਦੇ ਨਹੀਂ ਥਿੜਕੇ, ਉਦੋਂ ਵੀ ਨਹੀਂ ਜਦੋਂ ਇਸ ਦਾ ਭੋਗ ਪੈਂਦਾ ਨਜ਼ਰ ਨਹੀਂ ਸੀ ਆਉਂਦਾ । ਜਦੋਂ ਉਨ੍ਹਾਂ ਨੇ ਸਹੁੰ ਚੁੱਕੀ, ਉਹ ਕਿਸੇ ਤਰ੍ਹਾਂ ਵੀ ਨੌਜਵਾਨ ਨਹੀਂ ਸਨ । ਨਾ ਹੀ ਪੂਰਵ ਰੁਝੇਵਿਆਂ ਨੇ ਹੀ ਉਨ੍ਹਾਂ ਨੂੰ ਰੋਕ ਪਾਈ । ਉਨ੍ਹਾਂ ਨੇ ਅਦਾ ਕੀਤੀ ਗਈ ਕੀਮਤ ਦਾ ਲੇਖਾ ਕਦੇ ਨਹੀਂ ਸੀ ਲਾਇਆ । ਉਨ੍ਹਾਂ ਚੁੱਪਚਾਪ ਨੁਕਸਾਨ ਝੱਲੇ । ਉਨ੍ਹਾਂ ਨੇ ਅਕਸਰ ਆਪਣੇ ਵਿੱਤੋਂ ਬਾਹਰ ਦਿੱਤਾ ਪਰ ਬਿਨਾਂ ਸੋਚੇ ਸਮਝੇ ਕਦੇ ਵੀ ਨਹੀਂ । ਉਨ੍ਹਾਂ ਦੀ ਖੈਰਾਤ ਸਰਬ-ਵਿਆਪਕ ਸੀ । ਉਨ੍ਹਾਂ ਨੇ ਮਸਜਦਾਂ, ਮਦਰਸਿਆਂ, ਕੌਮੀ ਸਕੂਲਾਂ ਲਈ ਚੰਦੇ ਦਿੱਤੇ । ਬਹੁਤ ਸਾਰੇ ਨੌਜਵਾਨਾਂ ਨੂੰ ਪਾਰਸੀ ਰੁਸਤਮ ਜੀ ਜਿਵੇਂ ਕਿ ਦੱਖਣੀ ਅਫਰੀਕਾ ਵਿਚ ਉਨ੍ਹਾਂ ਨੂੰ ਬੁਲਾਇਆ ਜਾਂਦਾ ਸੀ, ਸਦਕਾ ਹੀ ਤਰੱਕੀ ਨਸੀਬ ਹੋਈ । ਨਿਜੀ ਤੌਰ ਤੇ ਮੈਂ ਉਨ੍ਹਾਂ ਦਾ ਵੱਡਾ ਰਿਣੀ ਹਾਂ । ਦੱਖਣੀ ਅਫਰੀਕਾ ਵਿਚ ਮੇਰੇ ਬਹੁਤ ਦੋਸਤ ਹਨ । ਪਰ ਇਨ੍ਹਾਂ ਨਾਲੋਂ ਵਧੇਰੇ ਨਿੱਘੇ ਦਾ ਮੈਨੂੰ ਇਲਮ ਨਹੀਂ । ਮੈਨੂੰ ਜਦੋਂ ਲਿੰਚ ਕੀਤਾ ਗਿਆ ਉਹ ਮੈਨੂੰ ਬਹੁੜੇ । ਉਨ੍ਹਾਂ ਦਾ ਘਰ ਮੇਰੇ ਤੇ ਮੇਰੇ ਪਰਿਵਾਰ ਲਈ ਪਨਾਹਗਾਹ ਸੀ । ਲੋਕ ਸੋਚਦੇ ਹਨ ਕਿ ਮੈਂ ਪਾਰਸੀਆਂ ਦੇ ਸੰਬੰਧ ਵਿਚ ਤਰਫਦਾਰੀ ਕਿਉਂ ਦਰਸਾਂਦਾ ਹਾਂ । ਮੈਂ ਤਰਫਦਾਰ ਨਹੀਂ ਹਾਂ ਪਰ ਮੈਂ ਮਸ਼ਕੂਰ ਹਾਂ ਕਿ ਮੈਂ ਉਨ੍ਹਾਂ ਦੇ ਸਲਾਹੁਣਯੋਗ ਗੁਣਾਂ ਦੀ ਗਵਾਹੀ ਦੇ ਸਕਦਾ ਹਾਂ । ਜਿਚਿਰ ਪਾਰਸੀ ਰੁਸਤਮ ਜੀ ਦੀ ਯਾਦ ਮੇਰੇ ਅੰਦਰ ਵੱਸਦੀ ਹੈ, ਉਚਿਰ ਮਨੁੱਖ ਜਾਤੀ ਦਾ ਇਹ ਭਾਗ ਮੇਰੀ ਸਤਿਕਾਰ-ਪੂਰਨ ਸ਼ਲਾਘਾ ਦਾ ਦਾਅਵਾ ਕਰਦਾ ਰਹੇਗਾ । ਜੇ ਸਾਡੇ ਸਰਵਜਨਕ ਜੀਵਨ ਵਿਚ ਬਹੁਤ ਸਾਰੇ ਰੁਸਤਮ ਜੀ ਹੁੰਦੇ, ਅਸੀਂ ਚਿਰੋਕਣੇ ਆਪਣੇ ਮਨ ਚਿੰਦੇ ਟੀਚੇ ਤੇ ਪਹੁੰਚ ਚੁੱਕੇ ਹੁੰਦੇ ।......

**ਯੰਗ ਇੰਡੀਆ, 20-11-1924**

II

ਇਸ ਭਲੇ ਹਿੰਦੁਸਤਾਨੀ ਨਾਲ ਮੇਰੀ ਪਹਿਲੀ ਜਾਣ ਪਛਾਣ 1893 ਵਿਚ ਹੋਈ। ਪਰ ਜਿਉਂ ਜਿਉਂ ਮੈਂ ਸਰਬਜਨਕ ਕੰਮ ਵਿਚ ਵਧੇਰੇ ਤੋਂ ਵਧੇਰੇ ਉਲਝਦਾ ਚਲਿਆ ਗਿਆ, ਮੈਂ ਪਾਰਸੀ ਰੁਸਤਮ ਜੀ ਦੀਆਂ ਹੀਰੇ ਵਰਗੀਆਂ ਖ਼ੂਬੀਆਂ ਦਾ ਸਦਾ ਵਧੇਰੇ ਕਦਰਦਾਨ ਹੁੰਦਾ ਗਿਆ। ਉਹ ਮੇਰੇ ਸਾਇਲ, ਸਰਬਜਨਕ ਕੰਮ ਵਿਚ ਮੇਰੇ ਸਹਿਕਾਰ ਸਨ ਅਤੇ ਅੰਤ ਵਿਚ ਮੇਰੇ ਮਿੱਤਰ ਬਣ ਗਏ। ਉਹ ਮੇਰੇ ਕੋਲ ਆਉਣੋਂ ਅਤੇ ਇਕ ਬੱਚੇ ਵਾਂਗ ਆਪਣੇ ਨੁਕਸ ਦੱਸਣੋਂ ਕਦੇ ਨਾ ਝਿਜਕਦੇ। ਮੇਰੇ ਵਿਚ ਉਨ੍ਹਾਂ ਨੂੰ ਜੋ ਵਿਸ਼ਵਾਸ ਸੀ, ਉਹਨੂੰ ਵੇਖ ਕੇ ਮੈਂ ਹੈਰਾਨ ਰਹਿ ਗਿਆ। ਜਦੋਂ 1897 ਵਿਚ ਗੋਰਿਆਂ ਨੇ ਮੇਰੇ ਉਤੇ ਹਮਲਾ ਕੀਤਾ, ਰੁਸਤਮ ਜੀ ਦੇ ਘਰ ਮੈਨੂੰ ਤੇ ਮੇਰੇ ਪੁੱਤਰਾਂ ਨੂੰ ਪਨਾਹ ਮਿਲੀ। ਗੋਰਿਆਂ ਨੇ ਉਨ੍ਹਾਂ ਦਾ ਮਕਾਨ ਤੇ ਸੰਪਤੀ ਸਾੜ ਕੇ ਸੁਆਹ ਕਰਨ ਦੀ ਧਮਕੀ ਦਿੱਤੀ ਸੀ। ਪਰ ਇਸ ਧਮਕੀ ਨੇ ਉਨ੍ਹਾਂ ਨੂੰ ਬਿਲਕੁਲ ਹੀ ਨਹੀਂ ਥਿੜਕਾਇਆ। ਅਫਰੀਕਾ ਵਿਚ ਇਸ ਤਰ੍ਹਾਂ ਸਿਰਜੇ ਗਏ ਰਿਸ਼ਤੇ ਨੂੰ ਉਨ੍ਹਾਂ ਨੇ ਆਪਣੀ ਮੌਤ ਤਕ ਜਾਰੀ ਰੱਖਿਆ। ਉਹ ਇਥੇ ਵੀ ਮੈਨੂੰ ਸਰਬਜਨਕ ਕੰਮਾਂ ਲਈ ਪੈਸਾ ਭੇਜਦੇ ਰਹੇ। ਉਨ੍ਹਾਂ ਨੇ ਕਾਂਗਰਸ ਦੇ ਸਮਾਗਮ ਦੇ ਮੌਕੇ ਦਸੰਬਰ ਵਿਚ ਇਥੇ ਆਉਣਾ ਸੀ। ਪਰ ਰੱਬ ਦੀ ਰਜ਼ਾ ਕੁਝ ਹੋਰ ਹੀ ਸੀ। ਸੇਠ ਰੁਸਤਮ ਜੀ ਦੀ ਮੌਤ ਦੱਖਣੀ ਅਫਰੀਕਾ ਵਿਚ ਹਿੰਦੁਸਤਾਨੀਆਂ ਲਈ ਇਕ ਵੱਡਾ ਨੁਕਸਾਨ ਹੈ। ਸੋਰਾਬਜੀ ਅਦਾਜਾਨੀਆਂ ਚਲਾਣਾ ਕਰ ਗਏ, ਇਸ ਪਿੱਛੋਂ ਅਹਿਮਦ ਮੁਹੰਮਦ ਕਾਗਲੀਆ ਪੂਰੇ ਹੋ ਗਏ, ਕੁਝ ਚਿਰ ਪਹਿਲਾਂ ਪੀ.ਕੇ. ਨਾਇਡੋ ਵਿਛੋੜਾ ਦੇ ਗਏ, ਤੇ ਹੁਣ ਪਾਰਸੀ ਰੁਸਤਮ ਜੀ ਟੁਰ ਗਏ। ਕਿਉਂਜੁ ਰੱਬ ਨਿਆਸਰਿਆਂ ਦਾ ਮਿੱਤਰ ਹੈ, ਉਹ ਦੱਖਣੀ ਅਫਰੀਕਾ ਵਿਖੇ ਹਿੰਦੁ-ਸਤਾਨੀਆਂ ਦੀ ਦੇਖਭਾਲ ਕਰੇਗਾ। ਪਰ ਪਾਰਸੀ ਰੁਸਤਮ ਜੀ ਦੀ ਮੌਤ ਨੇ ਜੋ ਪਾੜਾ ਪਾ ਦਿੱਤਾ ਹੈ, ਉਹ ਕਦੇ ਵੀ ਨਹੀਂ ਭਰੇਗਾ।

**(ਗੁਜਰਾਤੀ ਵਿਚੋਂ) ਨਵਜੀਵਨ, 30-11-1924**

## 42. ਬੀ-ਅੰਮਾਂ

ਮਨ ਨਹੀਂ ਮੰਨਦਾ ਕਿ ਬੀ-ਅੰਮਾਂ ਮਰ ਗਏ ਹਨ। ਭਲਾ ਬੀ-ਅੰਮਾਂ ਦੀ ਗੌਰਵ-ਮਈ ਆਕ੍ਰਿਤੀ ਤੋਂ ਜਾਂ ਆਮ ਜਲਸਿਆਂ ਵਿਚ ਗੂੰਜਦੀ ਉਨ੍ਹਾਂ ਦੀ ਆਵਾਜ਼ ਤੋਂ ਕੌਣ

ਜਾਣੂ ਨਹੀਂ ? ਏਨੇ ਵਰ੍ਹਿਆਂ ਦੀ ਉਮਰੇ ਵੀ ਉਹ ਨੌਜਵਾਨਾਂ ਦੀ ਸ਼ਕਤੀ ਦੀ ਮਾਲਕ ਸਨ। ਖ਼ਿਲਾਫਤ ਤੇ ਸਵਰਾਜ ਦੇ ਕਾਜ਼ ਹਿੱਤ ਉਨ੍ਹਾਂ ਨੇ ਬਿਨਾਂ ਰੁਕੇ ਸਫਰ ਕੀਤਾ। ਪੱਕੀ ਮੁਸਲਮਾਨ ਹੋਣ ਦੇ ਨਾਤੇ ਉਨ੍ਹਾਂ ਨੇ ਇਹ ਸਮਝ ਲਿਆ ਸੀ ਕਿ ਇਸਲਾਮ ਦਾ ਕਾਜ਼, ਜਿਸ ਹੱਦ ਤਕ ਇਹ ਮਨੁੱਖੀ ਜਤਨ ਉਤੇ ਨਿਰਭਰ ਕਰਦਾ ਹੈ, ਹਿੰਦੁਸਤਾਨ ਦੀ ਆਜ਼ਾਦੀ ਉਤੇ ਨਿਰਭਰ ਹੈ। ਉਨ੍ਹਾਂ ਨੇ ਏਡੇ ਹੀ ਵਿਸ਼ਵਾਸ ਨਾਲ ਇਹ ਵੀ ਸਮਝ ਲਿਆ ਸੀ ਕਿ ਹਿੰਦੁਸਤਾਨ ਦੀ ਆਜ਼ਾਦੀ ਹਿੰਦੂ-ਮੁਸਲਿਮ ਏਕੇ ਅਤੇ ਖੱਦਰ ਤੋਂ ਬਿਨਾਂ ਸੰਭਵ ਨਹੀਂ। ਇਸੇ ਲਈ ਉਨ੍ਹਾਂ ਨੇ ਨਿਰੰਤਰ ਤੌਰ ਤੇ ਏਕੇ ਦਾ ਪ੍ਰਚਾਰ ਕੀਤਾ ਜੋ ਉਨ੍ਹਾਂ ਲਈ ਇਕ ਤਰ੍ਹਾਂ ਦਾ ਧਰਮ ਬਣ ਚੁੱਕਿਆ ਹੋਇਆ ਸੀ। ਉਨ੍ਹਾਂ ਨੇ ਆਪਣੇ ਸਾਰੇ ਬਿਦੇਸ਼ੀ ਅਤੇ ਮਿੱਲ ਵਿਚ ਬਣੇ ਬਸਤਰ ਸੁੱਟ ਪਾਏ ਹੋਏ ਸਨ ਅਤੇ ਖੱਦਰ ਧਾਰਣ ਕਰ ਲਿਆ ਸੀ। ਮੌਲਾਨਾ ਮੁਹੰਮਦ ਅਲੀ ਦੱਸਦੇ ਹਨ ਕਿ ਉਨ੍ਹਾਂ ਦੀ ਮੌਤ ਉਤੇ ਉਨ੍ਹਾਂ ਨੂੰ ਕੇਵਲ ਖੱਦਰ ਦੇ ਬਸਤਰ ਹੀ ਪਹਿਨਾਏ ਜਾਣ। ਮੈਂ ਜਦੋਂ ਵੀ ਉਨ੍ਹਾਂ ਦੀ ਬੀਮਾਰ ਪੁਰਸੀ ਲਈ ਗਿਆ ਉਨ੍ਹਾਂ ਨੇ ਬੱਸ ਸਵਰਾਜ ਤੇ ਏਕੇ ਬਾਰੇ ਹੀ ਪੁੱਛਗਿੱਛ ਕੀਤੀ। ਇਸ ਪੁੱਛਗਿੱਛ ਪਿੱਛੋਂ ਸਦਾ ਦੁਆ ਕੀਤੀ ਜਾਂਦੀ ਕਿ ਰੱਬ ਹਿੰਦੂਆਂ ਤੇ ਮੁਸਲਮਾਨਾਂ ਨੂੰ ਅਕਲ ਬਖਸ਼ੇ, ਉਹ ਏਕੇ ਦੀ ਜ਼ਰੂਰਤ ਨੂੰ ਸਮਝਣ ਅਤੇ, ਖ਼ੁਦਾ ਆਪਣੇ ਰਹਿਮੋ ਕਰਮ ਸਦਕਾ ਸਵਰਾਜ ਦੀ ਸਥਾਪਤੀ ਹੁੰਦੀ ਵੇਖਣ ਤਕ ਉਨ੍ਹਾਂ ਨੂੰ ਯਾਦ ਰੱਖੇ। ਇਸ ਬਹਾਦਰ ਤੇ ਨੇਕ ਆਤਮਾ ਦੀ ਯਾਦ ਦੀ ਕਦਰ ਕਰਨ ਦਾ ਉੱਤਮ ਢੰਗ ਇਹੋ ਹੈ ਕਿ ਸਾਂਝੇ ਕਾਜ਼ ਲਈ ਉਨ੍ਹਾਂ ਦੀ ਲਗਨ ਦੀ ਅਸੀਂ ਰੀਸ ਕਰੀਏ। ਬਿਨਾਂ ਏਕੇ ਤੇ ਸਵਰਾਜ ਦੇ ਹਿੰਦੂ ਮਤ ਵੀ ਇਸਲਾਮ ਵਾਂਗ ਹੀ ਖਤਰੇ ਵਿਚ ਹੈ। ਕੀ ਇਸ ਮੁੱਢਲੇ ਤੱਥ ਨੂੰ ਸਮਝਣ ਲਈ ਹਿੰਦੂ ਤੇ ਮੁਸਲਮਾਨ ਬੀ-ਅੰਮਾਂ ਵਾਲੀ ਆਮ ਸੂਝ ਬੂਝ ਰੱਖਣਗੇ। ਰੱਬ ਉਨ੍ਹਾਂ ਦੀ ਆਤਮਾ ਨੂੰ ਸ਼ਾਂਤੀ ਬਖਸ਼ੇ ਅਤੇ ਅਲੀ ਭਰਾਵਾਂ ਨੂੰ ਉਹ ਕਾਰਜ ਜੋ ਉਨ੍ਹਾਂ ਨੂੰ ਸੌਂਪਿਆ ਗਿਆ ਹੈ, ਜਾਰੀ ਰੱਖਣ ਦੀ ਤਾਕਤ ਬਖਸ਼ੇ। ਮੈਂ ਉਸ ਪ੍ਰਭਾਵਸ਼ਾਲੀ ਤੇ ਗੰਭੀਰ ਝਾਕੀ ਦਾ ਵਰਣਨ ਵੀ ਜ਼ਰੂਰ ਕਰਨਾ ਚਾਹਾਂਗਾ ਜੋ ਮੈਨੂੰ ਬੀ-ਅੰਮਾਂ ਦੀ ਮੌਤ ਉਤੇ ਵੇਖਣ ਦਾ ਸੁਭਾਗ ਪ੍ਰਾਪਤ ਹੋਇਆ। ਇਹ ਸੁਣਦਿਆਂ ਹੀ ਕਿ ਜ਼ਿੰਦਗੀ ਉਨ੍ਹਾਂ ਨੂੰ ਛੱਡਦੀ ਜਾ ਰਹੀ ਹੈ, ਸਰੋਜਨੀ ਦੇਵੀ ਤੇ ਮੈਂ ਧਾਅ ਕੇ ਉਨ੍ਹਾਂ ਕੋਲ ਪਹੁੰਚੇ। ਪਰਿਵਾਰ ਦੇ ਅਨੇਕਾਂ ਜੀਆਂ ਵਿਚ ਘਿਰੇ ਹੋਏ ਸਨ ਉਹ, ਪਰਿਵਾਰ ਦੇ ਮਿੱਤਰ ਤੇ ਡਾਕਟਰ, ਡਾ. ਅਨਸਾਰੀ ਵੀ ਮੌਜੂਦ ਸਨ। ਮੈਂ ਕਿਸੇ ਨੂੰ ਡੁਸਕਦਿਆਂ ਨਹੀਂ ਸੁਣਿਆਂ। ਉਂਜ ਭਾਵੇਂ ਮੈਂ ਮੌਲਾਨਾ ਮੁਹੰਮਦ ਅਲੀ ਦੀਆਂ ਗਲ੍ਹਾਂ ਉਤੇ ਅੱਥਰੂ ਡਿੱਗਦੇ ਵੇਖੇ। ਬੜੇ ਭਾਈ ਬੜੀ ਮੁਸ਼ਕਿਲ ਨਾਲ ਆਪਣੇ ਆਪ ਤੇ ਕਾਬੂ ਪਾ ਰਹੇ ਸਨ, ਉਂਜ ਭਾਵੇਂ ਉਨ੍ਹਾਂ ਦੇ ਚਿਹਰੇ ਉਤੇ ਇਕ ਅਸਾਧਾਰਨ ਸੰਜੀਦਗੀ ਸੀ। ਉਹ ਸੱਭੇ ਅਲਾਹ ਅਲਾਹ ਬੋਲ ਰਹੇ ਸਨ। ਇਕ ਮਿੱਤਰ ਆਖਰੀ ਨਮਾਜ਼ ਅਦਾ ਕਰ ਰਿਹਾ ਸੀ। ਕਾਮਰੇਡ ਪ੍ਰੈੱਸ ਚੀ-ਅੰਮਾਂ ਦੇ ਕਮਰੇ ਦੇ ਲਾਗੇ ਕਰ ਕੇ ਹੀ ਸੀ। ਪਰ ਉਥੇ ਇਕ ਛਿਣ ਲਈ ਵੀ ਕੰਮ ਨਹੀਂ ਸੀ ਰੁਕਿਆ। ਨਾ ਹੀ ਮੌਲਾਨਾ ਨੇ ਖ਼ੁਦ ਆਪਣੇ ਸੰਪਾਦਕੀ ਕਰਤੱਵ ਵਿਚ ਕੋਈ ਵਿਘਨ ਪਾਇਆ ਸੀ। ਠੀਕ, ਕੋਈ ਜ਼ਰੂਰੀ ਸਰਬਜਨਕ ਫਰਜ਼ ਪਿੱਛੇ ਨਹੀਂ ਸੀ ਪਾਇਆ ਗਿਆ। ਮੌਲਾਨਾ ਸ਼ੌਕਤ

ਅਲੀ ਮੇਰੀ ਰਾਮਜਸ ਕਾਲਜ ਦੀ ਫੇਰੀ ਨੂੰ ਮੁਲਤਵੀ ਕਰਨ ਬਾਰੇ ਸੋਚ ਹੀ ਨਹੀਂ ਸਨ ਸਕਦੇ । ਅਤੇ ਇਕ ਚੰਗੇ ਸਿਪਾਹੀ ਵਾਂਗ ਉਹ ਮੁਜ਼ੱਫਰਨਗਰ ਦੇ ਹਿੰਦੂਆਂ ਨੂੰ ਦਿੱਤੇ ਆਪਣੇ ਵਚਨ ਉੱਤੇ ਕਾਇਮ ਰਹੇ, ਭਾਵੇਂ ਉਨ੍ਹਾਂ ਨੇ ਬੀ-ਅੰਮਾਂ ਦੀ ਮੌਤ ਤੋਂ ਕਰੀਬ-ਕਰੀਬ ਤੁਰੰਤ ਹੀ ਉਥੋਂ ਲਈ ਚੱਲ ਪੈਣਾ ਸੀ । ਇਹ ਸਭ ਕੁਝ ਉਵੇਂ ਹੀ ਸੀ, ਜਿਵੇਂ ਕਿ ਹੋਣਾ ਚਾਹੀਦਾ ਸੀ । ਜੀਵਨ ਤੇ ਮੌਤ ਦੋ ਵੱਖ ਵੱਖ ਗੱਲਾਂ ਨਹੀਂ ਹਨ । ਸਗੋਂ ਇਹ ਤਾਂ ਇਕ ਅਵਸਥਾ ਦੇ ਵੱਖ ਵੱਖ ਪੱਖ ਹਨ । ਇਨ੍ਹਾਂ ਵਿਚੋਂ ਇਕ ਉੱਤੇ ਦੁੱਖੀ ਹੋਣ ਦਾ ਉਵੇਂ ਹੀ ਕੋਈ ਕਾਰਨ ਨਹੀਂ ਜਿਵੇਂ ਦੂਜੇ ਉੱਤੇ ਖੁਸ਼ ਹੋਣ ਦਾ ।

**ਯੰਗ ਇੰਡੀਆ, 20-11-1924**

# 43. ਸ੍ਰੀ ਰਾਮਕ੍ਰਿਸ਼ਨ ਪਰਮਹੰਸ

ਰਾਮਕ੍ਰਿਸ਼ਨ ਪਰਮਹੰਸ ਦੇ ਜੀਵਨ ਦੀ ਵਾਰਤਾ ਅਮਲ[1] ਵਿਚ ਧਰਮ ਦੀ ਹੀ ਵਾਰਤਾ ਹੈ । ਉਨ੍ਹਾਂ ਦਾ ਜੀਵਨ ਰੱਬ ਨੂੰ ਰੂ-ਬਰੂ ਵੇਖ ਸਕਣ ਦੇ ਸਮਰੱਥ ਸਾਨੂੰ ਬਣਾ-ਉਂਦਾ ਹੈ । ਕੋਈ ਵੀ ਇਹ ਵਿਸ਼ਵਾਸ ਕੀਤੇ ਬਿਨਾਂ ਉਨ੍ਹਾਂ ਦੀ ਜੀਵਨ ਵਾਰਤਾ ਨਹੀਂ ਪੜ੍ਹ ਸਕਦਾ ਕਿ ਕੇਵਲ ਰੱਬ ਹੀ ਅਸਲੀ ਹੈ, ਤੇ ਬਾਕੀ ਸਭ ਮਾਇਆ ਹੈ । ਰਾਮਕ੍ਰਿਸ਼ਨ ਤਾਂ ਧਾਰਮਿਕਤਾ ਦਾ ਜਿਊਂਦਾ ਜਾਗਦਾ ਮੁਜੱਸਮਾ ਸਨ । ਉਨ੍ਹਾਂ ਦੇ ਵਚਨ ਐਵੇਂ ਕਿਸੇ ਵਿਦਵਾਨ ਦੇ ਹੀ ਕਥਨ ਨਹੀਂ ਸਗੋਂ ਇਹ ਤਾਂ ਜੀਵਨ ਪੁਸਤਕ ਦੇ ਪੰਨੇ ਹਨ । ਇਹ ਤਾਂ ਖ਼ੁਦ ਉਨ੍ਹਾ ਦੇ ਅਨੁਭਵਾਂ ਦਾ ਪ੍ਰਕਾਸ਼ ਰੂਪ ਹਨ । ਇਸੇ ਲਈ, ਪਾਠਕ ਉੱਤੇ ਅਜਿਹਾ ਪ੍ਰਭਾਵ ਛੱਡਦੇ ਹਨ ਜਿਸ ਦੀ ਮੁਜ਼ਾਹਮਤ ਉਹ ਕਰ ਹੀ ਨਹੀਂ ਸਕਦਾ । ਅੱਜ ਸ਼ੰਕਾਵਾਦ ਦੇ ਏਸ ਯੁੱਗ ਵਿਚ ਰਾਮਕ੍ਰਿਸ਼ਨ ਕਿਸੇ ਰੌਸ਼ਨ ਤੇ ਜਿਊਂਦੇ ਜਾਗਦੇ ਧਰਮ ਦੀ ਮਿਸਾਲ ਪੇਸ਼ ਕਰਦੇ ਹਨ ਜਿਸ ਤੋਂ ਲਖੂ-ਖਾ ਮਰਦਾਂ ਤੇ ਇਸਤ੍ਰੀਆਂ ਨੂੰ ਸਕੂਨ ਮਿਲਦਾ ਹੈ, ਨਹੀਂ ਤਾਂ ਉਨ੍ਹਾਂ ਨੇ ਕਿਸੇ ਆਤਮਕ ਰੋਸ਼ਨੀ ਤੋਂ ਬਿਨਾਂ ਹੀ ਜੀਣਾ-ਥੀਣਾ ਸੀ । ਰਾਮਕ੍ਰਿਸ਼ਨ ਦਾ ਜੀਵਨ ਅਹਿੰਸਾ ਦਾ ਇਕ ਅਨਾਤਮ-ਸਬਕ ਹੈ । ਉਨ੍ਹਾਂ ਦੇ ਪਿਆਰ ਦੀ ਕੋਈ ਭੂਗੋਲਿਕ ਜਾਂ ਕੋਈ ਹੋਰ ਸੀਮਾਂ ਨਹੀਂ ਸੀ । ਸ਼ਾਲਾ, ਉਨ੍ਹਾਂ ਦਾ ਰੱਬੀ ਪਿਆਰ ਸਭਨਾਂ ਲਈ ਪ੍ਰੇਰਨਾ ਸ੍ਰੋਤ ਬਣੇ ।......

---

1. ਸ੍ਰੀ ਰਾਮਕ੍ਰਿਸ਼ਨ ਪਰਮਹੰਸ ਦੇ ਜੀਵਨ ਦੀ ਭੂਮਿਕਾ, 12 ਦਸੰਬਰ 1924

# 44. ਸਰ ਸੁਰੇਂਦਰਨਾਥ ਬੈਨਰਜੀ

ਸਰ ਸੁਰੇਂਦਰਨਾਥ ਬੈਨਰਜੀ ਦੀ ਮੌਤ ਦੇ ਰੂਪ ਵਿਚ ਹਿੰਦੁਸਤਾਨੀ ਰਾਜਸੀ ਜੀਵਨ ਵਿਚੋਂ ਉਹ ਬੰਦਾ ਟੁਰ ਗਿਆ ਹੈ ਜਿਹੜਾ ਖ਼ੁਦ ਆਪਣੀ ਸ਼ਖ਼ਸੀਅਤ ਦੀ ਡੂੰਘੀ ਛਾਪ ਛਡ ਗਿਆ ਹੈ। ਕੀ ਹੋਇਆ ਜੇ ਪਿੱਛੇ ਜਿਹੇ ਦੇ ਵਕਤਾ ਵਿਚ ਨਵੇਂ ਆਦਰਸ਼ਾਂ ਤੇ ਆਸਾਂ ਉਮੰਗਾਂ ਨਾਲ ਉਹ ਪਿਛਵਾੜੇ ਹੱਟ ਗਏ ? ਸਾਡਾ ਵਰਤਮਾਨ ਸਾਡੇ ਬੀਤੇ ਦਾ ਸਿੱਟਾ ਹੁੰਦਾ ਹੈ। ਵਰਤਮਾਨ ਦੇ ਆਦਰਸ਼ ਅਤੇ ਆਸਾਂ-ਉਮੰਗਾਂ ਸਰ ਸੁਰੇਂਦਰ ਵਰਗੇ ਅਗਵਾਨੂੰਆਂ ਵਲੋਂ ਕੀਤੇ ਗਏ ਕੰਮ ਤੋਂ ਬਿਨਾਂ ਅਸੰਭਵ ਹੋਣੇ ਸਨ। ਉਹ ਵੀ ਸਮਾਂ ਸੀ ਜਦੋਂ ਵਿਦਿਆਰਥੀ ਜਗਤ ਨੇ ਉਨ੍ਹਾਂ ਦੀ ਉਪਾਸਨਾ ਕੀਤੀ, ਜਦੋਂ ਸਭਨਾਂ ਰਾਸ਼ਟਰੀ ਵਿਚਾਰ-ਵਟਾਂਦਰਿਆਂ ਵਿਚ ਉਨ੍ਹਾਂ ਦਾ ਸਲਾਹ ਮਸ਼ਵਰਾ ਅੱਤ ਜ਼ਰੂਰੀ ਸਮਝਿਆ ਜਾਂਦਾ ਸੀ। ਅਤੇ ਉਨ੍ਹਾਂ ਦੀ ਭਾਸ਼ਨਕਾਰੀ ਸ੍ਰੋਤਿਆਂ ਨੂੰ ਮੁਗਧ ਕਰ ਦਿੰਦੀ। ਬੰਗਾਲ ਦੀ ਵੰਡ ਦੇ ਉਤੇਜਕ ਦਿਨਾਂ ਨੂੰ ਯਾਦ ਕਰਨਾ ਪਰ ਇਸ ਦੇ ਸੰਬੰਧ ਵਿਚ ਸਰ ਸੁਰੇਂਦਰਨਾਥ ਦੀਆਂ ਵਿਲੱਖਣ ਸੇਵਾਵਾਂ ਨੂੰ ਸ਼ੁਕਰਾਨੇ ਤੇ ਮਾਣ ਨਾਲ ਨਾ ਸੋਚਣਾ ਅਸੰਭਵ ਹੈ। ਇਸ ਸਮੇਂ ਹੀ ਸਰ ਸੁਰੇਂਦਰਨਾਥ ਨੇ ਆਪਣੇ ਧੰਨਵਾਦੀ ਦੇਸਵਾਸੀਆਂ ਤੋਂ "ਸਰੰਡਰ ਨਾਟ" ਦਾ ਖ਼ਿਤਾਬ ਯੋਗ ਤੌਰ ਤੇ ਹਾਸਲ ਕੀਤਾ ਸੀ। ਵੰਡ ਸਮੇਂ ਦੇ ਕਾਲੇ ਤੋਂ ਕਾਲੇ ਦੌਰ ਵਿਚ, ਸਰ ਸੁਰੇਂਦਰ ਕਦੇ ਵੀ ਨਾ ਡੋਲੇ, ਕਦੇ ਵੀ ਨਿਰਾਸ ਨਾ ਹੋਏ। ਉਹ ਆਪਣੀ ਪੂਰੀ ਤਾਕਤ ਨਾਲ ਐਜੀਟੇਸ਼ਨ ਦੇ ਮੈਦਾਨ ਵਿਚ ਕੁੱਦ ਪਏ। ਉਨ੍ਹਾਂ ਦੇ ਉਤਸ਼ਾਹ ਨੇ ਪੂਰੇ ਬੰਗਾਲ ਨੂੰ ਜਗਾ, ਹਿਲਾ ਸੁੱਟਿਆ। ਉਨ੍ਹਾਂ ਦਾ ਇਹ ਇਰਾਦਾ ਪੱਕਾ ਸੀ ਕਿ ਉਹ "ਸਥਾਪਤ ਤਥਾ" ਨੂੰ ਅਸਥਾਪਤ ਕਰ ਕੇ ਹੀ ਰਹਿਣਗੇ। ਉਨ੍ਹਾਂ ਨੇ ਹੌਸਲੇ ਤੇ ਦ੍ਰਿੜ੍ਹਤਾ ਦੇ ਸੰਬੰਧ ਵਿਚ ਸਾਨੂੰ ਜ਼ਰੂਰੀ ਸਿਖਲਾਈ ਦਿੱਤੀ। ਉਨ੍ਹਾਂ ਨੇ ਸਾਨੂੰ ਹਾਕਮ ਤੋਂ ਨਾ ਡਰਨਾ ਸਿਖਾਇਆ। ਸਿਖਿਆ ਵਿਭਾਗ ਵਿਚ ਉਨ੍ਹਾਂ ਦਾ ਕੰਮ ਰਾਜਸੀ ਖੇਤਰ ਵਿਚ ਕੰਮ ਨਾਲੋਂ ਕੋਈ ਘੱਟ ਵਡਮੁੱਲਾ ਨਹੀਂ ਸੀ। ਰਿਪਨ ਕਾਲਜ ਰਾਹੀਂ ਹਜ਼ਾਰਾਂ ਨੌਜਵਾਨ ਉਨ੍ਹਾਂ ਦੇ ਸਿੱਧੇ ਪ੍ਰਭਾਵ ਹੇਠ ਆਏ ਅਤੇ ਆਪਣੀ ਉਦਾਰਵਾਦੀ ਸਿਖਿਆ ਪ੍ਰਾਪਤ ਕੀਤੀ। ਆਪਣੀਆਂ ਬਾਕਾਇਦਾ ਆਦਤਾਂ ਸਦਕਾ ਉਨ੍ਹਾਂ ਨੂੰ ਸਿਹਤ, ਬਲ, ਅਤੇ ਹਿੰਦੁਸਤਾਨ ਲਈ, ਲੰਮਾ ਜੀਵਨ ਨਸੀਬ ਹੋਏ। ਉਨ੍ਹਾਂ ਦੇ ਮਾਨਸਿਕ ਗੁਣ ਆਖਰੀ ਛਿਣ ਤਕ ਨਿਰਹਾਨੀ ਰਹੇ। ਆਪਣੇ ਸੱਤਰ੍ਹਵੇਂ ਵਰ੍ਹੇ ਵਿਚ ਆਪਣੇ ਪੱਤਰ "ਬੰਗਾਲੀ" ਦੀ ਸੰਪਾਦਕੀ ਮੁੜ ਸੰਭਾਲਣ ਲਈ ਕਿਸੇ ਥੋੜ੍ਹੇ ਹੌਸਲੇ ਦੀ ਲੋੜ ਨਹੀਂ। ਅਸਲ ਵਿਚ, ਆਪਣੇ ਮਾਨਸਕ ਬਲ ਅਤੇ ਭੌਤਿਕ ਸਮਰੱਥਾ ਦਾ ਉਨ੍ਹਾਂ ਨੂੰ ਏਡਾ ਭਰੋਸਾ ਸੀ ਕਿ ਉਨ੍ਹਾਂ ਨੇ ਮੈਨੂੰ ਆਖਿਆ, ਜਦੋਂ ਮੈਨੂੰ ਦੋ ਮਹੀਨੇ ਹੋਏ ਉਨ੍ਹਾਂ ਨੂੰ ਬੈਰਕਪੁਰ ਵਿਖੇ ਮਿਲਣ ਦਾ ਸੁਭਾਗ ਪ੍ਰਾਪਤ ਹੋਇਆ, ਕਿ ਉਨ੍ਹਾਂ ਨੂੰ ਆਸ ਹੈ

ਉਹ ਘੱਟੋ ਘੱਟ 91 ਵਰ੍ਹੇ ਦੀ ਉਮਰ ਭੋਗਣਗੇ, ਜਿਸ ਪਿੱਛੋਂ ਉਹ ਜਿਉਂਦੇ ਨਹੀਂ ਰਹਿਣਾ ਚਾਹੁਣਗੇ, ਕਿਉਂ ਜੁ ਉਸ ਤੋਂ ਮਗਰੋਂ ਉਨ੍ਹਾਂ ਦੀ ਮਾਨਸਕ ਸ਼ਕਤੀ ਬਹੁਤਾ ਚਿਰ ਕਾਇਮ ਨਹੀਂ ਰਹਿ ਸਕਣ ਲੱਗੀ। ਪਰ ਬਿੱਧ ਮਾਤਾ ਨੂੰ ਕੁਝ ਹੋਰ ਹੀ ਮਨਜ਼ੂਰ ਸੀ। ਉਨ੍ਹਾਂ ਨੂੰ ਬਿਨਾਂ ਨੋਟਿਸ ਸਾਥੋਂ ਖੋਹ ਲਿਆ ਗਿਆ। ਕਿਉਂਜੁ ਕਿਸੇ ਨੂੰ ਵੀ ਇਸਤਰ੍ਹਾਂ ਚਾਣਚੱਕ ਮੌਤ ਦੀ ਆਸ ਤਕ ਨਹੀਂ ਸੀ। 6 ਤਰੀਕ, ਵੀਰਵਾਰ ਦੀ ਸਵੇਰ ਤਕ ਉਨ੍ਹਾਂ ਨੇ ਮਰਨ ਬਾਰੇ ਕੋਈ ਚਿੰਨ੍ਹ ਨਹੀਂ ਸੀ ਪ੍ਰਗਟਾਇਆ। ਪਰ ਉਹ ਦੇਹ ਸਮੇਤ ਸਾਡੇ ਕੋਲ ਭਾਵੇਂ ਮੌਜੂਦ ਨਹੀਂ ਹਨ, ਦੇਸ਼ ਹਿੱਤ ਉਨ੍ਹਾਂ ਦੀਆਂ ਸੇਵਾਵਾਂ ਕਦੇ ਵੀ ਭੁਲਾਈਆਂ ਨਹੀਂ ਜਾਣਗੀਆਂ। ਉਨ੍ਹਾਂ ਨੂੰ ਆਧੁਨਿਕ ਹਿੰਦੁਸਤਾਨ ਦੇ ਇਕ ਨਿਰਮਾਤਾ ਵਜੋਂ ਸਦਾ ਯਾਦ ਕੀਤਾ ਜਾਵੇਗਾ।

**ਯੰਗ ਇੰਡੀਆ, 13-8-1925**

# 45. ਦੇਸ਼ਬੰਧੂ ਚਿਤਰੰਜਨ ਦਾਸ

## I

ਕਲ੍ਹ ਕਲਕੱਤਾ ਨੇ ਵਿਖਾਇਆ ਕਿ ਦੇਸ਼ਬੰਧੂ ਨੂੰ ਬੰਗਾਲ ਉਤੇ ਹੀ ਨਹੀਂ ਸਗੋਂ ਹਿੰਦੁਸਤਾਨ ਉਤੇ ਕੇਡਾ ਪ੍ਰਭਾਵ ਹਾਸਲ ਸੀ। ਬੰਬਈ ਵਾਂਗ ਕਲਕੱਤਾ ਵੀ ਕਾਸਮੋ-ਪਾਲੀਟਨ ਅਰਥਾਤ ਸਰਬ ਸਾਂਝਾ ਹੈ। ਇਥੇ ਸਭਨਾਂ ਪ੍ਰਾਂਤਾਂ ਦੇ ਲੋਕ ਵੱਸਦੇ ਹਨ। ਅਤੇ ਇਹ ਸੱਭੇ ਲੋਕ ਹੀ ਬੰਗਾਲੀਆਂ ਵਜੋਂ ਇਸ ਜਲੂਸ ਵਿਚ ਦਿਲੋਂ ਮਨੋਂ ਸ਼ਾਮਲ ਸਨ। ਹਿੰਦ ਦੇ ਕੋਨੇ ਕੋਨੇ ਤੋਂ ਆ ਰਹੇ ਤਾਰ ਉਨ੍ਹਾਂ ਦੀ ਕੁਲ ਹਿੰਦ ਲੋਕ-ਪ੍ਰਿਅਤਾ ਦੇ ਤੱਥ ਉਤੇ ਜ਼ੋਰ ਦਿੰਦੇ ਹਨ।

ਆਪਣੀ ਕ੍ਰਿਤੱਗਤਾ ਲਈ ਉੱਘੇ ਲੋਕਾਂ ਨੇ ਇਵੇਂ ਹੀ ਵਰਤਣਾ ਸੀ। ਤੇ ਉਹ ਇਹਦੇ ਹੱਕਦਾਰ ਸਨ। ਉਨ੍ਹਾਂ ਦੀ ਕੁਰਬਾਨੀ ਮਹਾਨ ਹੈ। ਉਨ੍ਹਾਂ ਦੀ ਸ਼ਖਾਵਤ ਦੀ ਕੋਈ ਹੱਦ ਹੀ ਨਹੀਂ ਸੀ। ਉਨ੍ਹਾਂ ਦਾ ਮੁਹੱਬਤੀ ਹੱਥ ਸਭਨਾਂ ਲਈ ਖੁੱਲ੍ਹਾ ਸੀ। ਉਹ ਬੇਤਹਾਸ਼ਾ ਦਾਨ ਕਰਦੇ ਸਨ, ਤੇ ਪਿੱਛੇ ਜਿਹੇ ਇਕ ਦਿਨ, ਜਦੋਂ ਮੈਂ ਸਹਿਜੇ ਆਖਿਆ ਕਿ ਹੋ ਸਕਦਾ ਹੈ ਉਨ੍ਹਾਂ ਤੋਂ ਵਿਤਕਰਾ ਹੋ ਜਾਂਦਾ ਹੋਵੇ ਤਾਂ ਉਹ ਤੁਰੰਤ ਹੀ ਬੋਲੇ, "ਮੈਂ ਨਹੀਂ ਸਮਝਦਾ ਕਿ ਮੈਨੂੰ ਆਪਣੀ ਵਿਵੇਕਹੀਣਤਾ ਤੋਂ ਹਾਨੀ ਪਹੁੰਚੀ ਹੋਵੇ।" ਉਨ੍ਹਾਂ ਦਾ ਖਾਣੇ ਦਾ ਮੇਜ਼ ਰਾਜੇ ਅਤੇ ਰੰਕ ਦੋਹਾਂ ਲਈ ਪਰੋਸਿਆ ਰਹਿੰਦਾ। ਉਹ ਤਾਂ ਹਰ ਪੀੜਿਤ ਲਈ ਦਰਦ ਰੱਖਦੇ ਸਨ। ਭਲਾ ਪੂਰੇ ਬੰਗਾਲ ਵਿਚ ਕਿਹੜਾ ਨੌਜਵਾਨ ਹੈ ਜਿਹੜਾ ਕਿਸੇ ਨਾ ਕਿਸੇ ਰੂਪ ਵਿਚ ਦੇਸ਼ਬੰਧੂ ਦੀ ਕ੍ਰਿਤੱਗਤਾ ਲਈ ਰਿਣੀ ਨਾ ਹੋਵੇ? ਉਨ੍ਹਾਂ ਦੀ ਬੇਮਿਸਾਲ ਕਾਨੂੰਨੀ ਸਮਰੱਥਾ ਵੀ ਗ਼ਰੀਬਾਂ ਲਈ ਹਾਜ਼ਰ ਸੀ। ਮੈਂ ਸਮਝਦਾ

ਹਾਂ ਕਿ ਉਨ੍ਹਾਂ ਨੇ, ਜੇ ਸਭਨਾਂ ਰਾਜਸੀ ਕੈਦੀਆਂ ਦਾ ਨਹੀਂ ਵੀ ਤਾਂ ਬਹੁਤ ਸਾਰਿਆਂ ਦਾ ਮੁਫ਼ਤ ਮੁਕੱਦਮਾ ਲੜਿਆ। ਉਹ ਪੰਜਾਬ ਸੰਬੰਧੀ ਤਹਿਕੀਕਾਤ ਲਈ ਗਏ ਅਤੇ ਆਪਣਾ ਖਰਚਾ ਪੱਲਿਉਂ ਕੀਤਾ। ਉਨ੍ਹੀਂ ਦਿਨੀਂ ਉਹ ਸ਼ਾਹਾਨਾ ਠਾਠ-ਬਾਠ ਨਾਲ ਰਹਿੰਦੇ ਸਨ। ਉਨ੍ਹਾਂ ਤੋਂ ਹੀ ਮੈਂ ਜਾਣਿਆਂ ਕਿ ਪੰਜਾਬ ਵਿਚ ਆਪਣੇ ਕਿਆਮ ਦੇ ਦੌਰਾਨ ਉਨ੍ਹਾਂ ਨੇ 50,000 ਰੁਪਏ ਖਰਚੇ। ਉਨ੍ਹਾਂ ਦੀ ਮਦਦ ਚਾਹੁਣ ਵਾਲੇ ਸਭਨਾਂ ਲਈ ਹੀ ਉਨ੍ਹਾਂ ਦਾ ਦਿਲ ਬੜਾ ਵਿਸ਼ਾਲ ਸੀ, ਇਸੇ ਸਦਕਾ ਉਹ ਲਖ੍ਹ-ਖਾ ਨੌਜਵਾਨਾਂ ਦੇ ਦਿਲਾਂ ਦੇ ਮੰਨੇ ਪਰਮੰਨੇ ਹਾਕਮ ਬਣ ਗਏ।

ਜੇਡੇ ਸਖੀ ਓਡੇ ਹੀ ਨਿਡਰ। ਅੰਮ੍ਰਿਤਸਰ ਵਿਖੇ ਉਨ੍ਹਾਂ ਦੀਆਂ ਤੂਫਾਨੀ ਤਕਰੀਰਾਂ ਸੁਣ ਕੇ ਸਾਹ ਰੁਕ ਜਾਂਦਾ ਸੀ। ਉਹ ਆਪਣੇ ਦੇਸ਼ ਦੀ ਤੁਰੰਤ ਮੁਕਤੀ ਚਾਹੁੰਦੇ ਸਨ। ਉਹ ਇਕ ਅੱਖਰ ਦੀ ਤਬਦੀਲੀ ਜਾਂ ਉਹਦੇ ਹਟਾਏ ਜਾਣ ਨੂੰ ਸਹਿਨ ਨਹੀਂ ਸਨ ਕਰਦੇ। ਇਸ ਕਰਕੇ ਨਹੀਂ ਕਿ ਉਹ ਵਿਵੇਕਹੀਣ ਸਨ, ਸਗੋਂ ਇਸ ਕਰਕੇ ਕਿ ਉਹ ਆਪਣੇ ਦੇਸ਼ ਨੂੰ ਬਹੁਤ ਹੀ, ਓੜਕਾਂ ਦਾ ਪਿਆਰ ਕਰਦੇ ਸਨ। ਇਹਦੇ ਲਈ ਉਨ੍ਹਾਂ ਨੇ ਆਪਣਾ ਜੀਵਨ ਦੇ ਦਿੱਤਾ। ਉਹ ਓੜਕਾਂ ਦੀਆਂ ਸ਼ਕਤੀਆਂ ਨੂੰ ਕੰਟਰੋਲ ਕਰਦੇ ਸਨ। ਉਨ੍ਹਾਂ ਨੇ ਆਪਣੀ ਪ੍ਰਬਲ ਲਗਨ ਤੇ ਸਾਬਤ-ਕਦਮੀ ਸਦਕਾ ਆਪਣੀ ਪਾਰਟੀ ਨੂੰ ਤਾਕਤਵਰ ਬਣਾਇਆ। ਪਰ ਸ਼ਕਤੀ ਦੀ ਇਸ ਤਰ੍ਹਾਂ ਦੀ ਓੜਕਾਂ ਦੀ ਵਰਤੋਂ ਉਨ੍ਹਾਂ ਲਈ ਜਾਨ ਲੇਵਾ ਸਿੱਧ ਹੋਈ। ਇਹ ਤਾਂ ਜਾਣ ਬੁਝ ਕੇ ਕੀਤੀ ਗਈ ਕੁਰਬਾਨੀ ਸੀ। ਇਹ ਸ੍ਰੇਸ਼ਟ ਸੀ।

ਫਰੀਦਪੁਰ ਉਨ੍ਹਾਂ ਦੀ ਦਿਗ ਵਿਜੈ ਸੀ। ਉਨ੍ਹਾਂ ਦਾ ਕਥਨ ਉਨ੍ਹਾਂ ਦੀ ਸ੍ਰੇਸ਼ਟਤਮ ਵਿਵੇਕਸ਼ੀਲਤਾ ਅਤੇ ਰਾਜਸੀ ਸੂਝ ਬੂਝ ਦਾ ਪ੍ਰਗਟਾਓ ਸੀ। ਇਹ ਉਨ੍ਹਾਂ ਵਲੋਂ ਵਿਚਾਰ-ਸ਼ੀਲ ਤੇ ਨਿਰਣੇਕਾਰੀ ਤਰ੍ਹਾਂ ਹਿੰਦੁਸਤਾਨ ਵਾਸਤੇ ਇਕੋ ਇਕ ਨੀਤਕ ਵਜੋਂ ਅਤੇ ਇਸੇ ਲਈ, ਰਾਜਸੀ ਮਤ ਵਜੋਂ ਅਹਿੰਸਾ ਦਾ ਅੰਤਿਮ ਰੂਪ ਵਿਚ (ਜਿਵੇਂ ਕਿ ਉਨ੍ਹਾਂ ਨੇ ਮੈਨੂੰ ਦੱਸਿਆ) ਪਰਵਾਨਿਆ ਜਾਣਾ ਸੀ।

ਪੰਡਤ ਮੋਤੀ ਲਾਲ ਨਹਿਰੂ ਅਤੇ ਮਹਾਰਾਸ਼ਟਰ ਦੇ ਅਨੁਸ਼ਾਸਨ-ਬਧ ਆਗੂ ਮੈਂਬਰਾਂ ਨਾਲ ਮਿਲ ਕੇ ਸਿਫ਼ਰ ਵਿਚੋਂ ਸ਼ਾਨਦਾਰ ਤੇ ਵਧਦੀ ਫੁਲਦੀ ਸਵਰਾਜ ਪਾਰਟੀ ਦਾ ਨਿਰਮਾਣ ਕਰਕੇ ਦੇਸ਼ਬੰਧੂ ਨੇ ਆਪਣੀ ਦ੍ਰਿੜ੍ਹਤਾ, ਮੌਲਿਕਤਾ, ਵਿਉਂਤਕਾਰੀ ਦਾ ਅਤੇ ਇਕ ਵਾਰ ਨਿਰਣਾ ਕਰ ਲੈਣ ਪਿੱਛੋਂ ਜੋ ਕੰਮ ਕੀਤਾ ਜਾਣ ਵਾਲਾ ਹੈ, ਉਹ ਸਹੀ ਹੈ, ਨਤੀਜਿਆਂ ਲਈ ਘ੍ਰਿਣਾ ਵਿਅਕਤ ਕੀਤੇ। ਅਤੇ ਅੱਜ ਸਵਰਾਜ ਪਾਰਟੀ ਇਕ ਜੁੱਟਵੀਂ ਤੇ ਚੰਗੇ ਜ਼ਬਤ ਵਾਲੀ ਜਥੇਬੰਦੀ ਹੈ। ਕੌਂਸਲ ਪ੍ਰਵੇਸ਼ ਬਾਰੇ ਮੇਰੇ ਮਤਭੇਦ ਬੁਨਿਆਦੀ ਹਨ, ਪਰ ਸਰਕਾਰ ਨੂੰ ਪਰੇਸ਼ਾਨ ਕਰਨ ਅਤੇ ਉਹਨੂੰ ਦੋਸ਼ੀ ਠਹਿਰਾਉਣ ਦੇ ਮਤਲਬ ਲਈ ਮੈਂ ਕੌਂਸਲ ਪ੍ਰਵੇਸ਼ ਦੀ ਲਾਹੇਵੰਦੀ ਨੂੰ ਕਦੇ ਵੀ ਸੰਦੇਹ ਨਾਲ ਨਹੀਂ ਵੇਖਿਆ। ਇਸ ਪਾਰਟੀ ਵਲੋਂ ਕੌਂਸਲਾਂ ਵਿਚ ਕੀਤੇ ਗਏ ਕੰਮ ਦੀ ਮਹਾਨਤਾ ਤੋਂ ਕੋਈ ਇਨਕਾਰ ਨਹੀਂ ਕਰ ਸਕਦਾ। ਅਤੇ ਇਹਦੇ ਲਈ ਸਿਹਰਾ ਸਭ ਤੋਂ ਵੱਧ ਦੇਸ਼ ਬੰਧੂ ਦੇ ਸਿਰ ਬੱਝਦਾ ਹੈ। ਮੈਂ ਆਪਣੀਆਂ ਖੁੱਲ੍ਹੀਆਂ ਅੱਖਾਂ ਨਾਲ ਉਸ ਨਾਲ ਪੈਕਟ ਕੀਤਾ। ਤੇ ਮੈਂ ਉਦੋਂ ਤੋਂ ਪਾਰਟੀ ਦੀ ਸਹਾਇਤਾ ਲਈ ਆਪਣੀ ਤੁੱਛ ਵਾਹ ਲਾਈ ਹੈ। ਦੇਸ਼ਬੰਧੂ

ਦੀ ਮੌਤ ਕਾਰਨ ਪਾਰਟੀ ਦਾ ਅੰਗ ਪਾਲਣ ਸੰਬੰਧੀ ਹੁਣ ਜਦੋਂ ਆਗੂ ਟੁਰ ਗਿਆ ਹੈ, ਮੇਰੇ ਕਰਤੱਵ ਨੂੰ ਦੂਣਾ ਕਰਦੀ ਹੈ। ਮੈਂ ਜਦੋਂ ਮਦਦ ਦੇ ਸਮਰੱਥ ਨਾ ਵੀ ਹੋਇਆ, ਇਸ ਦੀ ਉੱਨਤੀ ਦਾ ਬਾਧਕ ਬਣਨ ਲਈ ਕੁਝ ਨਹੀਂ ਕਰਾਂਗਾ।

ਪਰ ਮੈਂ ਫਰੀਦਪੁਰ ਵਾਲੀ ਤਕਰੀਰ ਵੱਲ ਪਰਤਦਾ ਹਾਂ। ਐਕਟਿੰਗ ਵਾਇਸਰਾਏ ਵਲੋਂ ਸ੍ਰੀਮਤੀ ਬਸੰਤੀ ਦੇਵੀ ਦਾਸ ਨੂੰ ਸੋਗ ਸੁਨੇਹਾ ਭੇਜੇ ਜਾਣ ਦੀ ਸੁਸ਼ੀਲਤਾ ਦੀ ਰਾਸ਼ਟਰ ਕਦਰ ਕਰੇਗਾ। ਐਂਗਲੋ-ਇੰਡੀਅਨ ਪ੍ਰੈੱਸ ਨੇ ਮਰਹੂਮ ਦੀ ਯਾਦ ਨੂੰ ਜੋ ਨਿੱਘੀ ਸ਼ਰਧਾਂਜਲੀ ਭੇਟ ਕੀਤੀ ਹੈ, ਉਹਨੂੰ ਮੈਂ ਸ਼ੁਕਰਾਨੇ ਨਾਲ ਵੇਖਦਾ ਹਾਂ। ਫਰੀਦਪੁਰ ਵਾਲੀ ਤਕਰੀਰ ਨੇ ਆਪਣੀ ਪਾਰਦਰਸ਼ੀ ਸੁਹਿਰਦਤਾ ਸਦਕਾ ਬਹੁਤੇ ਅੰਗ੍ਰੇਜ਼ਾਂ ਨੂੰ ਪ੍ਰਭਾਵਤ ਕੀਤਾ ਜਾਪਦਾ ਹੈ। ਮੈਨੂੰ ਤੌਖਲਾ ਹੈ ਕਿ ਇਸ ਮੌਤ ਦਾ ਭੋਗ ਨਿਰੀ ਸੁਸ਼ੀਲਤਾ ਦੇ ਵਿਖਾਲੇ ਨਾਲ ਹੀ ਨਾ ਪੈ ਜਾਵੇ। ਫਰੀਦਪੁਰ ਵਾਲੀ ਤਕਰੀਰ ਪਿੱਛੇ ਇਕ ਮਹਾਨ ਮਨੋਰਥ ਹੈ। ਇਹ ਉਨ੍ਹਾਂ ਐਂਗਲੋ-ਇੰਡੀਅਨ ਮਿੱਤਰਾਂ ਨੂੰ ਖੁਲ੍ਹਦਿਲੀ ਨਾਲ ਹੁੰਗਾਰਾ ਭਰਦੀ ਹੈ ਜਿਹੜੇ ਚਾਹੁੰਦੇ ਸਨ ਕਿ ਇਹ ਮਹਾਨ ਦੇਸ਼ਭਗਤ ਆਪਣੀ ਪੁਜ਼ੀਸ਼ਨ ਸਪੱਸ਼ਟ ਕਰੇ ਅਤੇ ਪਹਿਲਾਂ ਨੇੜੇ ਢੁੱਕੇ। ਉਨ੍ਹਾਂ ਨੇ ਇਸ ਤਰ੍ਹਾਂ ਕੀਤਾ। ਮੌਤ ਦੇ ਬੇਰਹਿਮ ਹੱਥ ਨੇ ਇਹ ਸਾਰਥਕ ਹਰਕਤ ਕਰਨ ਵਾਲੇ ਨੂੰ ਸਾਥੋਂ ਖੋਹ ਲਿਆ ਹੈ। ਪਰ ਮੈਂ ਉਨ੍ਹਾਂ ਅੰਗ੍ਰੇਜ਼ਾਂ ਨੂੰ ਯਕੀਨ ਦਿਵਾਉਣਾ ਚਾਹੁੰਦਾ ਹਾਂ ਜਿਨ੍ਹਾਂ ਨੂੰ ਅਜੇ ਵੀ ਦੇਸ਼ਬੰਧੂ ਦੇ ਮੰਤਵਾਂ ਬਾਰੇ ਸੰਦੇਹ ਹੋਵੇ, ਕਿ ਆਪਣੇ ਪੂਰੇ ਦਾਰਜੀਲਿੰਗ ਕਿਆਮ ਦੇ ਦੌਰਾਨ ਮੈਨੂੰ ਜਿਸ ਗੱਲ ਨੇ ਸਭ ਤੋਂ ਬਹੁਤਾ ਸ਼ਕਤੀਸ਼ਾਲੀ ਤਰ੍ਹਾਂ ਟੁੰਬਿਆ ਹੈ, ਉਹ ਇਸ ਕਥਨ ਬਾਰੇ ਉਨ੍ਹਾਂ ਦੀ ਪੂਰਨ ਸੁਹਿਰਦਤਾ ਸੀ। ਕੀ ਇਸ ਸ਼ਾਨਦਾਰ ਮੌਤ ਨੂੰ ਜ਼ਖਮਾਂ ਤੇ ਮਲ੍ਹਮ ਲਾਉਣ ਲਈ ਅਤੇ ਬੇਭਰੋਸਗੀ ਨੂੰ ਭੁੱਲ ਜਾਣ ਲਈ ਵਰਤਿਆ ਜਾ ਸਕਦਾ ਹੈ? ਮੈਂ ਸਾਦ-ਮੁਰਾਦਾ ਜਿਹਾ ਸੁਝਾਓ ਦਿੰਦਾ ਹਾਂ। ਕੀ ਸਰਕਾਰ, ਚਿਤਰੰਜਨ ਦਾਸ ਦੀ ਯਾਦ ਦੇ ਸਤਿਕਾਰ ਵਜੋਂ, ਜਿਹੜੇ ਇਸ ਕਾਜ਼ ਦੀ ਵਕਾਲਤ ਕਰਨ ਲਈ ਸਾਡੇ ਵਿਚਕਾਰ ਮੌਜੂਦ ਨਹੀਂ ਰਹੇ, ਰਾਜਸੀ ਕੈਦੀਆਂ ਨੂੰ ਰਿਹਾ ਕਰੇਗੀ, ਜਿਨ੍ਹਾਂ ਦੀ ਬੇਗੁਨਾਹੀ ਸੰਬੰਧੀ ਉਨ੍ਹਾਂ ਨੇ ਰੋਸ ਪ੍ਰਗਟਾਇਆ ਸੀ? ਮੈਂ ਬੇਗੁਨਾਹੀ ਦੇ ਆਧਾਰ ਉਤੇ ਉਨ੍ਹਾਂ ਦੀ ਰਿਹਾਈ ਦੀ ਮੰਗ ਨਹੀਂ ਕਰ ਰਿਹਾ। ਹੋ ਸਕਦਾ ਹੈ ਸਰਕਾਰ ਕੋਲ ਉਨ੍ਹਾਂ ਦੇ ਅਪਰਾਧ ਸੰਬੰਧੀ ਵਧੀਆ ਸਬੂਤ ਹੋਵੇ। ਮੈਂ ਤਾਂ ਬੱਸ ਮਰਹੂਮ ਨੂੰ ਸ਼ਰਧਾਂਜਲੀ ਵਜੋਂ ਅਤੇ ਬਿਨਾਂ ਤਅੱਸਬ ਦੇ ਉਨ੍ਹਾਂ ਦੀ ਰਿਹਾਈ ਮੰਗਦਾ ਹਾਂ। ਜੇ ਸਰਕਾਰ ਹਿੰਦੁਸਤਾਨੀ ਲੋਕ ਰਾਏ ਨੂੰ ਪਤਿ-ਆਉਣ ਲਈ ਕੁਝ ਕਰਨ ਦੀ ਚਾਹਵਾਨ ਹੈ ਤਦ ਇਨ੍ਹਾਂ ਕੈਦੀਆਂ ਨੂੰ ਰਿਹਾ ਕਰਨ ਨਾਲੋਂ ਵਧੇਰੇ ਉਚਿਤ ਸਮਾਂ ਅਤੇ ਸੁਖਾਵੇਂ ਵਾਤਾਵਰਣ ਸੰਬੰਧੀ ਬਿਹਤਰ ਆਰੰਭ ਹੋਰ ਕੋਈ ਨਹੀਂ ਹੋਣ ਲੱਗਾ। ਮੈਂ ਅਮਲੀ ਤੌਰ ਤੇ ਪੂਰੇ ਬੰਗਾਲ ਵਿਚ ਘੁੰਮਿਆਂ ਹਾਂ। ਇਸ ਗੱਲੇ ਜ਼ਰੂਰੀ ਨਹੀਂ ਕਿ ਸਵਰਾਜਿਸਟ ਹੀ, ਸਰਬਜਨਕ ਭਾਵਨਾ ਦੁੱਖੀ ਹੈ। ਸ਼ਾਲਾ, ਜਿਹੜੀ ਅੱਗ ਨੇ ਕੱਲ੍ਹ ਦੇਸ਼ਬੰਧੂ ਦੇ ਨਾਸ਼ਵਾਨ ਭਾਗ ਨੂੰ ਸਾੜਿਆ, ਉਹ ਬੇ-ਭਰੋਸਗੀ ਸੰਦੇਹ ਅਤੇ ਡਰ ਨੂੰ ਵੀ ਸਾੜ ਸੁੱਟੇ, ਫੇਰ ਸਰਕਾਰ, ਜੇ ਉਹ ਚਾਹੇ ਤਾਂ ਇਕ ਕਾਨਫਰੰਸ ਬੁਲਾ ਸਕਦੀ ਹੈ ਤਾਂ ਜੁ ਹਿੰਦੁਸਤਾਨੀ ਮੰਗ ਦੀ ਪੂਰਤੀ ਲਈ, ਇਹ ਜੋ ਕੁਝ ਵੀ ਹੋਵੇ, ਵਧੀਆ ਢੰਗ ਸੋਚ ਸਕੇ।

ਪਰ, ਜੇ ਸਰਕਾਰ ਨੇ ਆਪਣਾ ਹਿੱਸਾ ਅਦਾ ਕਰਨਾ ਹੈ, ਤਾਂ ਅਸਾਂ ਵੀ ਆਪਣਾ ਹਿੱਸਾ ਅਦਾ ਕਰਨਾ ਹੋਵੇਗਾ। ਅਸੀਂ ਇਹ ਵਿਖਾਉਣ ਦੇ ਸਮਰੱਥ ਹੋਈਏ ਕਿ ਸਾਡਾ ਸ਼ੋਅ ਇਕ ਪੁਰਖਾ ਹੀ ਨਹੀਂ ਹੈ। ਸ੍ਰੀ ਵਿੰਸਟਨ ਚਰਚਿਲ ਦੇ ਸ਼ਬਦਾਂ ਵਿਚ ਜੋ ਜੰਗ ਦੇ ਵੇਲੇ ਬੋਲੇ, ਅਸੀਂ ਇਹ ਕਹਿ ਸਕੀਏ : "ਆਮ ਵਰਗਾ ਕਾਰੋਬਾਰ"। ਸਵਰਾਜ ਪਾਰਟੀ ਦਾ ਤੁਰੰਤ ਹੀ ਮੁੜ ਨਿਰਮਾਣ ਕੀਤਾ ਜਾਵੇ। ਇਥੋਂ ਤਕ ਕਿ ਪੰਜਾਬ ਦੇ ਹਿੰਦੂ ਤੇ ਮੁਸਲਮਾਨ ਵੀ ਇਸ "ਅਚਿੰਤੀ ਬਿੱਜ" ਦੇ ਸਾਹਮਣੇ ਆਪਣੇ ਝਗੜੇ ਭੁੱਲ ਗਏ ਜਾਪਦੇ ਹਨ। ਕੀ ਦੋਵੇਂ ਪਾਰਟੀਆਂ ਏਡੀਆਂ ਮਜ਼ਬੂਤ ਤੇ ਸਿਆਣੀਆਂ ਮਹਿਸੂਸ ਕਰਦੀਆਂ ਹਨ ਕਿ ਆਪਣੀਆਂ ਸਫ਼ਾਂ ਜੋੜ ਸਕਣ ? ਦੇਸ਼ਬੰਧੂ ਹਿੰਦੂ ਮੁਸਲਿਮ ਏਕੇ ਵਿਚ ਵਿਸ਼ਵਾਸ ਰੱਖਦੇ ਸਨ ਅਤੇ ਇਸ ਦੇ ਪ੍ਰੇਮੀ ਸਨ। ਉਨ੍ਹਾਂ ਨੇ ਅਤਿ ਅਜ਼ਮਾਇਸ਼ੀ ਹਾਲਾਤ ਵਿਚ ਵੀ ਹਿੰਦੂਆਂ ਤੇ ਮੁਸਲਮਾਨਾਂ ਨੂੰ ਇਕੱਠਿਆਂ ਰੱਖਿਆ। ਕੀ ਅਰਥੀ ਦੀ ਅਗਨੀ ਸਾਡੇ ਪਾੜੇ ਨੂੰ ਮੇਲ ਸਕਦੀ ਹੈ ? ਪਰ ਸ਼ਾਇਦ ਇਸ ਦੀ ਭੂਮਿਕਾ ਵਜੋਂ ਸਭਨਾਂ ਧਿਰਾਂ ਨੂੰ ਇਕ ਸਾਂਝੇ ਪਲੇਟਫਾਰਮ ਉਤੇ ਇਕੱਤਰ ਕਰਨਾ ਲੋੜੀਦਾ ਹੈ। ਦੇਸ਼ਬੰਧੂ ਇਹਦੇ ਲਈ ਉਤਸੁਕ ਸਨ। ਆਪਣੇ ਵਿਰੋਧੀਆਂ ਬਾਰੇ ਬੋਲਦਿਆਂ ਉਹ ਕੌੜੇ ਹੋ ਸਕਦੇ ਸਨ। ਪਰ, ਮੈਂ ਆਪਣੇ ਦਾਰਜੀਲਿੰਗ ਕਿਆਮ ਦੇ ਦੌਰਾਨ, ਕਿਸੇ ਵੀ ਰਾਜਸੀ ਵਿਰੋਧੀ ਬਾਰੇ ਉਨ੍ਹਾਂ ਦੇ ਮੂੰਹੋਂ ਕੋਈ ਖਰ੍ਹਵਾ ਸ਼ਬਦ ਨਹੀਂ ਸੁਣਿਆਂ। ਉਹ ਚਾਹੁੰਦੇ ਸਨ ਕਿ ਮੈਂ ਸਭਨਾਂ ਧਿਰਾਂ ਨੂੰ ਇਕੱਠਾ ਕਰਨ ਲਈ ਜੋ ਕਰ ਸਕਦਾ ਹਾਂ, ਕਰਾਂ। ਸੋ ਹੁਣ ਅਸਾਂ, ਪੜ੍ਹੇ-ਲਿਖੇ ਹਿੰਦੁਸਤਾਨੀਆਂ ਨੇ, ਦੇਸ਼ਬੰਧੂ ਦੇ ਸੁਪਨੇ ਨੂੰ ਸਾਕਾਰਨਾ ਹੈ ਅਤੇ ਸੁਵਰਾਜ ਦੀ ਪੌੜੀ ਉਤੇ ਕੁਝ ਡੰਡੇ ਤੁਰੰਤ ਹੀ ਚੜ੍ਹ ਕੇ ਉਨ੍ਹਾਂ ਦੇ ਜੀਵਨ ਦੀ ਆਕਾਂਖਿਆ ਪੂਰੀ ਕਰ ਸਕਦੇ ਹਾਂ, ਉਂਜ ਭਾਵੇਂ ਅਜੇ ਅਸੀਂ ਸਿਖਰ ਉਤੇ ਨਾ ਵੀ ਪਹੁੰਚ ਸਕੀਏ। ਤਦ ਫੇਰ ਅਸੀਂ ਸੱਭੇ ਆਪਣੇ ਦਿਲਾਂ ਦੀਆਂ ਗਹਿਰਾਈਆਂ 'ਚੋਂ ਪੁਕਾਰੀਏ : "ਦੇਸ਼ਬੰਧੂ ਮਰ ਗਏ, ਦੇਸ਼ਬੰਧੂ ਜ਼ਿੰਦਾਬਾਦ।"

**ਯੰਗ ਇੰਡੀਆ, 25-6-1925**

II

ਮਨੁੱਖਾਂ ਵਿਚੋਂ ਇਕ ਦੇਅ ਨਹੀਂ ਰਿਹਾ। ਅੱਜ ਬੰਗਾਲ ਇਕ ਵਿਧਵਾ ਵਾਂਗ ਹੈ। ਦੇਸ਼ਬੰਧੂ ਦੇ ਇਕ ਨੁਕਤਾਚੀਨ ਨੇ, ਕੁਝ ਹਫਤੇ ਹੋਏ ਮੈਨੂੰ ਕਿਹਾ ਸੀ, "ਇਹ ਸੱਚ ਹੈ ਕਿ ਮੈਂ ਉਨ੍ਹਾਂ ਵਿਚ ਨੁਕਸ ਕੱਢਦਾ ਹਾਂ, ਪਰ ਮੈਂ ਤੁਹਾਡੇ ਸਾਹਮਣੇ ਸਾਫ ਤੌਰ ਤੇ ਇਕਬਾਲ ਕਰਦਾ ਹਾਂ ਕਿ ਉਨ੍ਹਾਂ ਦੀ ਥਾਂ ਲੈਣ ਲਈ ਸਾਡੇ ਕੋਲ ਕੋਈ ਨਹੀਂ।" ਜਦੋਂ ਮੈਂ ਇਹ ਗੱਲ ਖੁਲਨਾ ਵਿਖੇ ਸੁਣਾਈ ਜਿਥੇ ਮੈਂ ਸੁੰਨ ਕਰ ਸੁੱਟਣ ਵਾਲੀ ਖਬਰ ਪਹਿਲਾਂ ਸੁਣੀ, ਤਾਂ ਆਚਾਰੀਆ ਰੇਅ ਨੇ ਕਿਹਾ, "ਇਹ ਗੱਲ ਠੀਕ ਬਹੁਤ ਹੀ ਸੱਚੀ ਹੈ ਜੇ

ਮੈਂ ਤੁਹਾਨੂੰ ਦੱਸ ਸਕਦਾ ਕਿ ਰਾਬਿੰਦਰ ਨਾਥ ਦਾ ਸਥਾਨ ਕਿਹੜਾ ਕਵੀ ਲਵੇਗਾ, ਤਾਂ ਮੈਂ ਦੱਸ ਸਕਦਾ ਹਾਂ ਕਿ ਇਕ ਆਗੂ ਵਜੋਂ ਦੇਸ਼ਬੰਧੂ ਦਾ ਸਥਾਨ ਕੌਣ ਲਵੇਗਾ। ਬੰਗਲਾ ਵਿਚ ਤਾਂ ਕਿਤੇ ਵੀ ਦੇਸ਼ਬੰਧੂ ਦੇ ਨੇੜੇ ਤੇੜੇ ਪੁਜਦਾ ਵੀ ਕੋਈ ਆਦਮੀ ਨਹੀਂ।" ਉਹ ਤਾਂ ਸੈਂਕੜੇ ਲੜਾਈਆਂ ਦੇ ਸੂਰਮੇ ਸਨ। ਉਹ ਬਹੁਤ ਹੀ ਜ਼ਿਆਦਾ ਸਖੀ ਸਨ। ਉਨ੍ਹਾਂ ਨੇ ਆਪਣੀ ਵਕਾਲਤ ਤੋਂ ਭਾਵੇਂ ਲੱਖਾਂ ਰੁਪਏ ਖੱਟੇ, ਉਨ੍ਹਾਂ ਨੇ ਆਪਣੇ ਆਪ ਨੂੰ ਕਦੇ ਵੀ ਅਮੀਰ ਬਣਨ ਦੀ ਆਗਿਆ ਨਹੀਂ ਦਿੱਤੀ। ਉਨ੍ਹਾਂ ਨੇ ਤਾਂ ਆਪਣਾ ਭਵਨ ਵੀ ਦੇ ਦਿੱਤਾ ਹੋਇਆ ਸੀ।

ਮੈਂ ਉਨ੍ਹਾਂ ਨੂੰ 1919 ਵਿਚ ਪੰਜਾਬ ਕਾਂਗਰਸ ਪੜਤਾਲ ਕਮੇਟੀ ਦੇ ਸੰਬੰਧ ਵਿਚ ਪਹਿਲੀ ਵੇਰ ਨਿਜੀ ਤੌਰ ਤੇ ਮਿਲਿਆ। ਮੈਂ ਕਿਸੇ ਸੰਦੇਹ ਤੇ ਭੈਅ ਨਾਲ ਉਨ੍ਹਾਂ ਨੂੰ ਮਿਲਣ ਗਿਆ। ਮੈਂ ਫਾਸਲੇ ਤੋਂ ਉਨ੍ਹਾਂ ਦੀ ਜ਼ੋਰਦਾਰ ਪ੍ਰੈਕਟਿਸ ਬਾਰੇ ਅਤੇ ਉਨ੍ਹਾਂ ਦੀ ਹੋਰ ਵੀ ਵਧੇਰੇ ਜ਼ੋਰਦਾਰ ਭਾਸ਼ਨ ਕਲਾ ਬਾਰੇ ਸੁਣ ਰੱਖਿਆ ਹੋਇਆ ਸੀ। ਉਹ ਆਪਣੀ ਮੋਟਰਕਾਰ ਉਤੇ ਪਤਨੀ ਤੇ ਪਰਿਵਾਰ ਨਾਲ ਆਏ; ਉਹ ਤਾਂ ਕਿਸੇ ਸ਼ਹਿਜ਼ਾਦੇ ਵਾਂਗ ਰਹਿ ਰਹੇ ਸਨ। ਮੇਰਾ ਪਹਿਲਾ ਅਨੁਭਵ ਬਹੁਤ ਸੁਖਾਵਾਂ ਨਹੀਂ ਸੀ। ਅਸੀਂ ਹੰਟਰ ਇਨਕੁਆਇਰੀ ਸਾਹਮਣੇ ਸ਼ਹਾਦਤ ਪੇਸ਼ ਕਰਨ ਦਾ ਸਵਾਲ ਵਿਚਾਰਨ ਲਈ ਮਿਲੇ ਸਾਂ। ਮੈਨੂੰ ਉਨ੍ਹਾਂ ਵਿਚ ਉਹ ਸਭ ਕਾਨੂੰਨੀ ਬਾਰੀਕੀਆਂ ਅਤੇ ਜਿਰ੍ਹਾ ਦੁਆਰਾ ਗਵਾਹਾਂ ਨੂੰ "ਚਿੱਤ ਕਰਨ" ਅਤੇ ਮਾਰਸ਼ਲ-ਲਾਅ ਦੀਆਂ ਅਨੇਕ ਬੁਰਾਈਆਂ ਨੂੰ ਨੰਗਾ ਕਰਨ ਬਾਰੇ ਵਕੀਲ ਦੀ ਤੀਬਰ ਇੱਛਾ ਨਜ਼ਰ ਆਈ। ਮੇਰਾ ਖ਼ੁਦ ਆਪਣਾ ਮਨਸ਼ਾ ਕੁਝ ਵੱਖਰੀ ਤਰ੍ਹਾਂ ਦਾ ਕੰਮ ਕਰਦਾ ਸੀ। ਮੈਂ ਦਲੀਲਾਂ ਦਿੱਤੀਆਂ। ਦੂਜੀ ਮੁਲਾਕਾਤ ਨੇ ਮੈਨੂੰ ਸ਼ਾਂਤ ਕਰ ਦਿੱਤਾ ਤੇ ਮੇਰੇ ਸਾਰੇ ਤੌਖਲੇ ਉੱਡ ਪੁੱਡ ਗਏ। ਉਹ ਪੂਰੀ ਤਰ੍ਹਾਂ ਤਰਕਸੰਗਤ ਸਨ ਤੇ ਮੈਂ ਜੋ ਕੁਝ ਵੀ ਆਖਿਆ, ਉਨ੍ਹਾਂ ਨੇ ਪੂਰੇ ਧਿਆਨ ਨਾਲ ਸੁਣਿਆ। ਹਿੰਦੁਸਤਾਨ ਵਿਚ ਅਨੇਕਾਂ ਲੋਕ-ਆਗੂਆਂ ਨਾਲ ਇਹ ਮੇਰਾ ਪਹਿਲਾ ਸੰਪਰਕ ਸੀ। ਅਸੀਂ ਇਕ ਦੂਜੇ ਨੂੰ ਫਾਸਲੇ ਤੋਂ ਜਾਣਦੇ ਸਾਂ। ਮੈਂ ਕਾਂਗਰਸ ਦੇ ਮਾਮਲਿਆਂ ਵਿਚ ਅਮਲੀ ਤੌਰ ਤੇ ਕੋਈ ਹਿੱਸਾ ਨਹੀਂ ਸੀ ਲਿਆ। ਉਹ ਮੈਨੂੰ ਬੱਸ ਦੱਖਣੀ ਅਫਰੀਕੀ ਯੋਧੇ ਵਜੋਂ ਜਾਣਦੇ ਸਨ। ਪਰ ਮੇਰੇ ਸਭਨਾਂ ਸਹਿਕਾਰਾਂ ਨੇ ਹੀ ਆਪਣੇ ਆਪ ਨਾਲ ਮੈਨੂੰ ਸੁਖਾਵਾਂ ਸੁਖਾਵਾਂ ਮਹਿਸੂਸ ਹੋਣ ਦਿੱਤਾ, ਅਤੇ ਹਿੰਦੁਸਤਾਨ ਦੇ ਇਸ ਸ਼ਾਨਦਾਰ ਸੇਵਕ ਨੇ ਹੋਰ ਵੀ ਵਧੇਰੇ। ਮੈਨੂੰ ਕਮੇਟੀ ਦਾ ਚੇਅਰਮੈਨ ਬਣਾਏ ਜਾਣ ਦੀ ਆਸ ਸੀ। "ਅਸੀਂ ਜਿਥੇ ਕਿਤੇ ਅਸਹਿਮਤ ਹੋਏ, ਮੈਂ ਉਨ੍ਹਾਂ ਨੁਕਤਿਆਂ ਬਾਰੇ ਹੀ ਆਪਣੀ ਗੱਲ ਆਖਾਂਗਾ, ਪਰ ਮੈਂ ਤੁਹਾਨੂੰ ਯਕੀਨ ਦਿਵਾਉਂਦਾ ਹਾਂ ਕਿ ਮੈਂ ਤੁਹਾਡੇ ਫੈਸਲੇ ਨੂੰ ਮੰਨਾਂਗਾ" ਇਸ ਯਕੀਨ-ਦਹਾਨੀ ਤੋਂ ਪਹਿਲਾਂ ਹੀ ਅਸੀਂ ਇਕ ਦੂਜੇ ਦੇ ਕਾਫੀ ਨੇੜੇ ਢੁੱਕ ਚੁੱਕੇ ਸਾਂ, ਅਤੇ ਉਨ੍ਹਾਂ ਵਿਚ ਆਪਣੇ ਪਹਿਲਾਂ ਵਾਲੇ ਸੰਦੇਹ ਲੱਭਣ ਲਈ ਮੇਰਾ ਉਤਸ਼ਾਹ ਵੱਧ ਗਿਆ। ਸੋ ਜਦੋਂ ਉਨ੍ਹਾਂ ਨੇ ਯਕੀਨ ਦਿਵਾਇਆ, ਮੈਨੂੰ ਏਡੇ ਵਫ਼ਾਦਾਰ ਸਾਥੀ ਦਾ ਮਾਣ ਮਹਿਸੂਸ ਹੋਇਆ, ਪਰ ਇਹਦੇ ਨਾਲ ਹੀ ਮੈਂ ਥੋੜ੍ਹਾ ਜਿਹਾ ਅਪਮਾਨ ਵੀ ਮਹਿਸੂਸ ਕੀਤਾ। ਕਿਉਂ ਜੁ ਮੈਂ ਜਾਣਦਾ ਸਾਂ ਕਿ ਮੈਂ ਹਿੰਦੁਸਤਾਨੀ ਰਾਜਨੀਤੀ ਵਿਚ ਨਿਰਾ ਸਿਖਾਂਦਰੂ ਹੀ ਹਾਂ ਅਤੇ ਇਸ ਨਿਸ਼ਚਿਤ ਵਿਸ਼ਵਾਸ ਦਾ ਮਸੇਂ ਹੀ ਹੱਕਦਾਰ ਹਾਂ। ਪਰ

ਅਨੁਸ਼ਾਸਨ ਕਿਸੇ ਸਫ ਨੂੰ ਨਹੀਂ ਜਾਣਦਾ। ਬਾਦਸ਼ਾਹ ਜਿਹਨੂੰ ਇਹਦੀ ਕਦਰ ਮਲੂਮ ਹੈ, ਉਨ੍ਹਾਂ ਮਾਮਲਿਆਂ ਵਿਚ ਆਪਣੇ ਅਰਦਲੀ ਦੀ ਗੱਲ ਮੰਨਦਾ ਹੈ, ਜਿਨ੍ਹਾਂ ਵਾਸਤੇ ਉਨ੍ਹੇ ਉਹਨੂੰ ਇਕੋ ਇਕ ਨਿਰਣੇਕਾਰ ਥਾਪਿਆ ਹੋਇਆ ਹੁੰਦਾ ਹੈ। ਤੇ ਮੈਂ ਸ਼ੁਕਰਾਨੇ ਭਰੇ ਮਾਣ ਨਾਲ ਲਿਖਦਾ ਹਾਂ ਕਿ ਮੇਰਾ ਵਾਹ ਜਿਨ੍ਹਾਂ ਵਫਾਦਾਰ ਸਹਿਕਾਰਾਂ ਨਾਲ ਪਿਆ ਹੈ, ਉਨ੍ਹਾਂ ਵਿਚੋਂ ਚਿਤਰੰਜਨ ਦਾਸ ਤੋਂ ਵਧੇਰੇ ਵਫਾਦਾਰ ਕੋਈ ਵੀ ਨਹੀਂ ਸੀ।

ਅੰਮ੍ਰਿਤਸਰ ਕਾਂਗਰਸ ਵਿਚ, ਮੈਂ ਅਨੁਸ਼ਾਸਨ ਦੇ ਅਧਿਕਾਰਾਂ ਦਾ ਦਾਹਵਾ ਬਿਲਕੁਲ ਨਹੀਂ ਸਾਂ ਕਰ ਸਕਦਾ। ਉਥੇ ਯੋਧੇ ਮੌਜੂਦ ਸਨ, ਹਰ ਇਕ ਦੇ ਹੱਥਾਂ ਵਿਚ ਉਸ ਦੀ ਯੋਗਤਾ ਅਨੁਸਾਰ ਰਾਸ਼ਟਰ ਦੀ ਭਲਾਈ ਦੀ ਜ਼ਿੰਮੇਵਾਰੀ ਸੀ। ਇਥੇ ਕਿਸੇ ਨੇ ਬੱਸ ਨਿਰੋਲ ਦਲੀਲ ਜਾਂ ਪਾਰਟੀ ਲੋੜਾਂ ਤੋਂ ਇਲਾਵਾ ਕਿਸੇ ਅੱਗੇ ਝੁਕਣਾ ਨਹੀਂ ਸੀ। ਕਾਂਗਰਸ ਪਲੇਟਫਾਰਮ ਤੇ ਆਪਣੀ ਪਹਿਲੀ ਲੜਾਈ ਲੜਨਾ ਮੇਰੇ ਲਈ ਇਕ ਪੂਰਾ ਮਨੋਰੰਜਨ ਸੀ। ਸੱਭੇ ਸਾਊ, ਸੱਭੇ ਸਮਾਨ ਤਰ੍ਹਾਂ ਸਿਰੜੀ; ਮਹਾਨ ਮਾਲਵੀਆ ਜੀ ਸਵਾਹਰੀ ਤਰ੍ਹਾਂ ਸੰਤੁਲਨ ਕਾਇਮ ਰੱਖਣ ਦਾ ਜਤਨ ਕਰ ਰਹੇ ਸਨ। ਹੁਣ ਇਕ ਨਾਲ, ਫੇਰ ਦੂਜੇ ਨਾਲ ਦਲੀਲਬਾਜ਼ੀ ਕਰਦੇ। ਕਾਂਗਰਸ ਦੇ ਪ੍ਰਧਾਨ, ਪੰਡਤ ਮੋਤੀ ਲਾਲ ਜੀ, ਦੇ ਖਿਆਲ ਵਿਚ ਤਾਂ ਖੇਡ ਖੇਡੀ ਜਾ ਚੁੱਕੀ ਸੀ। ਲੋਕਮਾਨੀਆਂ ਅਤੇ ਦੇਸ਼ਬੰਧੂ ਵਿਚ-ਕਾਰ ਮੈਨੂੰ ਦੁਰਲੱਭ ਵਕਤ ਪ੍ਰਾਪਤ ਸੀ। ਸੁਧਾਰਾਂ ਦੇ ਮਤੇ ਲਈ ਉਨ੍ਹਾਂ ਕੋਲ ਸਾਂਝਾ ਸੂਤਰ ਸੀ। ਹਰ ਪਾਰਟੀ ਦੂਜੀ ਨੂੰ ਮੰਨਵਾਉਣਾ ਚਾਹੁੰਦੀ ਸੀ। ਪਰ ਕਿਸੇ ਨਿਸਚੇ ਦੀ ਅਣਹੋਂਦ ਸੀ। ਗਤੀਰੋਧ ਸੀ ਅਤੇ ਜਿਵੇਂ ਕਈਆਂ ਦਾ ਵਿਚਾਰ ਸੀ ਇਹਦੇ ਪਿੱਛੇ ਤ੍ਰਾਸਦੀ ਸੀ। ਅਲੀ ਭਰਾ ਜਿਨ੍ਹਾਂ ਨੂੰ ਮੈਂ ਜਾਣਦਾ ਤੇ ਪਿਆਰਦਾ ਸਾਂ, ਪਰ ਉਸ ਤਰ੍ਹਾਂ ਨਹੀਂ ਸਾਂ ਜਾਣਦਾ ਜਿਵੇਂ ਹੁਣ ਜਾਣਦਾ ਹਾਂ, ਦੇਸ਼ਬੰਧੂ ਦੇ ਮਤੇ ਦੇ ਪੱਖ ਵਿਚ ਮੈਨੂੰ ਦਲੀਲਾਂ ਦੇ ਰਹੇ ਸਨ। ਮੁਹੰਮਦ ਅਲੀ ਨੇ ਆਪਣੀ ਪ੍ਰੇਰਕ ਹਲੀਮੀ ਨਾਲ ਆਖਿਆ, "ਤੁਸਾਂ ਪੁੱਛ ਪੜਤਾਲ ਦੇ ਸਿਲਸਿਲੇ ਵਿਚ ਜੋ ਵੱਡਾ ਕੰਮ ਕੀਤਾ ਹੈ, ਉਹਨੂੰ ਅਣਕੀਤਾ ਨਹੀਂ ਜੇ ਕਰਨਾ।" ਪਰ ਮੈਂ ਅਪ੍ਰਭਾਵਤ ਰਿਹਾ। ਠੰਢੇ ਦਿਮਾਗ ਵਾਲੇ ਸਿੰਧੀ, ਜੈਰਾਮਦਾਸ, ਆਣ ਬਹੁੜੇ। ਉਨ੍ਹਾਂ ਨੇ ਮੈਨੂੰ ਇਕ ਪਰਚੀ ਭਿਜਵਾਈ ਜਿਸ ਵਿਚ ਉਨ੍ਹਾਂ ਦਾ ਸੁਝਾਓ ਦਰਜ ਸੀ ਅਤੇ ਸਮਝੌਤੇ ਦੀ ਹਦਾਇਤ ਕੀਤੀ ਗਈ। ਮੈਂ ਉਨ੍ਹਾਂ ਨੂੰ ਮਸੇਂ ਹੀ ਜਾਣਦਾ ਸਾਂ। ਉਨ੍ਹਾਂ ਦੀਆਂ ਅੱਖਾਂ ਤੇ ਚਿਹਰੇ ਵਿਚ ਕੁਝ ਸੀ, ਜੀਹਨੇ ਮੈਨੂੰ ਮੋਹ ਲਿਆ। ਮੈਂ ਸੁਝਾਓ ਪੜ੍ਹਿਆ। ਚੰਗਾ ਸੀ। ਇਹ ਮੈਂ ਦੇਸ਼ਬੰਧੂ ਨੂੰ ਪੁਚਾ ਦਿੱਤਾ। "ਹਾਂ, ਜੇ ਮੇਰੀ ਪਾਰਟੀ ਨੇ ਇਹਨੂੰ ਪਰਵਾਨ ਕਰ ਲਿਆ", ਉਨ੍ਹਾਂ ਦਾ ਉੱਤਰ ਸੀ। ਮੁੜ ਵਫਾਦਾਰੀ ਵੱਲ ਧਿਆਨ ਦਿਓ। ਪਾਰਟੀ ਨੂੰ ਮਨਾਉਣਾ ਉਨ੍ਹਾਂ ਲਈ ਜ਼ਰੂਰੀ ਹੈ—ਆਪਣੇ ਲੋਕਾਂ ਉਤੇ ਉਨ੍ਹਾਂ ਦੇ ਸ਼ਾਨਦਾਰ ਪ੍ਰਭਾਵ ਦਾ ਇਕ ਹੋਰ ਭੇਦ। ਇਹ ਸਵੀਕਾਰ ਹੋ ਗਿਆ। ਲੋਕਮਾਨੀਆਂ ਆਪਣੀਆਂ ਬਾਜ਼ ਅੱਖਾਂ ਨਾਲ ਜੋ ਕੁਝ ਹੋ ਰਿਹਾ ਸੀ, ਉਹਨੂੰ ਗਹੁ ਨਾਲ ਵੇਖ ਰਹੇ ਸਨ। ਪੰਡਤ ਮਾਲਵੀਆ ਜੀ ਦੀ ਗੰਗਾਧਾਰਾ ਮੇਰੇ ਤੇ ਵਹਿ ਰਹੀ ਸੀ—ਉਨ੍ਹਾਂ ਦੀ ਇਕ ਅੱਖ ਡੇਇਸ (ਥੜ੍ਹੇ) ਵੱਲ ਪਈ ਤੱਕਦੀ ਸੀ ਜਿਥੇ ਅਸੀਂ ਪਿਦਨੇ ਰਾਸ਼ਟਰ ਦੀ ਹੋਣੀ ਦਾ ਫੈਸਲਾ ਕਰ ਰਹੇ ਸਾਂ। ਲੋਕਮਾਨੀਆਂ ਨੇ ਕਿਹਾ, "ਮੈਨੂੰ ਵੇਖਣ ਦੀ ਲੋੜ ਹੀ ਨਹੀਂ, ਜੇ ਦਾਸ ਨੇ ਇਹ ਪਰਵਾਨ

ਕੌਰ ਲਿਆ ਹੈ ਤਾਂ ਮੇਰੇ ਲਈ ਠੀਕ ਹੈ।" ਮਾਲਵੀਆ ਜੀ ਨੇ ਇਹ ਗੱਲ ਸੁਣ ਲਈ, ਮੇਰੇ ਹੱਥੋਂ ਕਾਗਜ਼ ਖਿੱਚ ਲਿਆ ਅਤੇ, ਤੂਫਾਨੀ ਤਾੜੀਆਂ ਵਿਚਕਾਰ ਐਲਾਨ ਕਰ ਦਿੱਤਾ ਕਿ ਸਮਝੌਤੇ ਉਤੇ ਪਹੁੰਚਿਆ ਗਿਆ ਹੈ। ਮੈਂ ਇਸ ਹਾਦਸੇ ਦਾ ਵੇਰਵੇ ਨਾਲ ਵਰਣਨ ਕੀਤਾ ਹੈ ਕਿਉਂਜੁ ਇਹ ਦੇਸ਼ਬੰਧੂ ਦੀ ਮਹਾਨਤਾ ਅਤੇ ਅਵਿਵਾਦਿਤ ਲੀਡਰ-ਸ਼ਿਪ ਦੇ ਕਾਰਨ ਕਰਮ ਦੀ ਦ੍ਰਿੜ੍ਹਤਾ, ਨਿਰਣੇ ਸੰਬੰਧੀ ਤਰਕ ਸੰਗਤੀ ਅਤੇ ਪਾਰਟੀ ਵੱਲ ਵਫਾਦਾਰੀ ਨੂੰ ਉਘਾੜ ਕੇ ਪੇਸ਼ ਕਰਦਾ ਹੈ।

ਹੁਣ ਮੈਨੂੰ ਅੱਗੇ ਤੁਰਨਾ ਚਾਹੀਦਾ ਹੈ। ਅਸੀਂ ਜੁਹੂ, ਅਹਿਮਦਾਬਾਦ, ਦਿੱਲੀ ਅਤੇ ਦਾਰਜੀਲਿੰਗ ਆਉਂਦੇ ਹਾਂ। ਜੁਹੂ ਵਿਖੇ ਉਹ ਤੇ ਮੋਤੀ ਲਾਲ ਜੀ ਮੈਨੂੰ ਤਬਦੀਲ ਕਰਨ ਆਏ। ਉਹ ਇਕੱਠੇ ਹੋ ਚੁੱਕੇ ਸਨ। ਸਾਡੇ ਦ੍ਰਿਸ਼ਟੀਕੋਣ ਭਿੰਨ ਸਨ। ਪਰ ਉਹ ਮੇਰੇ ਨਾਲ ਕਿਸੇ ਮਤਭੇਦ ਨੂੰ ਸਹਾਰ ਨਹੀਂ ਸਨ ਸਕਦੇ। ਜੇ ਉਹ ਅਜਿਹਾ ਕਰ ਸਕਦੇ। ਤਦ ਜੇ ਮੈਂ ਉਨ੍ਹਾਂ ਨੂੰ ਪੰਝੀ ਮੀਲ ਦੂਰ ਜਾਣ ਲਈ ਕਹਿੰਦਾ, ਉਨ੍ਹਾਂ ਨੇ ਪੰਜਾਹ ਮੀਲ ਦੂਰ ਚਲੇ ਜਾਣਾ ਸੀ। ਪਰ ਉਹ ਪਿਆਰੇ ਤੋਂ ਪਿਆਰੇ ਮਿੱਤਰ ਲਈ ਜਿਥੇ ਦੇਸ਼ ਦਾ ਹਿਤ ਬਾਜ਼ੀ ਉਤੇ ਲੱਗਿਆ ਹੋਇਆ ਹੋਵੇ, ਇਕ ਇੰਚ ਥਾਂ ਛੱਡਣ ਲਈ ਵੀ ਤਿਆਰ ਨਹੀਂ ਸਨ। ਅਸਾਂ ਇਕ ਪ੍ਰਕਾਰ ਦਾ ਸਮਝੌਤਾ ਕੀਤਾ। ਅਸੀਂ ਸੰਤੁਸ਼ਟ ਨਹੀਂ ਸਾਂ, ਪਰ ਨਿਰਾਸ ਵੀ ਨਹੀਂ ਸਾਂ। ਅਸੀਂ ਇਕ ਦੂਜੇ ਨੂੰ ਫਤਹ ਕਰਨ ਉਤੇ ਡਟੇ ਹੋਏ ਸਾਂ। ਅਸੀਂ ਅਹਿਮਦਾਬਾਦ ਵਿਖੇ ਮਿਲੇ। ਦੇਸ਼ਬੰਧੂ ਆਪਣੇ ਜੌਹਰ ਵਿਚ ਸਨ ਅਤੇ ਵਿਓਂਤਕਾਰ ਵਾਂਗੂ ਸਭ ਕੁਝ ਗਹੁ ਨਾਲ ਵੇਖ ਰਹੇ ਸਨ। ਉਨ੍ਹਾਂ ਨੇ ਮੈਨੂੰ ਸ਼ਾਨਦਾਰ ਹਾਰ ਦਿੱਤੀ।[1] ਹੁਣ ਜਦੋਂ ਉਹ ਦੇਹ ਵਿਚ ਮੌਜੂਦ ਨਹੀਂ ਤਾਂ ਕੇਡੇ ਦੁੱਖ ਦੀ ਗੱਲ ਹੈ ਕਿ ਮੈਨੂੰ ਉਨ੍ਹਾਂ ਵਰਗੇ ਮਿੱਤਰਾਂ ਹੱਥੋਂ ਕਿੰਨੀਆਂ ਹੀ ਹਾਰਾਂ ਦਾ ਮੂੰਹ ਵੇਖਣਾ ਨਸੀਬ ਨਹੀਂ ਹੋਵੇਗਾ। ਇਹ ਕੋਈ ਵੀ ਨਾ ਸੋਚੇ ਕਿ ਸਭਾ ਦੇ ਇਸ ਮਤੇ ਕਾਰਨ ਅਸੀਂ ਸ਼ਤਰੂ ਬਣ ਗਏ ਸਾਂ। ਅਸੀਂ ਇਕ ਦੂਜੇ ਨੂੰ ਗ਼ਲਤੀ ਉਤੇ ਸਮਝਦੇ ਸਾਂ। ਪਰ ਇਹ ਤਾਂ ਪਿਆਰਿਆਂ ਵਾਲਾ ਮਤਭੇਦ ਸੀ। ਵਫਾਦਾਰ ਪਤੀ ਤੇ ਪਤਨੀਆਂ ਆਪਣੇ ਪਵਿੱਤਰ ਮਤਭੇਦਾਂ ਦੀਆਂ ਝਾਕੀਆਂ ਨੂੰ ਅਤੇ ਇਨ੍ਹਾਂ ਦੇ ਰੂਪ ਵਿਚ ਆਪਣੇ ਆਪ ਨੂੰ ਪੀੜੋ ਪੀੜ ਕਰਨ ਤਾਂ ਜੁ ਪੁਨਰ ਮਿਲਾਪ ਦੀ ਖੁਸ਼ੀ ਦੂਣੀ ਚੌਣੀ ਹੋ ਸਕੇ, ਯਾਦ ਕਰਨ। ਸਾਡੀ ਅਵਸਥਾ ਇਸੇ ਤਰ੍ਹਾਂ ਦੀ ਸੀ। ਸੋ ਬਾਹਰਵਾਰਲੇ ਸਰੂਪ ਦੇ ਬਾਵਜੂਦ ਜੋ ਕੋਲੋਂ ਲੰਘਦੇ ਹੋਏ ਦਰਸ਼ਕ ਨੂੰ ਖਰ੍ਹਵਾ ਜਾਪ ਸਕਦਾ ਹੈ, ਸਾਨੂੰ ਮੁੜ ਦਿੱਲੀ ਮਿਲਣਾ ਚਾਹੀਦਾ ਹੈ ਆਪਣੇ ਡਾਢੇ ਜਬਾੜਿਆਂ ਵਾਲੇ ਸੁਘੜ ਪੰਡਤ, ਸਾਊ ਦਾਸ ਨੂੰ। ਪੈਕਟ ਦਾ ਢਾਂਚਾ ਇਥੇ ਹੀ ਤਿਆਰ ਕੀਤਾ ਤੇ ਪਰਵਾਨ ਕੀਤਾ ਗਿਆ। ਇਹ ਇਕ ਅਟੁੱਟ ਬੰਧਨ ਸੀ ਜਿਸ ਉਤੇ ਹੁਣ ਇਕ ਧਿਰ ਨੇ ਮੌਤ ਨਾਲ ਮੋਹਰ ਲਾ ਦਿੱਤੀ ਹੈ।

ਫਿਲਹਾਲ ਮੈਨੂੰ ਦਾਰਜੀਲਿੰਗ ਜਾਣਾ ਮੁਲਤਵੀ ਕਰ ਦੇਣਾ ਚਾਹੀਦਾ ਹੈ। ਉਹ ਅਕਸਰ ਅਧਿਆਤਮਿਕਤਾ ਦਾ ਦਾਹਵਾ ਕੀਤਾ ਕਰਦੇ ਸਨ ਅਤੇ ਆਖਿਆ ਕਰਦੇ ਸਨ ਕਿ ਧਰਮ ਦੇ ਮਾਮਲੇ ਵਿਚ ਉਨ੍ਹਾਂ ਦੇ ਮੇਰੇ ਨਾਲ ਕੋਈ ਮਤਭੇਦ ਨਹੀਂ ਹਨ। ਪਰ

1. ਇਹ ਕੁਲ ਹਿੰਦ ਕਾਂਗਰਸ ਕਮੇਟੀ ਦੀ ਉਸ ਮੀਟਿੰਗ ਦਾ ਹਵਾਲਾ ਹੈ ਜੋ 27 ਜੂਨ ਤੋਂ 30 ਜੂਨ 1924 ਤਕ ਅਹਿਮਦਾਬਾਦ ਵਿਖੇ ਹੋਈ।

ਭਾਵੇਂ ਉਨ੍ਹਾਂ ਨੇ ਇਹ ਕਦੇ ਆਖਿਆ ਤਾਂ ਨਹੀਂ ਸੀ, ਉਨ੍ਹਾਂ ਦਾ ਸੌ ਵਿਸਵੇ ਇਹ ਮਤਲਬ ਸੀ ਕਿ ਮੈਂ ਅਕਾਵਿਮਦੀ ਹੋਣ ਕਰਕੇ ਸਾਡੇ ਧਰਮ ਵਿਸ਼ਵਾਸ ਦੀ ਮੂਲ ਇਕ-ਰੂਪਤਾ ਨੂੰ ਨਹੀਂ ਵੇਖ ਸਕਦਾ । ਮੈਂ ਮੰਨਦਾ ਹਾਂ ਉਨ੍ਹਾਂ ਦਾ ਵਿਚਾਰ ਸਹੀ ਸੀ । ਉਨ੍ਹਾਂ ਨੇ ਇਨ੍ਹਾਂ ਵਡਮੁੱਲੇ ਪੰਜਾਂ ਦਿਨਾਂ ਦੇ ਦੌਰਾਨ ਆਪਣੇ ਹਰ ਕਰਮ ਦੇ ਰੂਪ ਵਿਚ ਵਿਖਾ ਦਿੱਤਾ ਸੀ ਕਿ ਉਹ ਡੂੰਘੀ ਤਰ੍ਹਾਂ ਧਰਮੀ ਸਨ । ਇਹੋ ਨਹੀਂ ਕਿ ਉਹ ਮਹਾਨ ਸਨ, ਸਗੋਂ ਨੇਕ ਵੀ ਸਨ ਅਤੇ ਨੇਕੀ ਸੰਬੰਧੀ ਪ੍ਰਫੁੱਲਤ ਹੋ ਰਹੇ ਸਨ । ਪਰ ਇਨ੍ਹਾਂ ਪੰਜਾਂ ਦਿਨਾਂ ਦੇ ਵਡਮੁੱਲੇ ਤਜਰਬਿਆਂ ਦਾ ਵਰਣਨ ਮੈਂ ਕਿਸੇ ਹੋਰ ਦਿਨ ਲਈ ਰਾਖਵਾਂ ਰੱਖਾਂਗਾ । ਜਦੋਂ ਬੇਰਹਿਮ ਹੋਣੀ ਨੇ ਲੋਕਮਾਨੀਆਂ ਨੂੰ ਸਾਥੋਂ ਖੋਹ ਲਿਆ, ਮੈਂ ਨਿਰਾਸ-ਨਿਰਾਸ ਮਹਿਸੂਸ ਕੀਤਾ । ਮੈਂ ਅਜੇ ਇਸ ਧੱਕੇ ਉਤੇ ਕਾਬੂ ਨਹੀਂ ਪਾ ਸਕਿਆ, ਕਿਉਂਜੁ ਮੈਂ ਉਨ੍ਹਾਂ ਦੇ ਪਿਆਰੇ ਮਹਿਬੂਬ ਮੁਰੀਦਾਂ ਨੂੰ ਪਤਿਆ ਰਿਹਾ ਹਾਂ । ਪਰ ਦੇਸਬੰਧੂ ਦੀ ਵਾਪਸੀ ਨੇ ਮੈਨੂੰ ਹੋਰ ਵੀ ਮਾੜੀ ਅਵਸਥਾ ਵਿਚ ਸੁੱਟ ਪਾਇਆ ਹੈ । ਕਿਉਂਜੁ ਜਦੋਂ ਲੋਕਮਾਨੀਆਂ ਸਾਨੂੰ ਛੱਡ ਗਏ, ਦੇਸ਼ ਆਸਾਂ ਭਰਿਆ ਹੋਇਆ ਸੀ । ਹਿੰਦੂ ਤੇ ਮੁਸਲਮਾਨ ਸਦਾ ਸਦਾ ਲਈ ਇਕਾਮਿਕ ਹੋ ਗਏ ਦਿਸਦੇ ਸਨ । ਅਸੀਂ ਲੜਾਈ ਦੀਆਂ ਬਰੂਹਾਂ ਉਤੇ ਪਹੁੰਚ ਚੁੱਕੇ ਸਾਂ । ਹੁਣ ?

**ਯੰਗ ਇੰਡੀਆ, 25-6-1925**

## III

......ਦੇਸ਼ਬੰਧੂ ਜੇਡੇ ਮਿਹਰਬਾਨ ਸਨ ਓਡੇ ਹੀ ਸਾਊ ਸਨ । ਮੈਨੂੰ ਦਾਰਜੀਲਿੰਗ ਕਿਆਮ[1] ਸਮੇਂ ਇਸ ਦਾ ਪੂਰੀ ਤਰ੍ਹਾਂ ਅਹਿਸਾਸ ਹੋਇਆ । ਉਹ ਧਰਮ ਬਾਰੇ ਤੇ ਉਨ੍ਹਾਂ ਗੱਲਾਂ ਬਾਰੇ ਵਿਚਾਰ ਪ੍ਰਗਟਾਂਦੇ ਸਨ ਜਿਨ੍ਹਾਂ ਨੇ ਉਨ੍ਹਾਂ ਨੂੰ ਸਭ ਤੋਂ ਵੱਧ ਪ੍ਰਭਾਵਤ ਕੀਤਾ ਸੀ । ਉਹ ਸਿੱਧਾ ਆਤਮਕ ਅਨੁਭਵ ਕਰਨ ਦੇ ਬਹੁਤ ਉਤਸੁਕ ਸਨ । "ਹੋਰਨਾਂ ਦੇਸ਼ਾਂ ਬਾਰੇ ਭਾਵੇਂ ਹੋਰ ਕੁਝ ਸੱਚ ਹੋਵੇ ਪਰ ਇਸ ਦੇਸ਼ ਵਿਚ ਤਾਂ ਅਹਿੰਸਾ ਦਾ ਮਾਰਗ ਹੀ ਸਾਨੂੰ ਬਚਾ ਸਕਦਾ ਹੈ । ਮੈਂ ਬੰਗਾਲ ਦੇ ਨੌਜਵਾਨਾਂ ਨੂੰ ਵਿਖਾਵਾਂਗਾ ਕਿ ਅਸੀਂ ਅਹਿੰਸਕ ਢੰਗਾਂ ਨਾਲ ਸਵਰਾਜ ਦੀ ਪ੍ਰਾਪਤੀ ਕਰ ਸਕਦੇ ਹਾਂ ।" "ਜੇ ਅਸੀਂ ਚੰਗੇ ਹਾਂ, ਅਸੀਂ ਬ੍ਰਿਟਿਸ਼ ਨੂੰ ਚੰਗੇ ਬਣਾ ਸਕਦੇ ਹਾਂ ।" "ਹਨੇਰੇ ਤੇ ਪਖੰਡ ਦੇ ਏਸ ਵਾਤਾਵਰਣ ਵਿਚ ਮੈਨੂੰ ਤਾਂ ਸੱਚ ਦੇ ਰਾਹ ਤੋਂ ਬਿਨਾਂ ਹੋਰ ਕੋਈ ਰਾਹ ਨਜ਼ਰ ਨਹੀਂ ਆਉਂਦਾ ਤੇ ਨਾ ਹੀ ਸਾਨੂੰ ਕਿਸੇ ਹੋਰ ਰਾਹ ਦੀ ਲੋੜ ਹੀ ਹੈ ।" "ਮੈਂ ਸਭਨਾਂ ਧਿਰਾਂ ਨੂੰ ਇਕ ਥਾਂ ਜੋੜਨਾ ਚਾਹੁੰਦਾ ਹਾਂ । ਬੱਸ ਸਾਡੇ ਲੋਕਾਂ ਦਾ ਡਰਾਕਲਪਨ ਹੀ ਇਕੋ ਇਕ ਰੁਕਾਵਟ ਹੈ,

1. ਜਿਥੇ ਗਾਂਧੀ ਜੀ ਸੀ.ਆਰ. ਦਾਸ ਨਾਲ 3 ਜੂਨ ਤੋਂ 6 ਜੂਨ 1925 ਤਕ ਠਹਿਰੇ ਸਨ ।

ਉਨ੍ਹਾਂ ਨੂੰ ਇਕੱਠਿਆਂ ਕਰਨ ਦੇ ਜਤਨ ਵਿਚ ਅਸੀਂ ਖ਼ੁਦ ਆਪਣੇ ਆਪ ਨੂੰ ਕਾਇਰ ਬਨਾਉਣ ਦਾ ਖਤਰਾ ਸਹੇੜਦੇ ਹਾਂ।" "ਤੁਹਾਨੂੰ ਉਨ੍ਹਾਂ ਸਭਨਾਂ ਨੂੰ ਇਕੱਠਾ ਕਰਨ ਮਿਲਾਉਣ[2] ਸੰਬੰਧੀ ਕੋਸ਼ਿਸ਼ ਕਰਨੀ ਚਾਹੀਦੀ ਹੈ, ......ਨੂੰ ਮਿਲੋ, ......ਦੇ ਸੰਪਾਦਕ[3] ਨੂੰ ਮਿਲੋ ਅਤੇ ਉਹਨੂੰ ਪੁੱਛੋ ਕਿ ਉਹ ਤੁਹਾਡੀ ਮੌਜੂਦਗੀ ਵਿਚ ਸਵਰਾਜ ਪਾਰਟੀ ਨੂੰ ਮੰਦਾ ਬੋਲ ਕੇ ਕੀ ਖੱਟੀ ਕਰਦਾ ਹੈ। ਮੈਂ ਕੋਈ ਗ਼ਲਤੀ ਜਾਂ ਭੁੱਲ ਕੀਤੀ ਹੋਵੇ ਤਾਂ ਉਹ ਇਸ ਬਾਰੇ ਮੈਨੂੰ ਦੱਸ ਸਕਦੇ ਹਨ। ਜੇ ਮੈਂ ਉਨ੍ਹਾਂ ਨੂੰ ਸੰਤੁਸ਼ਟ ਨਾ ਕਰਾਂ ਤਦ ਉਹ ਰੱਜ ਕੇ ਮੈਨੂੰ ਮੰਦਾ ਬੋਲ ਸਕਦੇ ਹਨ।" "ਮੈਂ ਤੁਹਾਡੇ ਚਰਖੇ ਬਾਰੇ ਦਿਨੋ ਦਿਨ ਵਧੇਰੇ ਕਾਇਲ ਹੁੰਦਾ ਜਾ ਰਿਹਾ ਹਾਂ। ਜੇ ਮੇਰਾ ਮੋਢਾ ਪੀੜ ਨਾ ਕਰਦਾ ਹੁੰਦਾ ਤੇ ਮੈਂ ਕੱਤਣ ਦੇ ਮਾਮਲੇ ਵਿਚ ਏਡਾ ਮਾੜਾ ਸ਼ਾਗਿਰਦ ਨਾ ਹੁੰਦਾ ਤਾਂ ਮੈਂ ਵਧੇਰੇ ਜਲਦੀ ਸਿਖ ਲੈਂਦਾ। ਇਕ ਵਾਰ ਸਿਖ ਲੈਣ ਦੀ ਢਿੱਲ ਹੈ, ਫੇਰ ਹਰ ਰੋਜ਼ ਕੱਤਣਾ ਮੈਨੂੰ ਅਕਾਊ ਨਹੀਂ ਲੱਗਣ ਲੱਗਾ। ਪਰ ਸਿਖਦਿਆਂ ਮੈਂ ਅੱਕ ਜਾਂਦਾ ਹਾਂ। ਵੇਖੋ ਨਾ, ਧਾਗਾ ਮੁੜ ਮੁੜ ਕਿਵੇਂ ਟੁੱਟ ਜਾਂਦਾ ਹੈ।" "ਪਰ ਇਹ ਤੁਸੀਂ ਕਿਵੇਂ ਆਖ ਸਕਦੇ ਹੋ ? ਕੀ ਅਜਿਹਾ ਕੋਈ ਕੰਮ ਹੈ ਜੋ ਤੁਸੀਂ ਸਵਰਾਜ ਲਈ ਨਹੀਂ ਕਰ ਸਕਦੇ ਹੋ।" ਇਹ ਨਿਰਸੰਦੇਹ ਸੱਚ ਹੈ। ਗੱਲ ਇਹ ਨਹੀਂ ਕਿ ਮੈਂ ਸਿਖਣੋਂ ਨਾਬਰ ਹਾਂ। ਮੈਂ ਤਾਂ ਤੁਹਾਨੂੰ ਬੱਸ ਆਪਣੀਆਂ ਮੁਸ਼ਕਲਾਂ ਦੱਸਦਾ ਹਾਂ। ਬਸੰਤੀ ਦੇਵੀ ਨੂੰ ਹੀ ਪੁੱਛ ਵੇਖੋ ਕਿ ਅਜਿਹੇ ਮਾਮਲਿਆਂ ਵਿਚ ਮੇਰਾ ਕੀ ਹਾਲ ਹੈ। ਬਸੰਤੀ ਦੇਵੀ ਸਹਿਮਤ ਸਨ। "ਇਹ ਠੀਕ ਆਂਹਦੇ ਨੇ। ਜੇ ਇਨ੍ਹਾਂ ਨੇ ਆਪਣਾ ਸੰਦੂਕ ਖੋਲ੍ਹਣਾ ਹੁੰਦਾ ਹੈ ਤਾਂ ਕੁੰਜੀ ਮੈਂ ਹੀ ਘੁਮਾਉਂਦੀ ਹੁੰਦੀ ਹਾਂ।" ਮੈਂ ਕਿਹਾ : "ਇਹ ਤੁਹਾਡੀ ਚੁਸਤੀ ਹੈ। ਇਸ ਤਰ੍ਹਾਂ ਤੁਸਾਂ ਇਨ੍ਹਾਂ ਨੂੰ ਬੇਵੱਸ ਬਣਾ ਛੱਡਿਆ ਹੈ, ਤਾਂ ਜੁ ਇਹ ਸਦਾ ਤੁਹਾਡੀ ਚਾਪਲੂਸੀ ਕਰਦੇ ਰਹਿਣ," ਕਮਰਾ ਹਾਸੇ ਨਾਲ ਭਰ ਗਿਆ। ਦੇਸ਼ਬੰਧੂ ਵਿਚੋਂ ਬੋਲੇ : "ਮਹੀਨੇ ਭਰ ਨੂੰ ਮੈਨੂੰ ਵੇਖ ਲੈਣਾ, ਮੈਂ ਉਦੋਂ ਰੱਸੀਆਂ ਵੱਟ ਰਿਹਾ ਹੋਵਾਂਗਾ।" "ਠੀਕ" ਮੈਂ ਕਿਹਾ, "ਸਤੀਸ਼ ਬਾਬੂ ਤਾਂ ਤੁਹਾਡੇ ਲਈ ਸਿਖਿਅਕ ਵੀ ਭੇਜ ਦੇਣਗੇ। ਜੇ ਤੁਸੀਂ ਪਾਸ ਹੋ ਗਏ (ਪ੍ਰੀਖਿਆ ਵਿਚੋਂ) ਤਾਂ ਸਮਝ ਲੈਣਾ ਸਵਰਾਜ ਨੇੜੇ ਹੀ ਹੈ।" ਇਸ ਤਰ੍ਹਾਂ ਦੀਆਂ ਬਹੁਤ ਸਾਰੀਆਂ ਖੁਸ਼ਗਵਾਰ ਘਟਨਾਵਾਂ ਹਨ, ਤੇ ਜੇ ਮੈਂ ਇਨ੍ਹਾਂ ਸਭਨਾਂ ਦਾ ਵੇਰਵਾ ਕਰਨ ਦੀ ਕੋਸ਼ਿਸ਼ ਕੀਤੀ ਤਾਂ ਕਦੇ ਭੋਗ ਹੀ ਨਹੀਂ ਪੈਣ ਲੱਗਾ।

ਕੁਝ ਯਾਦਾਂ ਤਾਂ ਅਜੇਹੀਆਂ ਹਨ ਜਿਨ੍ਹਾਂ ਦਾ ਵਰਣਨ ਤਾਂ ਮੈਂ ਬੱਸ ਕਰ ਹੀ ਨਹੀਂ ਸਕਦਾ।

ਮੈਨੂੰ (ਦਾਰਜੀਲਿੰਗ ਵਿਖੇ) ਜੋ ਪਿਆਰ ਮਿਲਦਾ ਰਿਹਾ, ਜੇ ਉਸ ਦਾ ਥੋੜ੍ਹਾ ਬਹੁਤ ਵਰਣਨ ਨਾ ਕਰਾਂ ਤਾਂ ਮੈਂ ਨਾਸ਼ੁਕਰਾ ਹੋਵਾਂਗਾ। ਉਹ ਛੋਟੇ ਤੋਂ ਛੋਟੇ ਮਾਮਲੇ ਵਿਚ ਵੀ ਨਿਜੀ ਦਿਲਚਸਪੀ ਲੈਂਦੇ। ਉਹ ਖ਼ੁਦ ਕਲਕੱਤੇ ਖੁਸ਼ਕ ਮੇਵੇ ਲਈ ਆਰਡਰ ਭੇਜਦੇ। ਕਿਉਂ ਜੁ ਦਾਰਜੀਲਿੰਗ ਵਿਖੇ ਬੱਕਰੀਆਂ ਜਾਂ ਬੱਕਰੀ ਦਾ ਦੁੱਧ ਹਾਸਲ ਕਰਨਾ ਮੁਸ਼ਕਿਲ ਸੀ। ਉਨ੍ਹਾਂ ਨੇ ਮੈਦਾਨਾਂ 'ਚੋਂ ਮੱਝਾਂ ਮੰਗਵਾ ਲਈਆਂ ਸਨ ਅਤੇ ਜਿਥੇ ਰਹਿ ਰਹੇ ਸਨ ਉਥੇ ਹੀ ਰੱਖੀਆਂ ਹੋਈਆਂ ਸਨ। ਮੇਰੀਆਂ ਜਿਹੜੀਆਂ ਵੀ ਲੋੜਾਂ ਸਨ ਅਰਥਾਤ ਜਿਨ੍ਹਾਂ

2-3. ਮੂਲ ਲਿਖਤ ਵਿਚ ਨਾਂ ਮਿਟੇ ਹੋਏ ਹਨ।

ਦਾ ਮੈਂ ਆਦੀ ਸਾਂ, ਉਨ੍ਹਾਂ ਵਿਚੋਂ ਕਿਸੇ ਤੋਂ ਬਿਨਾਂ ਵੀ ਮੈਨੂੰ ਗੁਜ਼ਾਰਾ ਨਹੀਂ ਸਨ ਕਰਨ ਦਿੰਦੇ। ਸਾਡੇ ਦੋ ਕਮਰਿਆਂ ਵਿਚਕਾਰ ਬੱਸ ਇਕ ਕੰਧ ਸੀ। ਹਰ ਸਵੇਰ, ਉਹ ਫਾਰਗ ਹੁੰਦੇ ਹੀ ਮੈਨੂੰ ਉਡੀਕਦੇ। ਉਹ ਬਿਸਤਰੇ ਵਿਚ ਹੀ ਬੈਠੇ ਰਹਿੰਦੇ ਕਿਉਂਜੁ ਇਹਨੂੰ ਉਹ ਛੱਡ ਨਹੀਂ ਸਨ ਸਕਦੇ। ਉਨ੍ਹਾਂ ਨੂੰ ਮੇਰੇ ਚੌਂਕੜੀ ਮਾਰ ਕੇ ਬਹਿਣ ਦੇ ਢੰਗ ਦਾ ਇਲਮ ਸੀ। ਅਤੇ ਇਸੇ ਲਈ ਮੈਨੂੰ ਕੁਰਸੀ ਉਤੇ ਨਹੀਂ ਸਨ ਬਹਿਣ ਦਿੰਦੇ, ਸਗੋਂ ਆਪਣੇ ਸਾਹਮਣੇ ਕਰਕੇ ਆਪਣੇ ਬਿਸਤਰੇ ਉਤੇ ਮੈਨੂੰ ਬਿਠਾਉਂਦੇ। ਉਨ੍ਹਾਂ ਨੇ ਕੁਝ ਹੋਰ ਚਟਾਈਆਂ ਵਿਛਵਾ ਛੱਡੀਆਂ ਸਨ ਅਤੇ ਮੇਰੇ ਲਈ ਤਕੀਏ ਵੀ ਰੱਖ ਛੱਡੇ ਹੋਏ ਸਨ। ਮੈਂ ਮਖੌਲ ਕਰਨੋਂ ਨਾ ਰਹਿ ਸਕਿਆ : "ਇਹ ਦ੍ਰਿਸ਼ ਤਾਂ ਮੈਨੂੰ ਚਾਲ੍ਹੀ ਵਰ੍ਹੇ ਪਹਿਲਾਂ ਦੇ ਇਕ ਦਿਹਾੜੇ ਦੀ ਯਾਦ ਦਿਵਾਂਦਾ ਏ, ਜਦੋਂ ਮੇਰਾ ਵਿਆਹ ਹੋਇਆ, ਲਾੜੀ ਤੇ ਮੈਂ ਇਕ ਤਖਤੇ ਉਤੇ ਇਸੇ ਤਰ੍ਹਾਂ ਬੈਠੇ ਸਾਂ। ਹੁਣ ਤਾਂ ਬੱਸ ਇਕ ਦੂਜੇ ਦਾ ਹੱਥ ਫੜਨਾ ਹੀ ਬਾਕੀ ਰਹਿੰਦਾ ਹੈ।" ਮੈਂ ਇਹ ਗੱਲ ਮੁਕਾਈ ਹੀ ਸੀ ਕਿ ਪੂਰਾ ਘਰ ਹੀ ਦੇਸ਼ਬੰਧੂ ਦੇ ਹਾਸੇ ਨਾਲ ਗੂੰਜ ਉਠਿਆ। ਉਹ ਜਦੋਂ ਵੀ ਹੱਸਦੇ, ਉਨ੍ਹਾਂ ਦੇ ਹਾਸੇ ਦੀ ਆਵਾਜ਼ ਦੂਰ ਤਕ ਸੁਣੀ ਜਾ ਸਕਦੀ ਸੀ।......

# 46. ਸੁਸ਼ੀਲ ਰੁਦਰਾ

ਇਕ ਆਦਰਯੋਗ ਅਤੇ ਖਾਮੋਸ਼ ਲੋਕ ਸੇਵਕ ਦੀ ਮੌਤ ਉਤੇ ਆਪਣੇ ਗ਼ਮ ਵਿਚ ਸ਼ਾਮਲ ਹੋਣ ਲਈ ਮੈਂ ਪਾਠਕ ਨੂੰ ਆਖਾਂਗਾ। ਮੇਰਾ ਮਤਲਬ ਪ੍ਰਿੰਸੀਪਲ ਸੁਸ਼ੀਲ ਰੁਦਰਾ ਤੋਂ ਹੈ ਜਿਹੜੇ ਮੰਗਲਵਾਰ, 30 ਜੂਨ ਨੂੰ ਪੂਰੇ ਹੋ ਗਏ। ਹਿੰਦੁਸਤਾਨ ਜਿਸ ਦਾ ਮੁੱਖ ਰੋਗ ਰਾਜਸੀ ਗ਼ੁਲਾਮੀ ਹੈ, ਉਨ੍ਹਾਂ ਨੂੰ ਹੀ ਜਾਣਦਾ ਪਛਾਣਦਾ ਹੈ, ਜਿਹੜੇ ਨੌਕਰਸ਼ਾਹੀ ਨਾਲ ਲੜ ਕੇ ਖੁਲ੍ਹੇਆਮ ਗ਼ੁਲਾਮੀ ਦਾ ਭੋਗ ਪਾਉਣ ਲਈ ਜੂਝ ਰਹੇ ਹਨ, ਨੌਕਰਸ਼ਾਹੀ ਜਿਹਨੇ ਫ਼ੌਜੀ ਤੇ ਸ਼ਹਿਰੀ ਬੇੜੇ, ਧਨ ਤੇ ਡਿਪਲੋਮੈਸੀ ਦੀ ਤੀਹਰੀ ਮੋਰਚਾਬੰਦੀ ਨਾਲ ਆਪਣਾ ਬਚਾਓ ਕੀਤਾ ਹੋਇਆ ਹੈ। ਉਹ ਕੁਦਰਤੀ ਤੌਰ ਤੇ ਜੀਵਨ ਦੇ ਦੂਜੇ ਖੇਤਰਾਂ ਵਿਚ ਕੰਮ ਕਰ ਰਹੇ, ਜਿਹੜੇ ਨਿਰੋਲ ਤੌਰ ਤੇ ਰਾਜਸੀ ਕੰਮ ਨਾਲੋਂ ਕੋਈ ਘੱਟ ਲਾਹੇ-ਵੰਦਾ ਨਹੀਂ, ਆਪਣੇ ਬੇਗਰਜ਼ ਤੇ ਸ੍ਵੈ-ਤਿਆਗ ਵਾਲੇ ਕਾਮਿਆਂ ਨੂੰ ਨਹੀਂ ਜਾਣਦਾ। ਸੇਂਟ ਸਟੀਫਨ ਕਾਲਜ ਦੇ ਮਰਹੂਮ ਪ੍ਰਿੰਸੀਪਲ ਸੁਸ਼ੀਲ ਰੁਦਰਾ ਅਜਿਹੇ ਹੀ ਇਕ ਸਨਿਮ੍ਰ ਕਾਮੇ ਸਨ। ਉਹ ਪਹਿਲੇ ਦਰਜੇ ਦੇ ਵਿਦਿਆ ਵਿਗਿਆਨੀ ਸਨ। ਪ੍ਰਿੰਸੀਪਲ ਵਜੋਂ, ਉਨ੍ਹਾਂ ਨੇ ਆਪਣੇ ਆਪ ਨੂੰ ਸਰਬ ਵਿਆਪਕ ਤਰ੍ਹਾਂ ਲੋਕ ਪ੍ਰਿਅ ਬਣਾਇਆ ਸੀ।

ਉਨ੍ਹਾਂ ਤੇ ਉਨ੍ਹਾਂ ਦੇ ਵਿਦਿਆਰਥੀਆਂ ਵਿਚਕਾਰ ਇਕ ਤਰ੍ਹਾਂ ਦਾ ਆਤਮਕ ਬੰਧਨ ਮੌਜੂਦ ਸੀ। ਉਹ ਭਾਵੇਂ ਈਸਾਈ ਸਨ, ਉਨ੍ਹਾਂ ਦੇ ਦਿਲ ਵਿਚ ਹਿੰਦੂ ਧਰਮ ਤੇ ਇਸਲਾਮ ਲਈ ਵੀ ਸਥਾਨ ਸੀ, ਜਿਨ੍ਹਾਂ ਦਾ ਉਹ ਬਹੁਤ ਸਤਿਕਾਰ ਕਰਦੇ ਸਨ। ਉਨ੍ਹਾਂ ਦੀ ਈਸਾਈਅਤ ਅਜਿਹੀ ਰਾਖਵੀਂ ਈਸਾਈਅਤ ਨਹੀਂ ਸੀ ਜਿਹੜੀ ਹਰ ਉਸ ਆਦਮੀ ਲਈ ਨਰਕ ਦੇ ਦਰਵਾਜ਼ੇ ਹੀ ਖੋਲ੍ਹਦੀ ਹੈ ਜਿਹੜਾ ਇਹ ਨਹੀਂ ਮੰਨਦਾ ਕਿ ਹਜ਼ਰਤ ਈਸਾ ਹੀ ਦੁਨੀਆਂ ਦੇ ਇਕੋ ਇਕ ਨਿਸਤਾਰਕ ਹਨ। ਖ਼ੁਦ ਆਪਣੇ ਧਰਮ ਦੀ ਕੀਰਤੀ ਦੇ ਪੱਕੇ ਚਾਹਵਾਨ ਹੋਣ ਕਰਕੇ ਉਹ ਦੂਜੇ ਧਰਮਾਂ ਵੱਲ ਸਹਿਨਸ਼ੀਲ ਸਨ। ਉਹ ਰਾਜਨੀਤੀ ਦੇ ਤਿੱਖੇ ਤੇ ਚੇਤੰਨ ਵਿਦਿਆਰਥੀ ਸਨ। ਅਖੌਤੀ ਅੱਤਵਾਦੀਆਂ ਨਾਲ ਆਪਣੀਆਂ ਹਮਦਰਦੀਆਂ ਦਾ ਜੇ ਉਹ ਵਿਖਾਲਾ ਨਹੀਂ ਸਨ ਕਰਦੇ ਤਾਂ ਉਹ ਇਨ੍ਹਾਂ ਨੂੰ ਭੇਦ ਬਣਾ ਕੇ ਵੀ ਨਹੀਂ ਸਨ ਰੱਖਦੇ। ਇਥੋਂ ਤਕ ਕਿ 1915 ਵਿਚ ਮੇਰੀ ਦੇਸ਼-ਵਾਪਸੀ ਤੋਂ ਪਹਿਲਾਂ ਵੀ, ਮੈਨੂੰ ਜਦੋਂ ਵੀ ਦਿੱਲੀ ਜਾਣ ਦਾ ਮੌਕਾ ਮਿਲਦਾ, ਮੈਂ ਉਨ੍ਹਾਂ ਦਾ ਹੀ ਮਹਿਮਾਨ ਹੁੰਦਾ। ਜਦ ਤਕ ਮੈਂ ਰੋਲਟ ਐਕਟ ਦੇ ਸਿਲਸਿਲੇ ਵਿਚ ਸਤਿਆ-ਗ੍ਰਹਿ ਦਾ ਐਲਾਨ ਨਹੀਂ ਸੀ ਕੀਤਾ, ਸਭ ਸੌਖ ਤਰ੍ਹਾਂ ਚੱਲ ਰਿਹਾ ਸੀ। ਉਚੇਰੇ ਹਲਕਿਆਂ ਵਿਚ ਉਨ੍ਹਾਂ ਦੇ ਕਈ ਅੰਗ੍ਰੇਜ਼ ਦੋਸਤ ਸਨ। ਉਹ ਨਿਰੋਲ ਤੌਰ ਤੇ ਇਕ ਇੰਗਲਿਸ਼ ਮਿਸ਼ਨ ਨਾਲ ਸੰਬੰਧਿਤ ਸਨ। ਆਪਣੇ ਕਾਲਜ ਵਿਚ ਉਹ ਪਹਿਲੇ ਹਿੰਦੁਸਤਾਨੀ ਪ੍ਰਿੰਸੀਪਲ ਚੁਣੇ ਗਏ ਸਨ। ਇਸੇ ਲਈ ਮੈਂ ਮਹਿਸੂਸ ਕੀਤਾ ਕਿ ਮੇਰੇ ਨਾਲ ਉਨ੍ਹਾਂ ਦੀ ਨਿਕਟਵਰਤੀ ਸਾਂਝ ਅਤੇ ਉਨ੍ਹਾਂ ਵਲੋਂ ਆਪਣੇ ਘਰ ਮੈਨੂੰ ਟਿਕਾਇਆ ਜਾਣਾ, ਹੋ ਸਕਦਾ ਹੈ ਉਨ੍ਹਾਂ ਲਈ ਸੰਕਟ ਦਾ ਕਾਰਨ ਬਣ ਜਾਵੇ ਅਤੇ ਉਨ੍ਹਾਂ ਦੇ ਕਾਲਜ ਨੂੰ ਬੇਲੋੜੇ ਖਤਰੇ ਦਾ ਸਾਮ੍ਹਣਾ ਕਰਨਾ ਪਏ। ਇਸੇ ਕਾਰਨ ਮੈਂ ਕੋਈ ਹੋਰ ਟਿਕਾਣਾ ਲੱਭਣਾ ਚਾਹਿਆ। ਉਨ੍ਹਾਂ ਦਾ ਉੱਤਰ ਵਿਸ਼ੇਸ਼ ਸੀ, "ਮੇਰਾ ਧਰਮ ਜਿਵੇਂ ਲੋਕ ਸੋਚ ਸਕਦੇ ਹਨ ਉਸ ਤੋਂ ਕਿਤੇ ਡੂੰਘਾ ਹੈ। ਮੇਰੇ ਕੁਝ ਵਿਚਾਰ ਮੇਰੀ ਹੋਂਦ ਦਾ ਸਜੀਵ ਅੰਗ ਹਨ। ਇਹ ਵਿਚਾਰ ਡੂੰਘੀਆਂ ਤੇ ਲੰਮੀਆਂ ਪ੍ਰਾਰਥਨਾਵਾਂ ਪਿੱਛੋਂ ਬਣੇ ਹਨ। ਮੇਰੇ ਅੰਗ੍ਰੇਜ਼ ਮਿੱਤਰਾਂ ਨੂੰ ਇਨ੍ਹਾਂ ਦਾ ਇਲਮ ਹੈ। ਤੁਹਾਨੂੰ ਇਕ ਸਨਮਾਨਯੋਗ ਮਿੱਤਰ ਤੇ ਮਹਿਮਾਨ ਵਜੋਂ ਆਪਣੀ ਛੱਤ ਹੇਠ ਰੱਖਣ ਕਾਰਨ ਮੈਨੂੰ ਗ਼ਲਤ ਸਮਝੇ ਜਾਣ ਦੀ ਸੰਭਾਵਨਾ ਨਹੀਂ ਹੋ ਸਕਦੀ। ਤੇ ਜੇ ਕਦੇ ਮੈਨੂੰ ਅੰਗ੍ਰੇਜ਼ਾਂ ਵਿਚ ਆਪਣੇ ਅਸਰ ਰਸੂਖ ਨੂੰ ਗੁਆਉਣ ਅਤੇ ਤੁਹਾਨੂੰ ਗੁਆਉਣ ਵਿਚੋਂ ਚੋਣ ਕਰਨੀ ਹੀ ਪੈ ਜਾਵੇ ਤਦ ਮੈਂ ਜਾਣਦਾ ਹਾਂ ਮੈਂ ਕਿਹੜੀ ਚੋਣ ਕਰਾਂਗਾ। ਤੁਸੀਂ ਮੇਰੇ ਕੋਲ ਹੀ ਟਿਕੋਗੇ।" "ਪਰ ਮੈਨੂੰ ਮਿਲਣ ਲਈ ਆਉਣ ਵਾਲੇ ਹਰ ਤਰ੍ਹਾਂ ਦੇ ਮਿੱਤਰਾਂ ਬਾਰੇ ਨਿਰਸੰਦੇਹ, ਮੇਰੀ ਦਿੱਲੀ-ਫੇਰੀ ਸਮੇਂ ਤੁਹਾਨੂੰ ਆਪਣੇ ਘਰ ਨੂੰ ਸਰਾਂ ਨਹੀਂ ਬਣਨ ਦੇਣਾ ਚਾਹੀਦਾ," ਮੈਂ ਕਿਹਾ। "ਸੱਚ ਦੱਸਾਂ," ਉਹ ਬੋਲੇ, "ਮੈਨੂੰ ਤਾਂ ਇਹ ਸਭ ਖੁਝ ਚੰਗਾ ਲੱਗਦਾ ਹੈ। ਤੁਹਾਨੂੰ ਮਿਲਣ ਆਉਣ ਵਾਲੇ ਮਿੱਤਰ ਮੈਨੂੰ ਚੰਗੇ ਲੱਗਦੇ ਹਨ। ਇਹ ਸੋਚ ਕੇ ਮੈਨੂੰ ਖੁਸ਼ੀ ਹੁੰਦੀ ਹੈ ਕਿ ਤੁਹਾਨੂੰ ਆਪਣੇ ਕੋਲ ਰੱਖ ਕੇ, ਮੈਂ ਆਪਣੇ ਦੇਸ਼ ਦੀ ਕੁਝ ਸੇਵਾ ਕਰ ਰਿਹਾ ਹਾਂ।" ਸ਼ਾਇਦ ਪਾਠਕ ਨੂੰ ਮਲੂਮ ਨਾ ਹੋਵੇ ਕਿ ਵਾਇਸਰਾਏ ਨੂੰ ਮੇਰਾ ਖੁੱਲ੍ਹਾ ਪੱਤਰ ਜਿਸ ਵਿਚ ਖਿਲਾਫਤ ਦੇ ਦਾਹਵੇ ਨੂੰ

ਠੋਸ ਸ਼ਕਲ ਦਿੱਤੀ ਗਈ ਸੀ, ਪ੍ਰਿੰਸੀਪਲ ਰੁਦਰਾ ਦੀ ਛੱਤ ਹੇਠ ਹੀ ਨਿਰੂਪਿਆ ਗਿਆ ਤੇ ਇਸ ਦਾ ਖਰੜਾ ਤਿਆਰ ਕੀਤਾ ਗਿਆ ਸੀ। ਉਹ ਤੇ ਚਾਰਲੀ ਟਿੰਡਰਿਊਜ਼ ਮੇਰੇ ਸੋਧਕ ਸਨ। ਉਨ੍ਹਾਂ ਦੇ ਖਾਤਰਦਾਰ ਘਰ ਵਿਚ ਹੀ ਨਾ-ਮਿਲਵਰਤਨ ਨਿਰੂਪੀ ਤੇ ਵਿਓਂਤੀ ਗਈ ਸੀ। ਮੌਲਾਣਿਆਂ, ਦੂਜੇ ਮੁਸਲਮਾਨ ਮਿੱਤਰਾਂ ਅਤੇ ਮੇਰੇ ਵਿਚਕਾਰ ਜੋ ਪ੍ਰਾਈਵੇਟ ਮਿਲਣੀ ਹੋਈ, ਉਸ ਵਿਚ ਉਨ੍ਹਾਂ ਨੇ ਖਾਮੋਸ਼ ਪਰ ਡੂੰਘੀ ਦਿਲਚਸਪੀ ਲਈ। ਧਾਰਮਕ ਮਨੋਰਥ ਹੀ ਉਨ੍ਹਾਂ ਦੇ ਸਭਨਾਂ ਕਰਮਾਂ ਦੀ ਬੁਨਿਆਦ ਸੀ। ਇਸੇ ਕਾਰਨ, ਸੰਸਾਰਕ ਤਾਕਤ ਦਾ ਕੋਈ ਭੈਅ ਨਹੀਂ ਸੀ, ਉਂਜ ਭਾਵੇਂ ਇਸੇ ਮਨੋਰਥ ਸਦਕਾ ਸੰਸਾਰਕ ਤਾਕਤ ਦੀ ਹੋਂਦ ਤੇ ਵਰਤੋਂ ਅਤੇ ਮਿੱਤਰਤਾ ਦੀ ਉਹ ਕਦਰ ਕਰ ਸਕੇ। ਉਨ੍ਹਾਂ ਨੇ ਆਪਣੇ ਜੀਵਨ ਵਿਚ ਇਸ ਸੱਚ ਨੂੰ ਮਿਸਾਲੀ ਬਣਾ ਕੇ ਪੇਸ਼ ਕੀਤਾ ਕਿ ਧਾਰਮਕ ਸਹਿਜ ਗਿਆਨ ਬੰਦੇ ਨੂੰ ਤਨਾਸਬ ਦੀ ਸਹੀ ਸੂਝ ਪ੍ਰਦਾਨ ਕਰਦਾ ਹੈ ਜਿਸ ਦੇ ਸਿੱਟੇ ਵਜੋਂ, ਕਰਮ ਤੇ ਵਿਸ਼ਵਾਸ ਵਿਚਕਾਰ ਖੂਬਸੂਰਤ ਇਕਸੁਰਤਾ ਕਾਇਮ ਹੋ ਜਾਂਦੀ ਹੈ। ਪ੍ਰਿੰਸੀਪਲ ਰੁਦਰਾ ਨੇ ਆਪਣੇ ਆਲੇ ਦੁਆਲੇ ਵਧੀਆ ਲੋਕ ਜੋੜ ਲਏ ਹੋਏ ਸਨ ਜਿਸਤਰ੍ਹਾਂ ਦਿਆਂ ਦੀ ਬੰਦਾ ਚਾਹਨਾਂ ਕਰ ਸਕਦਾ ਹੈ। ਬਹੁਤੇ ਲੋਕ ਨਹੀਂ ਜਾਣਦੇ ਕਿ ਸੀ.ਐਫ. ਐਂਡਰਿਊ ਸਾਨੂੰ ਪ੍ਰਿੰਸੀਪਲ ਰੁਦਰਾ ਦੀ ਹੀ ਦੇਣ ਹੈ। ਉਹ ਇਕਰੂਪ ਸਨ। ਉਨ੍ਹਾਂ ਦਾ ਰਿਸ਼ਤਾ ਆਦਰਸ਼ਕ ਮਿੱਤਰਤਾ ਦੇ ਸੰਬੰਧ ਵਿਚ ਇਕ ਅਧਿਅਨ ਹੈ। ਪ੍ਰਿੰਸੀਪਲ ਰੁਦਰਾ ਆਪਣੇ ਪਿੱਛੇ ਦੋ ਪੁੱਤਰ ਅਤੇ ਇਕ ਧੀ ਛੱਡ ਗਏ ਹਨ, ਤੇ ਉਹ ਸੱਭੇ ਹੀ ਜੀਵਨ ਵਿਚ ਟਿਕ ਚੁੱਕੇ ਹੋਏ ਹਨ। ਤੇ ਉਹ ਜਾਣਦੇ ਹਨ ਕਿ ਉਨ੍ਹਾਂ ਦੇ ਸੁਹਿਰਦ ਪਿਤਾ ਦੇ ਅਨੇਕਾਂ ਮਿੱਤਰ ਤੇ ਪ੍ਰਸੰਸਕ ਉਨ੍ਹਾਂ ਦੇ ਦੁੱਖ ਵਿਚ ਸ਼ਾਮਿਲ ਹਨ।

**ਯੰਗ ਇੰਡੀਆ, 9-7-1925**

# 47. ਦਵੀਜੇਂਦਰਨਾਥ ਟੈਗੋਰ

ਇਹ ਵਿਸ਼ਵਾਸ ਕਰਨਾ ਮੁਸ਼ਕਲ ਹੈ ਕਿ ਦਵੀਜੇਂਦਰਨਾਥ ਟੈਗੋਰ ਨਹੀਂ ਰਹੇ। ਸ਼ਾਂਤੀ ਨਿਕੇਤਨ ਤੋਂ ਮੈਨੂੰ ਆਈ ਇਕ ਤਾਰ ਵਿਚ ਇਹ ਦੁੱਖਭਰੀ ਖ਼ਬਰ ਦਿੱਤੀ ਗਈ ਹੈ ਕਿ ਬੜੇ ਦਾਦਾ ਜੋ ਦਵੀਜੇਂਦਰਨਾਥ ਟੈਗੋਰ ਦੇ ਨਾਂ ਨਾਲ ਜਾਣੇ ਜਾਂਦੇ ਸਨ, ਪਰਲੋਕ ਸਿਧਾਰ ਗਏ ਹਨ। ਉਹ ਲਗਭਗ 90 ਵਰ੍ਹਿਆਂ ਦੇ ਸਨ ਤੇ ਇਸ ਉਮਰੇ ਵੀ ਉਹ ਏਡੇ ਖੇੜੇ ਤੇ ਖੁਸ਼ਮਿਜ਼ਾਜ ਸਨ ਕਿ ਬੰਦੇ ਨੂੰ ਉਨ੍ਹਾਂ ਦੀ ਹਜ਼ੂਰੀ ਵਿਚ ਅਹਿਸਾਸ ਨਹੀਂ ਸੀ ਹੁੰਦਾ ਕਿ ਸੰਸਾਰਕ ਹੋਂਦ ਦੇ ਉਨ੍ਹਾਂ ਦੇ ਦਿਨ ਪੁੱਗ ਗਏ ਹਨ। ਪ੍ਰਤਿਭਾਸ਼ਾਲੀ ਮਨੁੱਖਾਂ ਦੇ ਇਸ

ਪਰਿਵਾਰ ਵਿਚ ਬੜੇ ਦਾਦਾ ਇਕ ਵਿਸ਼ਿਸ਼ਟ ਜੀਅ ਸਨ। ਸ਼ਾਨਦਾਰ ਵਿਦਵਾਨ ਹੋਣ ਤੋਂ ਇਲਾਵਾ ਉਹ ਸੰਸਕ੍ਰਿਤ ਤੇ ਅੰਗ੍ਰੇਜ਼ੀ, ਦੋਹਾਂ, ਤੋਂ ਚੰਗੇ ਜਾਣੂ ਸਨ—ਬੜੇ ਦਾਦਾ ਵਿਸ਼ਾਲ ਸਹਾਨਭੂਤੀਆਂ ਵਾਲੇ ਡੂੰਘੀ ਤਰ੍ਹਾਂ ਧਾਰਮਕ ਜਿਊੜੇ ਸਨ। ਜਿਥੇ ਉਹ ਉਪ-ਨਿਸ਼ਦਾਂ ਦੀ ਸਿਖਿਆ ਨੂੰ ਹਠੀ ਤਰ੍ਹਾਂ ਮੰਨਦੇ ਸਨ, ਉਥੇ ਉਹ ਦੁਨੀਆਂ ਭਰ ਦੇ ਧਰਮ ਗ੍ਰੰਥਾਂ ਤੋਂ ਰੋਸ਼ਨੀ ਪ੍ਰਾਪਤ ਕਰਨ ਲਈ ਆਪਣੀਆਂ ਬਾਰੀਆਂ ਖੁੱਲ੍ਹੀਆਂ ਰੱਖਦੇ ਸਨ। ਉਹ ਅੱਤ ਸ਼ਰਧਾਲੂ ਦੇਸ਼ਭਗਤ ਦੇ ਵੇਗ ਨਾਲ ਆਪਣੇ ਦੇਸ਼ ਨੂੰ ਪਿਆਰ ਕਰਦੇ ਸਨ। ਪਰ ਉਨ੍ਹਾਂ ਦੀ ਦੇਸ਼ਭਗਤੀ ਅਨਿੰਨ ਨਹੀਂ ਸੀ। ਉਹ ਅਹਿੰਸਕ ਨਾ-ਮਿਲਵਰਤਣ ਦੀ ਆਤਮਕ ਸੁੰਦਰਤਾ ਨੂੰ ਸਮਝਦੇ ਸਨ, ਉਂਜ ਭਾਵੇਂ ਉਹ ਇਸ ਦੀ ਰਾਜਸੀ ਮਹੱਤਤਾ ਦੀ ਕਦੇ ਵੀ ਪ੍ਰਸੰਸਾ ਨਹੀਂ ਸੀ ਕਰ ਸਕੇ। ਉਨ੍ਹਾਂ ਨੂੰ ਚਰਖੇ ਵਿਚ ਪੂਰੀ ਸੁਹਿਰਦਤਾ ਨਾਲ ਵਿਸ਼ਵਾਸ ਸੀ ਅਤੇ ਉਨ੍ਹਾਂ ਨੇ ਇਸ ਪੱਕੀ ਉਮਰੇ ਵੀ ਖੱਦਰ ਨੂੰ ਅਪਣਾਇਆ ਸੀ। ਉਹ ਚਲੰਤ ਮਾਮਲਿਆਂ ਨਾਲ, ਜਵਾਨਾਂ ਵਾਲੇ ਜੋਸ਼ ਨਾਲ ਨੇੜਵੀਂ ਛੋਹ ਵਿਚ ਰਹਿੰਦੇ। ਬੜੇ ਦਾਦਾ ਦੀ ਮੌਤ ਦੇ ਅਰਥ ਹਨ ਇਕ ਮਹਾਂ-ਰਿਸ਼ੀ, ਦਰਸ਼ਨਵੇਤਾ ਅਤੇ ਦੇਸ਼ਭਗਤ ਦਾ ਸਾਨੂੰ ਛੱਡ ਕੇ ਚਲੇ ਜਾਣਾ। ਮੈਂ ਕਵੀ ਨੂੰ ਅਤੇ ਸ਼ਾਂਤੀਨਿਕੇਤਨ ਵਿਖੇ ਆਸ਼ਰਮ ਦੇ ਜੀਆਂ ਨੂੰ ਆਪਣਾ ਸੋਗ ਭੇਜਦਾ ਹਾਂ।

**ਯੰਗ ਇੰਡੀਆ, 21-1-1926**

# 48. ਉਮਰ ਸੋਭਾਨੀ

ਉਮਰ ਸੋਭਾਨੀ ਦੀ ਅਚਾਨਕ ਤੇ ਅਗੇਤੀ ਮੌਤ ਨੇ ਸਾਥੋਂ ਇਕ ਦੇਸ਼ਭਗਤ ਅਤੇ ਪਹਿਲੇ ਦਰਜੇ ਦਾ ਕਾਰਕੁਨ ਖੋਹ ਲਿਆ ਹੈ। ਉਹ ਵੀ ਸਮਾਂ ਸੀ ਜਦੋਂ ਸ੍ਰੀ ਉਮਰ ਸੋਭਾਨੀ ਦਾ ਬੋਲ ਬੰਬਈ ਵਿਚ ਕਾਨੂੰਨ ਦਾ ਦਰਜਾ ਰੱਖਦਾ ਸੀ। ਬੰਬਈ ਵਿਖੇ ਕੋਈ ਵੀ ਸਰਬਜਨਕ ਲੋਕ ਲਹਿਰ ਅਜਿਹੀ ਨਹੀਂ ਸੀ ਜਿਸ ਵਿਚ ਆਪਣੀ ਬਦਨਸੀਬੀ ਦਾ ਸ਼ਿਕਾਰ ਹੋਣ ਤਕ ਉਮਰ ਸੋਭਾਨੀ ਪਰਦੇ ਪਿੱਛੇ ਖੜੇ ਬੰਦੇ ਵਜੋਂ ਸ਼ਾਮਿਲ ਨਾ ਹੋਏ ਹੋਣ। ਉਹ ਬੁਲਾਰੇ ਨਹੀਂ ਸਨ। ਜਲਸਿਆਂ ਵਿਚ ਬੋਲਣ ਤੋਂ ਉਹ ਘਿਰਣਾ ਕਰਦੇ ਸਨ। ਉਹ ਕਦੇ ਵੀ ਮੰਚ ਉਤੇ ਨਹੀਂ ਸਨ ਆਏ। ਉਹ ਤਾਂ ਮੰਚ ਪ੍ਰਬੰਧਕ ਸਨ। ਤੇ ਸਾਥੀ ਤਾਜਰਾਂ ਵਿਚ ਉਹ ਬਹੁਤ ਲੋਕ-ਪ੍ਰਿਅ ਸਨ। ਉਨ੍ਹਾਂ ਦਾ ਨਿਰਣਾ ਆਮ ਤੌਰ ਤੇ ਨਿੱਗਰ ਤੇ ਤੁਰੰਤ ਹੁੰਦਾ। ਉਹ ਬਹੁਤ ਹੀ ਜ਼ਿਆਦਾ ਸਖੀ ਦਿਲ ਸਨ। ਉਨ੍ਹਾਂ ਨੇ ਹੱਕਦਾਰਾਂ ਨੂੰ ਵੀ ਤੇ ਜਿਹੜੇ ਹੱਕਦਾਰ ਨਹੀਂ ਸਨ ਉਨ੍ਹਾਂ ਨੂੰ ਵੀ ਦਾਨ ਦਿੱਤਾ। ਅਜਿਹੀ ਕੋਈ ਵੀ ਲੋਕ-ਲਹਿਰ ਨਹੀਂ ਜਿਸ ਨੂੰ ਉਨ੍ਹਾਂ ਵਲੋਂ ਖੁੱਲ੍ਹੇ ਗੱਫੇ ਨਾ ਮਿਲੇ

ਹੋਣ। ਜਿਵੇਂ ਉਹ ਕਮਾਉਂਦੇ ਉਵੇਂ ਵੀ ਖਰਚ ਕਰਦੇ। ਉਮਰ ਸੋਭਾਨੀ ਹਰ ਮਾਮਲੇ ਵਿਚ ਹੀ ਅੱਤਵਾਦੀ ਸਨ। ਸੱਦੇ ਸੰਬੰਧੀ ਉਨ੍ਹਾਂ ਦਾ ਅੱਤਵਾਦ ਆਰਥਕ ਤਬਾਹੀ ਸਿੱਧ ਹੋਇਆ। ਉਨ੍ਹਾਂ ਨੇ ਮਹੀਨੇ ਦੇ ਅੰਦਰ ਅੰਦਰ ਆਪਣਾ ਧਨ ਦੂਣਾ ਬਣਾਇਆ ਅਤੇ ਅਗਲੇ ਹੀ ਮਹੀਨੇ ਕੰਗਾਲ ਹੋ ਗਏ। ਉਨ੍ਹਾਂ ਨੇ ਆਪਣੇ ਨੁਕਸਾਨ ਦਾ ਸਾਮ੍ਹਣਾ ਬਹਾਦਰੀ ਨਾਲ ਕੀਤਾ। ਪਰ ਜਦੋਂ ਉਨ੍ਹਾਂ ਦੇ ਹੱਥੋਂ ਕਰੋੜਾਂ ਨਿਕਲ ਗਏ, ਉਨ੍ਹਾਂ ਦੀ ਅਭਿਮਾਨੀ ਪ੍ਰਕਿਰਤੀ ਉਨ੍ਹਾਂ ਨੂੰ ਸਰਬਜਨਕ ਕੰਮ ਕਰਨ ਦੀ ਆਗਿਆ ਨਹੀਂ ਸੀ ਦਿੰਦੀ। ਉਨ੍ਹਾਂ ਨੂੰ ਵਿਚਲਾ ਦਰਜਾ ਪ੍ਰਵਾਨ ਹੀ ਨਹੀਂ ਸੀ। ਉਹ ਚੰਦਾ ਸੂਚੀ ਵਿਚ ਜੋ ਸਿਖਰ ਤੇ ਨਹੀਂ ਸਨ ਰਹਿ ਸਕਦੇ ਤਾਂ ਉਹ ਰਿਟਾਇਰ ਹੋ ਜਾਣ ਵਾਲੇ ਸਨ। ਇਸੇ ਲਈ ਉਹ ਗ਼ਰੀਬ ਹੁੰਦਿਆਂ ਹੀ ਸਰਬਜਨਕ ਜੀਵਨ ਵਿਚੋਂ ਬਾਹਰ ਨਿਕਲ ਗਏ। ਜਦੋਂ ਵੀ ਤੇ ਜਿਥੇ ਵੀ ਪਬਲਿਕ ਵਰਕਰਾਂ ਤੇ ਪਬਲਿਕ ਕੰਮਾਂ ਦਾ ਜ਼ਿਕਰ ਛਿੜਦਾ ਹੈ, ਉਮਰ ਸੋਭਾਨੀ ਤੇ ਉਨ੍ਹਾਂ ਦੀਆਂ ਦੇਸ਼ ਭਗਤਕ ਸੇਵਾਵਾਂ ਦੀ ਗੱਲ ਨਾ ਹੋਣਾ ਅਸੰਭਵ ਹੈ। ਉਨ੍ਹਾਂ ਦਾ ਜੀਵਨ ਅਮੀਰ ਨੌਜਵਾਨਾਂ ਲਈ ਇਕ ਪ੍ਰੇਰਨਾ ਵੀ ਹੈ ਤੇ ਚੇਤਾਉਣੀ ਵੀ। ਇਕ ਦੇਸ਼ ਭਗਤ ਵਜੋਂ ਉਨ੍ਹਾਂ ਦਾ ਲਗਨ ਭਰਿਆ ਕੰਮ ਇਕ ਪ੍ਰੇਰਨਾ ਹੈ। ਉਨ੍ਹਾਂ ਦਾ ਜੀਵਨ ਸਾਨੂੰ ਦਰਸਾਂਦਾ ਹੈ ਕਿ ਧਨ ਦੀ ਮਾਲਕੀ ਤੇ ਗੁਣਾਂ ਦੀ ਮਾਲਕੀ ਦਾ ਕੋਈ ਅਜੋੜ ਨਹੀਂ ਅਤੇ ਇਵੇਂ ਹੀ ਇਨ੍ਹਾਂ ਨੂੰ ਸਰਬਜਨਕ ਜੀਵਨ ਦੇ ਲੇਖੇ ਲਾਉਣ ਨਾਲ ਉਨ੍ਹਾਂ ਧਨਵਾਨ ਨੌਜਵਾਨਾਂ ਨੂੰ ਇਹ ਚੇਤਾਉਣੀ ਹੈ ਜਿਹੜੇ ਆਪਣੀ ਅਕਾਂਖਿਆ ਸੰਬੰਧੀ ਅੰਨ੍ਹੇਵਾਹ ਚਲਦੇ ਹਨ। ਉਮਰ ਸੋਭਾਨੀ ਕੋਈ ਮੂਰਖ ਸੱਟੇਬਾਜ਼ ਨਹੀਂ ਸਨ। ਜਦੋਂ ਉਨ੍ਹਾਂ ਦਾ ਧਨ ਗਿਆ, ਬੜਿਆਂ ਦਾ ਗਿਆ। ਰੂੰ ਦੀਆਂ ਵੱਡੀਆਂ ਖਰੀਦਾਰੀਆਂ, ਜੋ ਉਨ੍ਹਾਂ ਦੀ ਅਵੁਨਤੀ ਦਾ ਕਾਰਨ ਬਣੀਆਂ, ਦੇ ਖਿਲਾਫ ਸ਼ਾਇਦ ਕੁਝ ਵੀ ਨਹੀਂ ਆਖਿਆ ਜਾ ਸਕਦਾ। ਪਰ ਉਨ੍ਹਾਂ ਨੇ ਸੱਟੇਬਾਜ਼ੀ ਕੀਤੀ ਹੀ ਕਿਉਂ? ਉਹ ਤਾਂ ਤਾਜਰਾਂ ਵਿਚ ਪਹਿਲਾਂ ਹੀ ਸ਼ਹਿਜ਼ਾਦੇ ਸਨ। ਇਕ ਦੇਸ਼ ਭਗਤ ਵਜੋਂ ਆਪਣੀ ਅਕਾਂਖਿਆ ਨੂੰ ਰੋਕ ਪਾਉਣੀ ਉਨ੍ਹਾਂ ਦਾ ਫਰਜ਼ ਸੀ। ਉਨ੍ਹਾਂ ਦਾ ਜੀਵਨ ਤੇ ਨਾਂ ਆਮ ਜਨਤਾ ਦਾ ਟਰੱਸਟ ਸਨ। ਅਤੇ ਵਧੇਰੇ ਹੀ ਸਾਵਧਾਨੀ ਦੀ ਉਨ੍ਹਾਂ ਨੂੰ ਲੋੜ ਸੀ। ਮੈਨੂੰ ਇਹ ਅਖਾਣ ਮਾਲੂਮ ਹੈ ਕਿ ਮੋਇਆਂ ਦੇ ਗੁਣ ਹੀ ਚਿਤਾਰਨੇ ਚਾਹੀਦੇ ਹਨ। ਮੈਂ ਇਹ ਵੀ ਜਾਣਦਾ ਹਾਂ ਕਿ ਘਟਨਾ ਘਟ ਜਾਣ ਪਿੱਛੋਂ ਮੈਂ ਜੋ ਆਖ ਰਿਹਾ ਹਾਂ ਉਹ ਪੂਰੀ ਸਿਆਣਪ ਹੈ। ਪਰ ਮੈਂ ਨੁਕਸ ਲੱਭਣ ਲਈ ਨੁਕਤਾਚੀਨੀ ਨਹੀਂ ਕਰਦਾ। ਮੈਂ ਤਾਂ ਅਜਿਹਾ ਉਸ ਸਬਕ ਤੋਂ ਲਾਭ ਉਠਾਉਣ ਲਈ ਕਰਦਾ ਹਾਂ ਜੋ ਇਸ ਦੇਸ਼ ਭਗਤ ਦੇ ਜੀਵਨ ਤੋਂ ਸਾਨੂੰ ਸਿਖਿਆ ਵਜੋਂ ਮਿਲਦਾ ਹੈ। ਅਤੇ ਘਟਨਾ ਪਿੱਛੋਂ ਸਿਆਣਪ ਅਗਲੀਆਂ ਪੁਸ਼ਤਾਂ ਲਈ ਸੰਭਾਲ ਕੇ ਰੱਖਣਾ ਇਕ ਉਚਿਤ ਗੁਣ ਹੁੰਦਾ ਹੈ। ਸਾਨੂੰ ਤਾਂ ਇਕ ਦੂਜੇ ਦੀਆਂ ਗ਼ਲਤੀਆਂ ਤੋਂ ਵੀ ਸਿਖਣਾ ਚਾਹੀਦਾ ਹੈ। ਦੇਸ਼ ਲਈ ਲਾਟਾਂ ਵਰਗੇ ਪਿਆਰ ਦੇ ਸੰਬੰਧ ਵਿਚ ਜੋ ਸਾਡੇ ਕੋਲ ਹੈ ਤਾਂ ਇਹਦੇ ਲਈ ਖੁੱਲ੍ਹ ਕੇ ਤੇ ਵੱਡੇ ਗੱਫੇ ਦੇਣ, ਕੋਈ ਕਾਂਮਿਊਨਲ ਪੱਖਪਾਤ ਨਾ ਜਾਣਨ, ਕੋਈ ਫ਼ਰਕ ਨਾ ਰੱਖਣ ਦੇ ਸੰਬੰਧ ਵਿਚ ਸਾਨੂੰ ਉਮਰ ਸੋਭਾਨੀ ਬਣਨ ਦੀ ਲੋੜ ਹੈ, ਅਤੇ ਸਾਨੂੰ ਇਹ ਵੀ ਚਾਹੀਦਾ ਹੈ ਕਿ ਉਨ੍ਹਾਂ

ਦੀ ਬੇਪਰਵਾਹੀ ਤੋਂ ਵੀ ਸਿਖੀਏ ਅਤੇ ਇਸਤਰ੍ਹਾਂ ਉਹ ਜੋ ਵਿਰਸਾ ਸਾਡੇ ਲਈ ਛੱਡ ਗਏ ਹਨ ਉਸ ਦੇ ਹੱਕਦਾਰ ਬਣੀਏ।

**ਯੰਗ ਇੰਡੀਆ, 15-7-1926**

# 49. ਸਵਾਮੀ ਸ਼ਰਧਾਨੰਦ

ਜਿਸ ਦਾ ਡਰ ਸੀ ਉਹੋ ਵਾਪਰ ਗਿਆ। ਸਵਾਮੀ ਸ਼ਰਧਾਨੰਦ ਛੇ ਕੁ ਮਹੀਨੇ ਹੋਏ, ਸਾਬਰਮਤੀ ਵਿਖੇ ਸਤਿਆਗ੍ਰਹਿ ਆਸ਼ਰਮ ਵਿਚ ਇਕ ਜਾਂ ਦੋ ਦਿਨ ਠਹਿਰੇ ਅਤੇ ਗੱਲਾਂ-ਬਾਤਾਂ ਦੇ ਦੌਰਾਨ ਉਨ੍ਹਾਂ ਨੇ ਮੈਨੂੰ ਦੱਸਿਆ ਕਿ ਉਨ੍ਹਾਂ ਨੂੰ ਮਾਰ ਮੁਕਾਉਣ ਬਾਰੇ ਧਮਕੀ ਦੀਆਂ ਕਈ ਚਿੱਠੀਆਂ ਮਿਲੀਆਂ ਹਨ। ਪਰ ਕਿਹੜੇ ਸੁਧਾਰਕ ਨੂੰ ਭਲਾ ਆਪਣੇ ਸਿਰ ਦੀ ਬਾਜ਼ੀ ਨਹੀਂ ਲਾਉਣੀ ਪੈਂਦੀ, ਇਸ ਲਈ ਉਨ੍ਹਾਂ ਨੂੰ ਚਿੱਠੀਆਂ ਆਉਣ ਸੰਬੰਧੀ ਮੰਦਭਾਗਾ ਕੁਝ ਵੀ ਨਹੀਂ। ਤੇ ਇਸ ਲਈ ਜੋ ਕਤਲ ਹੋਇਆ ਉਹਦੇ ਸੰਬੰਧ ਵਿਚ ਵੀ ਕੁਝ ਮੰਦਭਾਗਾ ਨਹੀਂ।

ਸਵਾਮੀ ਜੀ ਸੁਧਾਰਕ ਸਨ। ਉਹ ਕਥਨੀ ਦੇ ਨਹੀਂ ਅਮਲ ਦੇ ਬੰਦੇ ਸਨ। ਉਹ ਤਾਂ ਜਿਊਂਦਾ ਜਾਗਦਾ ਵਿਸ਼ਵਾਸ ਸਨ। ਉਨ੍ਹਾਂ ਇਹਦੇ ਲਈ ਦੁੱਖ ਭੋਗਿਆ, ਉਹ ਤਾਂ ਬਹਾਦਰੀ ਦਾ ਸਾਕਾਰ ਰੂਪ ਸਨ। ਉਹ ਖਤਰੇ ਸਾਹਮਣੇ ਕਦੇ ਵੀ ਨਹੀਂ ਜਰਕੇ, ਉਹ ਯੋਧੇ ਸਨ ਅਤੇ, ਯੋਧਾ ਤਾਂ ਮਰਨ ਲਈ ਹੀ ਜਿਊਂਦਾ ਹੈ, ਬੀਮਾਰੀ ਦੇ ਬਿਸਤਰੇ ਉੱਤੇ ਨਹੀਂ, ਸਗੋਂ ਰਣ-ਖੇਤਰ ਵਿਚ।

ਮਹੀਨਾ ਕੁ ਪਹਿਲਾਂ ਸ਼ਰਧਾਨੰਦ ਜੀ ਗੰਭੀਰ ਤਰ੍ਹਾਂ ਬੀਮਾਰ ਪੈ ਗਏ। ਉਨ੍ਹਾਂ ਦੇ ਡਾਕਟਰ ਵਜੋਂ ਡਾ. ਅਨਸਾਰੀ, ਆਪਣੀ ਯੋਗਤਾ ਅਨੁਸਾਰ ਉਨ੍ਹਾਂ ਵੱਲ ਪੂਰਾ ਸਨੇਹ ਭਰਿਆ ਧਿਆਨ ਦੇ ਰਹੇ ਸਨ। ਮਹੀਨੇ ਦੇ ਆਰੰਭ ਵਿਚ ਮੇਰੀ ਪੁੱਛ ਦੇ ਉੱਤਰ ਵਿਚ ਉਨ੍ਹਾਂ ਦੇ ਪੁੱਤਰ, ਇੰਦਰ, ਵਲੋਂ ਜੋ ਤਾਰ ਮੈਨੂੰ ਮਿਲਿਆ, ਉਸ ਵਿਚ ਦੱਸਿਆ ਗਿਆ ਸੀ ਕਿ ਉਹ ਹੁਣ ਬਿਹਤਰ ਹਨ ਅਤੇ ਉਨ੍ਹਾਂ ਨੂੰ ਮੇਰੇ ਸਨੇਹ ਤੇ ਪ੍ਰਾਰਥਨਾ ਦੀ ਲੋੜ ਹੈ, ਤੇ ਬਿਨਾਂ ਮੰਗਣ ਦੇ ਇਹ ਦੋਵੇਂ ਉਨ੍ਹਾਂ ਨੂੰ ਮਿਲ ਚੁੱਕੇ ਹੋਏ ਸਨ।

ਰੱਬ ਨੇ ਉਨ੍ਹਾਂ ਨੂੰ ਸ਼ਹੀਦ ਦੀ ਮੌਤ ਦੇਣੀ ਚਾਹੀ, ਇਸੇ ਲਈ ਉਹ ਭਾਵੇਂ ਅਜੇ ਰੋਗ ਬਿਸਤਰੇ ਵਿਚ ਹੀ ਸਨ, ਉਹ ਇਕ ਕਾਤਲ ਦੇ ਹੱਥੋਂ ਮਾਰੇ ਗਏ ਜੀਹਨੇ ਆਖਿਆ ਸੀ ਕਿ ਉਹਨੂੰ ਸਵਾਮੀ ਜੀ ਨਾਲ ਮਿਲਾਇਆ ਜਾਵੇ, ਜਿਨ੍ਹਾਂ ਨਾਲ ਉਹ ਇਸਲਾਮ ਬਾਰੇ ਮਜ਼ਹਬੀ ਬਹਿਸ ਕਰਨ ਦਾ ਚਾਹਵਾਨ ਹੈ, ਤੇ ਉਹਨੂੰ ਸਵਾਮੀ ਜੀ ਦੀ ਆਗਿਆ ਤੇ ਮਿਲਾ ਦਿੱਤਾ ਗਿਆ ਅਤੇ ਜੀਹਨੇ ਇਸ ਬਹਾਨੇ ਕਿ ਉਹਨੂੰ ਤ੍ਰੇਹ ਲੱਗੀ ਹੈ, ਸਵਾਮੀ

ਜੀ ਦੇ ਵਫਾਦਾਰ ਸੇਵਕ, ਧਰਮ ਸਿੰਘ ਨੂੰ ਬਾਹਰ ਪਾਣੀ ਲਿਆਉਣ ਲਈ ਭੇਜ ਦਿੱਤਾ ਅਤੇ ਜੀਹਨੇ, ਸੇਵਕ ਦੀ ਗ਼ੈਰਹਾਜ਼ਰੀ ਵਿਚ, ਬੀਮਾਰ ਦੀ ਛਾਤੀ ਵਿਚ ਜਦੋਂ ਉਹ ਲੇਟੇ ਹੋਏ ਸਨ, ਦੋ ਵਾਰ ਛੁਰਾ ਮਾਰਿਆ। ਸਾਨੂੰ ਸਵਾਮੀ ਜੀ ਦੇ ਅੰਤਿਮ ਸ਼ਬਦ ਨਹੀਂ ਮਿਲੇ, ਪਰ ਜੇ ਮੈਂ ਉਨ੍ਹਾਂ ਨੂੰ ਬਿਲਕੁਲ ਜਾਣਦਾ ਹਾਂ ਤਾਂ ਮੈਨੂੰ ਕੋਈ ਸੰਦੇਹ ਨਹੀਂ ਕਿ ਉਨ੍ਹਾਂ ਨੇ ਈਸ਼ਵਰ ਅੱਗੇ ਪ੍ਰਾਰਥਨਾ ਕੀਤੀ ਹੋਵੇਗੀ ਕਿ ਉਹਨੂੰ ਮੁਆਫ ਕਰ ਦੇਣਾ ਜਿਹੜਾ ਇਹ ਨਹੀਂ ਜਾਣਦਾ ਕਿ ਉਹ ਕੋਈ ਗ਼ਲਤ ਗੱਲ ਕਰ ਰਿਹਾ ਹੈ। ਗੀਤਾ ਦੀ ਬੋਲੀ ਵਿਚ "ਸੁਭਾਗਾ ਹੈ ਉਹ ਯੋਧਾ ਜਿਸ ਨੂੰ ਇਸ ਤਰ੍ਹਾਂ ਦੀ ਸਨਮਾਨਯੋਗ ਮੌਤ ਨਸੀਬ ਹੁੰਦੀ ਹੈ।"

ਮੌਤ ਤਾਂ ਹਰ ਵੇਲੇ ਹੀ ਰਹਿਮਤ ਹੁੰਦੀ ਹੈ, ਪਰ ਯੋਧੇ ਲਈ, ਜਿਹੜਾ ਆਪਣੇ ਕਾਜ਼ ਲਈ, ਸੱਚ ਲਈ ਮਰਦਾ ਹੈ, ਇਹ ਦੂਣੀ ਰਹਿਮਤ ਵਾਲੀ ਹੁੰਦੀ ਹੈ। ਮੌਤ ਦੁਸ਼ਟ ਨਹੀਂ ਹੈ, ਇਹ ਤਾਂ ਅੱਤ ਸੱਚੀ ਮਿੱਤਰ ਹੈ। ਇਹ ਦੁੱਖਾਂ ਤੋਂ ਸਾਡਾ ਛੁਟਕਾਰਾ ਕਰਵਾਉਂਦੀ ਹੈ। ਇਹ ਸਾਡੇ ਵਿਰੁੱਧ ਸਾਡੀ ਸਹਾਈ ਹੁੰਦੀ ਹੈ। ਇਹ ਸਾਨੂੰ ਸਦਾ ਹੀ ਨਵੇਂ ਮੌਕੇ, ਨਵੀਆਂ ਆਸਾਂ ਬਖਸ਼ਦੀ ਹੈ। ਇਹ ਤਾਂ ਨੀਂਦ ਵਾਂਗੂ ਹੈ, ਪੁਨਰਸਥਾਪਕ ਕਰਨ ਵਾਲੀ ਮਿੱਠੋ। ਫਿਰ ਵੀ ਜਦੋਂ ਕੋਈ ਮਿੱਤਰ ਮਰਦਾ ਹੈ, ਸੋਗ ਮਨਾਉਣਾ ਰਸਮ ਹੈ। ਪਰ ਸ਼ਹੀਦ ਦੀ ਮੌਤ ਦੀ ਸੂਰਤ ਵਿਚ ਇਹ ਰਸਮ ਨਹੀਂ ਚਲਦੀ। ਮੈਂ ਇਸ ਮੌਤ ਦਾ ਸੋਗ ਨਹੀਂ ਮਨਾ ਸਕਦਾ। ਉਨ੍ਹਾਂ ਤੇ ਉਨ੍ਹਾਂ ਦੀ ਮੌਤ ਉਤੇ ਤਾਂ ਰਸ਼ਕ ਹੀ ਆਉਂਦਾ ਹੈ। ਕਿਉਂਜੁ ਸ਼ਰਧਾਨੰਦ ਜੀ ਭਾਵੇਂ ਮਰ ਗਏ ਹਨ, ਉਹ ਅਜੇ ਜੀਉਂਦੇ ਹਨ। ਜਦੋਂ ਉਹ ਆਪਣੇ ਤਕੜੇ ਭੁੱਚੜ ਸਰੀਰ ਵਿਚ ਸਾਡੇ ਵਿਚਕਾਰ ਘੁੰਮਿਆਂ ਕਰਦੇ ਸਨ, ਉਸ ਨਾਲੋਂ ਵਧੇਰੇ ਸੱਚੇ ਅਰਥਾਂ ਵਿਚ ਉਹ ਜਿਉਂਦੇ ਹਨ। ਪਰਿਵਾਰ ਨੂੰ ਜਿਸ ਵਿਚ ਉਹ ਜੰਮੇ, ਰਾਸ਼ਟਰ ਨੂੰ ਜਿਸ ਨਾਲ ਉਹ ਸੰਬੰਧਿਤ ਸਨ, ਇਸਤਰ੍ਹਾਂ ਦੀ ਸ਼ਾਨਦਾਰ ਮੌਤ ਉਤੇ ਵਧਾਈਆਂ ਮਿਲਣੀਆਂ ਚਾਹੀਦੀਆਂ ਹਨ। ਉਹ ਸੂਰਮੇ ਵਾਂਗ ਜੀਵੇ, ਉਹ ਸੂਰਮੇ ਵਾਂਗ ਪੂਰੇ ਹੋਏ......

**ਯੰਗ ਇੰਡੀਆ, 30-12-1936**

## II

ਸਵਾਮੀ ਜੀ ਨਾਲ ਮੇਰੀ ਪਹਿਲੀ ਜਾਣ ਪਛਾਣ ਉਦੋਂ ਹੋਈ ਜਦੋਂ ਉਹ ਮਹਾਤਮਾ ਮੁਨਸ਼ੀ ਰਾਮ ਸਨ ਤੇ ਉਹ ਵੀ ਚਿੱਠੀ ਰਾਹੀਂ। ਉਹ ਉਦੋਂ ਕਾਂਗੜਾ ਗੁਰੂ ਕੁਲ ਦੇ ਸੰਚਾਲਕ ਸਨ, ਤੇ ਇਹ ਸਿਖਿਆ ਨੂੰ ਉਨ੍ਹਾਂ ਦੀ ਮੌਲਿਕ ਦੇਣ ਸੀ। ਉਹ ਪ੍ਰਮਾਣਕ ਪੱਛਮੀ ਢੰਗ ਤੋਂ ਸੰਤੁਸ਼ਟ ਨਹੀਂ ਸਨ। ਉਹ ਤਾਂ ਆਪਣੇ ਮੁੰਡਿਆਂ ਵਿਚ ਵੈਦਿਕ

ਸਿਖਿਆ ਦਾ ਸੰਚਾਰ ਕਰਨਾ ਲੋਚਦੇ ਸਨ। ਅਤੇ ਉਹ ਅੰਗ੍ਰੇਜ਼ੀ ਰਾਹੀਂ ਨਹੀਂ ਸਗੋਂ ਹਿੰਦੀ ਰਾਹੀਂ ਪੜ੍ਹਾਉਂਦੇ ਸਨ। ਉਹ ਚਾਹੁੰਦੇ ਸਨ ਟਰੇਨਿੰਗ ਦੇ ਦੌਰਾਨ ਮੁੰਡੇ ਬ੍ਰਹਮਚਾਰੀ ਰਹਿਣ। ਉਨ੍ਹਾਂ ਨੇ ਆਪਣੇ ਮੁੰਡਿਆਂ ਨੂੰ ਉਦੋਂ ਦੱਖਣੀ ਅਫਰੀਕਾ ਦੇ ਸਤਿਆਗ੍ਰਹਿ ਲਈ ਇਕੱਠਾ ਕੀਤੇ ਜਾ ਰਹੇ ਫੰਡ ਲਈ ਚੰਦਾ ਦੇਣ ਲਈ ਪ੍ਰੇਰਿਆ ਤੇ ਉਹ ਚਾਹੁੰਦੇ ਸਨ, ਮੁੰਡੇ ਕੁਲੀ ਦਾ ਕੰਮ ਕਰਕੇ ਆਪਣੀ ਖੱਟੀ ਚੰਦੇ ਵਿਚ ਦੇਣ; ਕਿਉਂਜੁ ਦੱਖਣੀ ਅਫਰੀਕਾ ਵਿਚ ਇਹ ਲੜਾਈ ਵੀ ਕੁਲੀਆਂ ਦੀ ਲੜਾਈ ਨਹੀਂ ਸੀ ? ਮੁੰਡੇ ਮੌਕੇ ਤੇ ਪੂਰੇ ਉਤਰੇ, ਪੂਰੀਆਂ ਉਜਰਤਾਂ ਕਮਾਈਆਂ ਅਤੇ ਇਹ ਮੈਨੂੰ ਭੇਜੀਆਂ। ਇਸ ਸਿਲਸਿਲੇ ਵਿਚ ਜੋ ਚਿੱਠੀ ਮੈਨੂੰ ਪਾਈ ਉਹ ਹਿੰਦੀ ਵਿਚ ਲਿਖੀ ਹੋਈ ਸੀ। ਮੈਨੂੰ "ਮੇਰੇ ਪਿਆਰੇ ਭਰਾ" ਵਜੋਂ ਸੰਬੋਧਿਤ ਕੀਤਾ ਗਿਆ ਸੀ। ਇਹਨੇ ਮਹਾਤਮਾ ਮੁਨਸ਼ੀ ਰਾਮ ਨਾਲ ਮੇਰਾ ਪਿਆਰ ਪਾ ਦਿੱਤਾ। ਇਸ ਤੋਂ ਪਹਿਲਾਂ ਅਸੀਂ ਇਕ ਦੂਜੇ ਨੂੰ ਕਦੇ ਮਿਲੇ ਨਹੀਂ ਸਾਂ।

ਐਂਡਰਿਊ ਸਾਡੇ ਵਿਚਕਾਰ ਕੜੀ ਸਨ। ਉਹ ਉਤਸੁਕ ਸਨ ਕਿ ਮੈਂ ਜਦੋਂ ਵੀ ਦੇਸ਼ ਮੁੜਾਂ, ਮੈਂ ਉਨ੍ਹਾਂ ਨੂੰ ਜ਼ਰੂਰ ਮਿਲਾਂ ਜਿਨ੍ਹਾਂ ਨੂੰ ਮੈਂ ਉਨ੍ਹਾਂ ਦੀ ਤ੍ਰੈਮੂਰਤੀ ਕਰਦਾ ਸਾਂ—ਕਵੀ, ਪ੍ਰਿੰਸੀਪਲ ਰੁਦਰਾ ਤੇ ਮਹਾਤਮਾ ਮੁਨਸ਼ੀਰਾਮ ਨੂੰ।

ਇਹ ਚਿੱਠੀ ਵਸੂਲ ਕਰਨ ਦੀ ਘੜੀ ਤੋਂ ਅਸੀਂ ਜੁਝਾਰੂ ਭਰਾ ਬਣ ਗਏ। ਅਸੀਂ 1910 ਵਿਚ ਉਨ੍ਹਾਂ ਦੇ ਮਨਭਾਉਂਦੇ ਗੁਰੂਕੁਲ ਵਿਚ ਮਿਲੇ, ਅਤੇ ਹਰ ਮਿਲਣੀ ਸਾਨੂੰ ਇਕ ਦੂਜੇ ਦੇ ਵਧੇਰੇ ਨੇੜੇ ਲਿਆਉਂਦੀ ਗਈ ਤੇ ਅਸੀਂ ਇਕ ਦੂਜੇ ਨੂੰ ਵਧੇਰੇ ਚੰਗੀ ਤਰ੍ਹਾਂ ਜਾਣਦੇ ਗਏ। ਪ੍ਰਾਚੀਨ ਹਿੰਦ, ਸੰਸਕ੍ਰਿਤ ਤੇ ਹਿੰਦੀ ਲਈ ਉਨ੍ਹਾਂ ਦਾ ਪਿਆਰ ਵਿਲੱਖਣ ਸੀ। ਉਹ ਨਿਰਸੰਦੇਹ ਹੀ ਨਾਮਿਲਵਰਤਨ ਦੇ ਜਨਮ ਤੋਂ ਪਹਿਲਾਂ ਹੀ ਨਾਮਿਲਵਰਤਨੀਏਂ ਸਨ। ਉਹ ਸਵਰਾਜ ਹਾਸਲ ਕਰਨ ਲਈ ਬੇਸਬਰ ਸਨ, ਉਹ ਛੂਤਛਾਤ ਨੂੰ ਨਫ਼ਰਤ ਕਰਦੇ ਸਨ ਅਤੇ "ਅਛੂਤਾਂ" ਦਾ ਦਰਜਾ ਉਚਿਆਣ ਲਈ ਉਤਸੁਕ ਸਨ। ਉਹ ਉਨ੍ਹਾਂ ਦੀ ਆਜ਼ਾਦੀ ਉਤੇ ਕਿਸੇ ਰੋਕ ਨੂੰ ਸਹਿਨ ਨਹੀਂ ਸਨ ਕਰਦੇ।

ਜਦੋਂ ਰੋਲਟ ਐਕਟ ਵਿਰੁੱਧ ਐਜੀਟੇਸ਼ਨ ਸ਼ੁਰੂ ਹੋਈ, ਉਹ ਇਹਦਾ ਸੁਆਗਤ ਕਰਨ ਵਾਲੇ ਪਹਿਲੇ ਲੋਕਾਂ ਵਿਚੋਂ ਸਨ। ਉਨ੍ਹਾਂ ਨੇ ਮੈਨੂੰ ਬੜੀ ਨਿੱਘੀ ਚਿੱਠੀ ਲਿਖੀ। ਪਰ ਅੰਮ੍ਰਿਤਸਰ ਤੇ ਵਿਰਾਮਗਾਮ ਦੀਆਂ ਤ੍ਰਾਸਦੀਆਂ ਪਿੱਛੋਂ ਸਤਿਆਗ੍ਰਹਿ ਦਾ ਮੁਲਤਵੀ ਕੀਤਾ ਜਾਣਾ ਉਹ ਸਮਝ ਨਾ ਸਕੇ। ਉਦੋਂ ਤੋਂ ਸਾਡੇ ਮਤਭੇਦ ਸ਼ੁਰੂ ਹੋਏ ਪਰ ਇਨ੍ਹਾਂ ਨੇ ਸਾਡੇ ਵਿਚਕਾਰ ਸਥਾਪਤ ਭਰਾਵਾਂ ਵਾਲੇ ਰਿਸ਼ਤੇ ਵਿਚ ਕਦੇ ਵੀ ਕੋਈ ਗੜਬੜ ਨਾ ਪਾਈ। ਇਨ੍ਹਾਂ ਮਤਭੇਦਾਂ ਨੇ ਮੈਨੂੰ ਉਨ੍ਹਾਂ ਦਾ ਬੱਚਿਆਂ ਵਾਲਾ ਸੁਭਾਓ ਦਰਸਾਇਆ। ਉਹ ਨਤੀਜਿਆਂ ਦੀ ਪਰਵਾਹ ਕੀਤੇ ਬਿਨਾਂ ਹੀ ਮੂੰਹ ਆਈ ਗੱਲ ਆਖ ਦਿੰਦੇ। ਉਹ ਬਹੁਤ ਜ਼ਿਆਦਾ ਦਲੇਰ ਸਨ। ਸਮਾਂ ਬੀਤਣ ਨਾਲ ਮੈਨੂੰ ਸਾਡੇ ਵਿਚਕਾਰ ਸੁਭਾਓ ਸੰਬੰਧੀ ਮਤਭੇਦ ਸਦਾ ਵਧੇਰੇ ਨਜ਼ਰ ਆਏ ਪਰ ਇਨ੍ਹਾਂ ਨੇ ਮੈਨੂੰ ਉਨ੍ਹਾਂ ਅੰਦਰ ਆਤਮਾ ਦਾ ਗੁਣ ਹੀ ਸਿੱਧ ਕੀਤਾ। ਜੋ ਮਨ ਵਿਚ ਆਵੇ ਉਹੋ ਆਖ ਦੇਣਾ ਅਪਰਾਧ ਨਹੀਂ, ਇਹ ਤਾਂ ਇਕ ਗੁਣ ਹੈ। ਇਹ ਤਾਂ ਸੱਚ ਦੀ ਛਾਪ ਹੈ। ਸਵਾਮੀ ਜੀ

ਜੋ ਸੋਚਦੇ ਸਨ, ਉਹੋ ਆਖ ਸੁਣਾਉਂਦੇ ਸਨ ।

ਬਰਦੌਲੀ ਫੈਸਲੇ ਨੇ ਉਨ੍ਹਾਂ ਦਾ ਦਿਲ ਤੋੜ ਦਿੱਤਾ ਸੀ । ਉਹ ਮੈਥੋਂ ਨਿਰਾਸ ਹੋ ਗਏ । ਉਨ੍ਹਾਂ ਦਾ ਖੁੱਲ੍ਹਾ ਰੋਸ ਬਹੁਤ ਤਕੜਾ ਸੀ, ਮੈਨੂੰ ਲਿਖੀਆਂ ਨਿਜੀ ਚਿੱਠੀਆਂ ਵਿਚ ਵੀ, ਪਰ ਇਨ੍ਹਾਂ ਵਿਚ ਤਾਂ ਮਤਭੇਦਾਂ ਉਤੇ ਜ਼ੋਰ ਦੇ ਨਾਲ ਨਾਲ ਪਿਆਰ ਉਤੇ ਓਨਾ ਹੀ ਜ਼ੋਰ ਹੁੰਦਾ ਸੀ । ਬੱਸ ਚਿੱਠੀਆਂ ਵਿਚ ਹੀ ਪਿਆਰ ਦੇ ਇਕਬਾਲ ਤੋਂ ਉਨ੍ਹਾਂ ਨੂੰ ਤਸੱਲੀ ਨਹੀਂ ਹੋਈ । ਮੌਕਾ ਮਿਲਦਿਆਂ ਹੀ ਉਨ੍ਹਾਂ ਮੈਨੂੰ ਲੱਭ ਲਿਆ ਅਤੇ ਖ਼ੁਦ ਆਪਣੀ ਪੁਜ਼ੀਸ਼ਨ ਸਪੱਸ਼ਟ ਕੀਤੀ, ਤੇ ਮੇਰੀ ਪੁਜ਼ੀਸ਼ਨ ਸਮਝਣ ਦੀ ਕੋਸ਼ਿਸ਼ ਕੀਤੀ । ਪਰ ਮੈਨੂੰ ਲੱਭਣ ਦਾ ਅਸਲੀ ਕਾਰਨ ਜਿਵੇਂ ਮੈਨੂੰ ਜਾਪਦਾ ਹੈ, ਮੈਨੂੰ ਇਸ ਦਾ ਯਕੀਨ ਦਿਵਾਉਣਾ ਸੀ, ਜਿਵੇਂ ਕਿਤੇ ਅਜੇਹੀ ਯਕੀਨ ਦਹਾਨੀ ਦੀ ਕੋਈ ਲੋੜ ਹੋਵੇ, ਕਿ ਉਹ ਮੈਨੂੰ ਛੋਟੇ ਭਰਾ ਵਾਂਗ ਬੇਹੱਦ ਪਿਆਰ ਕਰਦੇ ਹਨ ।

ਆਰੀਆ ਸਮਾਜ ਤੇ ਇਸ ਦੇ ਮਹਾਨ ਆਗੂ ਬਾਰੇ ਮੇਰੀਆਂ ਟਿੱਪਣੀਆਂ ਤੋਂ ਅਤੇ ਉਨ੍ਹਾਂ ਸੰਬੰਧੀ ਮੇਰੇ ਹਵਾਲਿਆਂ ਤੋਂ ਉਨ੍ਹਾਂ ਨੂੰ ਡੂੰਘਾ ਦੁੱਖ ਹੋਇਆ, ਪਰ ਸਾਡੀ ਮਿੱਤਰਤਾ ਏਡੀ ਮਜ਼ਬੂਤ ਸੀ ਕਿ ਇਸ ਦਬਾਓ ਨੂੰ ਸਹਿ ਗਈ । ਉਹ ਇਹ ਨਾ ਸਮਝ ਸਕੇ ਕਿ ਮਹਾਂਰਿਸ਼ੀ ਬਾਰੇ ਮੇਰੀ ਆਮ ਕਦਰ ਨੂੰ ਖਿਮਾਂ ਦੀ ਗੁਣਵੰਤਾ ਨਾਲ ਜੋ ਨਿਜੀ ਪੀੜ ਲਈ ਉਨ੍ਹਾਂ ਅੰਦਰ ਅਥਾਹ ਤੌਰ ਤੋ ਮੌਜੂਦ ਸੀ, ਅਨੁਕੂਲਿਆ ਜਾ ਸਕਦਾ ਹੈ । ਮਹਾਂ-ਰਿਸ਼ੀ ਲਈ ਉਨ੍ਹਾਂ ਦੀ ਸ਼ਰਧਾ ਏਡੀ ਸੀ ਕਿ ਉਨ੍ਹਾਂ ਜਾਂ ਉਨ੍ਹਾਂ ਦੀ ਸਿਖਿਆ ਦੀ ਕਿਸੇ ਨੁਕਤਾਚੀਨੀ ਨੂੰ ਬਰਦਾਸ਼ਤ ਨਹੀਂ ਸੀ ਕਰ ਸਕਦੇ ।

ਸਵਾਮੀ ਜੀ ਦੇ ਸ਼ੁੱਧੀ ਪ੍ਰੋਗਰਾਮ ਸੰਬੰਧੀ ਮੁਸਲਿਮ ਪ੍ਰੈਸ ਵਿਚ ਉਨ੍ਹਾਂ ਦੀ ਸਖਤ ਨੁਕਤਾਚੀਨੀ ਤੇ ਭੰਡੀ ਕੀਤੀ ਗਈ ਸੀ । ਉਨ੍ਹਾਂ ਦੇ ਦ੍ਰਿਸ਼ਟੀਕੋਣ ਨੂੰ ਮੈਂ ਵੀ ਪਰਵਾਨ ਨਹੀਂ ਸੀ ਕਰ ਸਕਿਆ । ਇਹਨੂੰ ਮੈਂ ਹੁਣ ਵੀ ਨਹੀਂ ਪਰਵਾਨਦਾ । ਪਰ ਮੇਰੀ ਰਾਏ ਵਿਚ ਉਨ੍ਹਾਂ ਕੋਲ ਖ਼ੁਦ ਆਪਣੇ ਦ੍ਰਿਸ਼ਟੀਕੋਣ ਤੋਂ ਆਪਣੀ ਪੁਜ਼ੀਸ਼ਨ ਦੀ ਪੂਰਨ ਜਵਾਬਦੇਹੀ ਸੀ । ਸ਼ੁੱਧੀ ਉਸੇ ਸਹਿਨਸ਼ੀਲਤਾ ਦੀ ਹੱਕਦਾਰ ਹੈ, ਜਿਸ ਦਾ ਦਾਹਵਾ ਤਬਲੀਗ਼ ਕਰਦੀ ਹੈ । ਬੱਸ ਜ਼ਰੂਰੀ ਇਹ ਹੈ ਕਿ ਦੋਹਾਂ ਵਿਚੋਂ ਹਰ ਇਕ ਨੈਤਿਕ ਤੇ ਉਚਿਤ ਹੱਦਾਂ ਦੇ ਅੰਦਰ ਅੰਦਰ ਰਹੇ । ਪਰ ਇਹ ਮੌਕਾ ਇਸ ਅਤਿ ਬਹਿਸ ਹੇਠਲੇ ਸਵਾਲ ਦੀ ਜਾਂਚ ਪਰਖ ਕਰਨ ਦਾ ਨਹੀਂ ਹੈ । ਤਬਲੀਗ਼ ਨੂੰ ਵੀ ਤੇ ਸ਼ੁੱਧੀ ਨੂੰ ਵੀ ਜੋ ਪਹਿਲੀ ਦਾ ਉੱਤਰ ਹੈ, ਬੁਨਿਆਦੀ ਤਬਦੀਲੀ ਥੀਂ ਲੰਘਣਾ ਹੋਵੇਗਾ । ਦੁਨੀਆਂ ਦੇ ਮਜ਼ਹਬਾਂ ਦੇ ਉਦਾਰਵਾਦੀ ਅਧਿਅਨ ਸੰਬੰਧੀ ਉੱਨਤੀ ਧਰਮ ਪਰਿਵਰਤਨ ਦੇ ਅਜੋਕੇ ਭੱਦੇ ਢੰਗ ਨੂੰ ਜਿਹੜਾ ਮੂਲ ਤੱਤ ਦੀ ਥਾਂ ਸ਼ਕਲ ਪੱਖ ਵਧੇਰੇ ਵੇਖਦਾ ਹੈ, ਪੂਰੀ ਤਰ੍ਹਾਂ ਬਦਲ ਦੇਵੇਗੀ । ਇਹ ਤਾਂ ਇਕ ਵਾੜੇ ਵਿਚੋਂ ਦੂਜੇ ਵਾੜੇ ਨੂੰ ਵਫ਼ਾਦਾਰੀ ਤਬਦੀਲ ਕਰਨਾ ਅਤੇ ਸ਼ਰੀਕ ਮਤਾਂ ਦਾ ਪ੍ਰਸਪਰ ਭੰਡਣਾ ਹੈ ਜਿਹੜਾ ਪ੍ਰਸਪਰ ਨਫ਼ਰਤ ਨੂੰ ਜਨਮ ਦਿੰਦਾ ਹੈ ।

ਜੇ ਅਸੀਂ ਹਿੰਦੂ ਤੇ ਮੁਸਲਮਾਨ ਦੋਵੇਂ ਹੀ ਸ਼ੁੱਧੀ ਦੇ ਵਧੇਰੇ ਡੂੰਘੇ ਅਰਥਾਂ ਨੂੰ ਪਛਾਣ ਸਕੀਏ ਤਦ ਸਵਾਮੀ ਜੀ ਦੇ ਕਤਲ ਨੂੰ ਅਸੀਂ ਲਾਹੇ ਵਿਚ ਤਬਦੀਲ ਕਰ ਸਕਦੇ ਹਾਂ ।

ਮੈਂ ਅਜੇ ਕੁਝ ਮਹੀਨੇ ਪਹਿਲਾਂ ਹੀ ਉਨ੍ਹਾਂ ਦੀ ਸਤਿਆਗ੍ਰਹਿ ਆਸ਼ਰਮ ਦੀ ਫੇਰੀ ਦਾ ਚੇਤਾ ਸਜਰਾਏ ਬਿਨਾਂ ਇਸ ਮਹਾਨ ਸੁਧਾਰਕ ਦੇ ਜੀਵਨ ਦੀਆਂ ਯਾਦਾਂ ਦਾ ਭੋਗ ਨਹੀਂ ਪਾ ਸਕਦਾ। ਮੈਂ ਆਪਣੇ ਮੁਸਲਮਾਨ ਮਿੱਤਰਾਂ ਨੂੰ ਯਕੀਨ ਦਿਵਾਉਂਦਾ ਹਾਂ ਕਿ ਉਹ ਮੁਸਲਮਾਨਾਂ ਨੂੰ ਨਫ਼ਰਤ ਨਹੀਂ ਸੀ ਕਰਦੇ। ਉਨ੍ਹਾਂ ਨੂੰ ਨਿਰਸੰਦੇਹ ਹੀ ਕਈ ਮੁਸਲਮਾਨਾਂ ਉਤੇ ਅਵਿਸ਼ਵਾਸ ਸੀ। ਪਰ ਉਨ੍ਹਾਂ ਦੇ ਦਿਲ ਵਿਚ ਉਨ੍ਹਾਂ ਲਈ ਕੋਈ ਮੰਦ-ਭਾਵਨਾ ਨਹੀਂ ਸੀ। ਉਨ੍ਹਾ ਦਾ ਖਿਆਲ ਸੀ ਕਿ ਹਿੰਦੂ ਯਰਕੇ ਦਬਕੇ ਹੋਏ ਹਨ ਅਤੇ ਉਹ ਚਾਹੁੰਦੇ ਹਨ ਉਹ ਬਹਾਦਰ ਬਣਨ ਅਤੇ ਆਪਣੀ ਤੇ ਆਪਣੀ ਇੱਜ਼ਤ ਮਾਣ ਦੀ ਰੱਖਿਆ ਕਰ ਸਕਣ। ਇਸ ਸਿਲਸਿਲੇ ਵਿਚ ਉਨ੍ਹਾਂ ਨੇ ਮੈਨੂੰ ਦੱਸਿਆ ਕਿ ਉਨ੍ਹਾਂ ਨੂੰ ਬਹੁਤ ਗ਼ਲਤ ਸਮਝਿਆ ਗਿਆ ਹੈ ਅਤੇ ਬਹੁਤ ਸਾਰੀਆਂ ਗੱਲਾਂ ਦੇ ਸੰਬੰਧ ਵਿਚ ਜੋ ਉਨ੍ਹਾਂ ਵਿਰੁੱਧ ਆਖੀਆਂ ਗਈਆਂ ਹਨ, ਉਹ ਬਿਲਕੁਲ ਬੇਗੁਨਾਹ ਹਨ। ਉਨ੍ਹਾਂ ਨੇ ਮੈਨੂੰ ਦੱਸਿਆ ਕਿ ਉਨ੍ਹਾਂ ਨੂੰ ਕਈ ਧਮਕੀ ਭਰੇ ਪੱਤਰ ਆਏ ਸਨ। ਮਿੱਤਰਾਂ ਨੇ ਉਨ੍ਹਾਂ ਨੂੰ ਖਬਰਦਾਰ ਕੀਤਾ ਸੀ ਕਿ ਇਕੱਲੇ ਸਫ਼ਰ ਨਾ ਕਰਿਆ ਕਰਨ। ਪਰ ਰੱਬ ਦੇ ਇਸ ਬੰਦੇ ਨੇ ਕਿਹਾ, "ਰੱਬ ਤੋਂ ਬਿਨਾਂ ਮੈਂ ਹੋਰ ਕਿਸ ਦੀ ਰੱਖਿਆ ਚਾਹਾਂ? ਉਸ ਦੀ ਰਜ਼ਾ ਤੋਂ ਬਿਨਾਂ ਤਾਂ ਘਾਹ ਦੀ ਇਕ ਤ੍ਰਿੜ ਵੀ ਨਹੀਂ ਮਰਦੀ। ਇਸ ਲਈ ਮੈਂ ਜਾਣਦਾ ਹਾਂ ਕਿ ਜਿਚਿਰ ਉਹ ਚਾਹੁੰਦਾ ਹੈ ਮੈਂ ਦੇਹ ਰਾਹੀਂ ਸੇਵਾ ਕਰਾਂ, ਉਚਿਰ ਮੇਰੇ ਨਾਲ ਕੁਝ ਵੀ ਨਹੀਂ ਵਾਪਰ ਸਕਦਾ।......"

**ਯੰਗ ਇੰਡੀਆ, 6-1-1917**

## III

......ਸਵਾਮੀ ਜੀ ਸੂਰਮਿਆਂ ਵਿਚੋਂ ਸੂਰਮੇ ਸਨ, ਬਹਾਦਰਾਂ ਵਿਚੋਂ ਬਹਾਦਰ ਸਨ। ਉਨ੍ਹਾਂ ਨੇ ਬਹਾਦਰੀ ਦੇ ਅਟੁੱਟ ਰਿਕਾਰਡ ਨਾਲ ਰਾਸ਼ਟਰ ਨੂੰ ਹੈਰਾਨ ਕਰ ਦਿੱਤਾ। ਮੈਂ ਇਸ ਦਾ ਗਵਾਹ ਹਾਂ ਕਿ ਉਨ੍ਹਾਂ ਨੇ ਸਹੁੰ ਚੁੱਕੀ ਸੀ ਕਿ ਉਹ ਦੇਸ਼ ਦੀ ਬਲੀ ਵੇਦੀ ਉਤੇ ਆਪਣੇ ਆਪ ਨੂੰ ਕੁਰਬਾਨ ਕਰ ਦੇਣਗੇ।

ਪਰ ਸਵਾਮੀ ਜੀ ਦੀਆਂ ਰਾਸ਼ਟਰ ਸੰਬੰਧੀ ਸੇਵਾਵਾਂ ਬਾਰੇ ਕੀ ਕਿਸੇ ਨੂੰ ਖੋਲ੍ਹ ਕੇ ਦੱਸਣ ਦੀ ਲੋੜ ਹੈ? ਜਿਵੇਂ ਕਿ ਸੱਭੇ ਜਾਣਦੇ ਹਨ, ਸਵਾਮੀ ਜੀ ਨਿਆਸਰਿਆਂ ਦੇ ਆਸਰੇ, ਪੀੜਤਾਂ ਤੇ ਨਿਰਬਲਾਂ ਦੇ ਮਿੱਤਰ ਸਨ ਅਤੇ ਉਨ੍ਹਾਂ ਨੇ ਅਛੂਤਾਂ ਲਈ ਜੋ ਕੰਮ ਕੀਤਾ ਹੈ ਉਹ ਅਦੁੱਤੀ ਹੈ। ਮੈਨੂੰ ਚੰਗੀ ਤਰ੍ਹਾਂ ਯਾਦ ਹੈ, ਇਕ ਵਾਰ ਉਨ੍ਹਾਂ ਨੇ ਮੈਨੂੰ ਦੱਸਿਆ ਸੀ ਕਿ ਜਿਚਿਰ ਕੁਲ ਹਿੰਦ ਕਾਂਗਰਸ ਕਮੇਟੀ ਦਾ ਹਰ ਮੈਂਬਰ ਆਪਣੇ ਘਰ ਅਛੂਤ ਨੌਕਰ ਨਹੀਂ ਰੱਖ ਲੈਂਦਾ, ਅਛੂਤਾਂ ਦੇ ਉਧਾਰ ਲਈ ਕਾਂਗਰਸ ਦਾ ਕੰਮ ਪੂਰਣ

ਨਹੀਂ ਹੋਵੇਗਾ । ਹੋ ਸਕਦਾ ਹੈ ਇਹ ਗ਼ੈਰਅਮਲੀ ਤਜਵੀਜ਼ ਜਾਪੇ, ਪਰ ਇਸ ਤੋਂ ਅਛੂਤਾਂ ਲਈ ਉਨ੍ਹਾਂ ਦਾ ਅਥਾਹ ਪਿਆਰ ਪ੍ਰਗਟ ਹੁੰਦਾ ਹੈ ।

**ਯੰਗ ਇੰਡੀਆ, 13-1-1927**

# 50. ਫਲੋਰੰਸ ਵਿੰਟਰਬਾਟਮ

ਹਿੰਦੁਸਤਾਨ ਵਿਚ, ਉਨ੍ਹਾਂ ਗਿਣਤੀ ਦੇ ਲੋਕਾਂ ਨੂੰ ਛੱਡ ਕੇ ਜਿਹੜੇ ਏਸ ਨੇਕ ਅੰਗ੍ਰੇਜ਼ ਇਸਤਰੀ ਦੇ ਨਿਜੀ ਸੰਪਰਕ ਵਿਚ ਆਏ, ਮਿਸ ਫਲੋਰੰਸ ਵਿੰਟਰਬਾਟਮ ਬਾਰੇ ਕੋਈ ਵੀ ਕੁਝ ਨਹੀਂ ਜਾਣਦਾ, ਜਿਨ੍ਹਾਂ ਦੀ ਇੰਗਲੈਂਡ ਤੋਂ ਮਿਲੇ ਇਕ ਦੋਸਤਾਨਾ ਸੁਨੇਹੇ ਅਨੁਸਾਰ ਹੁਣੇ ਹੁਣੇ ਮੌਤ ਹੋ ਗਈ ਹੈ । ਉਹ ਤਾਂ ਉਨ੍ਹਾਂ ਵਿਰਲੇ ਮਰਦਾਂ ਇਸਤਰੀਆਂ ਵਿਚੋਂ ਸਨ ਜਿਹੜੇ ਸੇਵਾ ਨੂੰ ਹੀ ਖ਼ੁਦ ਆਪਣਾ ਇਨਾਮ ਮੰਨਦੇ ਹਨ, ਅਤੇ ਉਹ ਅੰਗ੍ਰੇਜ਼ਾਂ ਦੀ ਓਸ ਪਰਤ ਨਾਲ ਸੰਬੰਧਿਤ ਸਨ ਜਿਹੜੇ ਸਖ਼ਤ ਤ੍ਰਿਸਕਾਰ, ਭੰਡੀ ਤੇ ਵਿਰੋਧ ਦੀ ਹਾਲਤ ਵਿਚ ਵੀ ਵੱਡੇ ਸਾਹਸ ਵਾਲੇ ਮਨੋਰਥਾਂ ਨੂੰ ਲੱਭਦੇ ਤੇ ਇਨ੍ਹਾਂ ਦੇ ਸਹਾਈ ਹੁੰਦੇ ਹਨ । ਉਹ ਐਥੀਕਲ ਮੂਵਮੈਂਟ ਦੇ ਮੁੱਖੀ ਕਰਤਾ ਧਰਤਾ ਸਨ ਅਤੇ ਕੁਝ ਚਿਰ ਲਈ ਯੂਨੀਅਨ ਆਫ ਐਥੀਕਲ ਸੁਸਾਇਟੀਜ਼ ਦੀ ਪ੍ਰਧਾਨ ਵੀ ਰਹੀ । ਉਹ ਐਮਰਸਨ ਕਲੱਬ ਦੀ ਸਕੱਤਰ ਸਨ । ਮੈਂ ਜਦੋਂ 1906 ਵਿਚ ਪਹਿਲੇ ਸਾਊਥ ਅਫਰੀਕਨ ਇੰਡੀਅਨ ਡੈਲੀਗੇਸ਼ਨ ਦੇ ਇਨਚਾਰਜ ਦੀ ਹੈਸੀਅਤ ਵਿਚ ਇੰਗਲੈਂਡ ਗਿਆ, ਉਥੇ ਉਨ੍ਹਾਂ ਨੂੰ ਮਿਲਣ ਦਾ ਸੁਭਾਗ ਪ੍ਰਾਪਤ ਹੋਇਆ । ਮੈਨੂੰ ਉਨ੍ਹਾਂ ਬਾਰੇ ਕੁਝ ਵੀ ਮਲੂਮ ਨਹੀਂ ਸੀ, ਪਰ ਲੰਡਨ ਦੇ ਮੁੱਖੀ ਅਖਬਾਰਾਂ ਦੇ ਅਣਗੌਲੇ ਜਿਹੇ ਕੋਨਿਆਂ ਵਿਚ ਪ੍ਰਕਾਸ਼ਤ ਵਫ਼ਦ ਦੀਆਂ ਗਤੀਵਿਧੀਆਂ ਬਾਰੇ ਪੜ੍ਹ ਕੇ, ਉਨ੍ਹਾਂ ਸਾਨੂੰ ਲੱਭ ਹੀ ਲਿਆ, ਅਤੇ ਮੈਨੂੰ ਇਕ ਮੰਚ ਦੀ ਪੇਸ਼ਕਸ਼ ਕੀਤੀ । ਉਨ੍ਹਾਂ ਨੇ ਸਵਾਲ ਨੂੰ ਘੋਖਿਆ ਅਤੇ ਕਈ ਤਰ੍ਹਾਂ ਨਾਲ ਉਸ ਕਾਜ਼ ਦੀ ਮਦਦ ਕੀਤੀ ਜਿਸ ਦੇ ਉਸ ਸਮੇਂ ਇੰਗਲੈਂਡ ਵਿਚ ਬੱਸ ਵਿਰਲੇ ਹੀ ਮਿੱਤਰ ਸਨ । ਓਸ ਘੜੀ ਤੋਂ ਉਹ ਦੱਖਣੀ ਅਫਰੀਕਾ ਵਿਖੇ ਇਸ ਕਾਜ਼ ਦੇ ਇਕ ਅੱਤ ਪੱਕੇ ਤੇ ਉੱਦਮੀ ਸਮਰਥਕ ਬਣ ਗਏ । ਉਨ੍ਹਾਂ ਦੇ ਸੰਪਰਕ ਵਿਚ ਆਉਣ ਵਾਲਾ ਹਰ ਇਕ ਉਨ੍ਹਾਂ ਦੀ ਨਿਡਰਤਾ ਤੇ ਈਮਾਨਦਾਰੀ ਵੱਲ, ਈਮਾਨਦਾਰੀ ਕੇਵਲ ਈਮਾਨਦਾਰ ਲਈ ਹੀ, ਵਧੀਆ ਨੀਤੀ ਵਜੋਂ ਈਮਾਨਦਾਰੀ ਨਹੀਂ, ਅਤੇ ਮਾਮਲਿਆਂ ਨੂੰ ਬਿਲਕੁਲ ਹੀ ਵਿਸ਼ੇਸ਼ ਤੌਰ ਤੇ ਬੇਲਾਗ ਦ੍ਰਿਸ਼ਟੀ ਨਾਲ ਵੇਖ ਸਕਣ ਦੀ ਉਨ੍ਹਾਂ ਦੀ ਸਮਰੱਥਾ ਵੱਲ ਗਹੁ ਕਰਨੋਂ ਨਹੀਂ ਰਹਿ ਸਕਿਆ । ਉਹ ਭਾਵੇਂ ਤੀਬਰ ਤਰ੍ਹਾਂ ਅੰਗ੍ਰੇਜ਼ ਸਨ, ਪਰ ਉਹ ਸਮਾਨ ਤੌਰ ਤੇ ਕੌਮਾਂਤਰੀ ਵੀ ਸਨ । ਉਨ੍ਹਾਂ ਦੀ ਦੇਸ਼ ਭਗਤੀ ਨੇ ਕਦੇ ਵੀ ਇਹ ਰੂਪ

ਧਾਰਨ ਨਹੀਂ ਕੀਤਾ ਕਿ ਉਹ ਹਰ ਅੰਗ੍ਰੇਜ਼ੀ ਚੀਜ਼ ਨੂੰ, ਉਹ ਭਾਵੇਂ ਚੰਗੀ ਹੈ, ਮੰਦੀ ਜਾਂ ਵਿਚਲੇ ਮੇਲ ਦੀ ਤੁੱਛ ਜੇਹੀ, ਜਾਇਜ਼ ਠਹਿਰਾਏ। ਜਦੋਂ ਲੋਕ ਮੈਨੂੰ ਦੱਸਦੇ ਹਨ ਕਿ ਜਿਥੋਂ ਤਕ ਅੰਗ੍ਰੇਜ਼ ਲੋਕਾਂ ਦਾ ਸੰਬੰਧ ਹੈ, ਉਨ੍ਹਾਂ ਉਤੇ ਅਹਿੰਸਾ ਦਾ ਕੋਈ ਅਸਰ ਨਹੀਂ ਹੈ, ਤਦ ਮੈਂ ਮਿਸ ਫਲੋਰੰਸ ਵਿੰਟਰਬਾਟਮ ਵਰਗਿਆਂ ਦੀਆਂ ਮਿਸਾਲਾਂ ਬਾਰੇ ਸੋਚ ਕੇ, ਅਹਿੰਸਾ ਵਿਚ ਤੇ ਅੰਗ੍ਰੇਜ਼ ਪ੍ਰਕਿਰਤੀ ਵਿਚ, ਜਾਂ ਹੋਰ ਵੀ ਬਿਹਤਰ, ਮਨੁੱਖੀ ਪ੍ਰਕਿਰਤੀ ਵਿਚ ਆਪਣੇ ਵਿਸ਼ਵਾਸ ਨੂੰ ਨਵੀਨਿਆਂਦਾ ਹਾਂ। ਰੱਬ ਉਸ ਦੀ ਆਤਮਾ ਨੂੰ ਸ਼ਾਂਤੀ ਬਖਸ਼ੇ।

**ਯੰਗ ਇੰਡੀਆ, 27-1-1927**

# 51. ਹਕੀਮ ਅਜਮਲ ਖਾਨ

ਹਕੀਮ ਅਜਮਲ ਖਾਨ ਦੀ ਮੌਤ ਦੇ ਰੂਪ ਵਿਚ ਦੇਸ਼ ਦਾ ਇਕ ਅੱਤ ਸੱਚਾ ਸੇਵਕ ਚਲਾਣਾ ਕਰ ਗਿਆ ਹੈ। ਹਕੀਮ ਸਾਹਿਬ ਦੀ ਸ਼ਖ਼ਸੀਅਤ ਬਹੁਪੱਖੀ ਸੀ। ਉਹ ਕੇਵਲ ਇਕ ਸੁਯੋਗ ਚਿਕਿਤਸਕ ਹੀ ਨਹੀਂ ਸਨ ਜਿਹੜੇ ਆਪਣਾ ਹੁਨਰ ਅਮੀਰ ਤੇ ਗ਼ਰੀਬ ਦੋਹਾਂ ਲਈ ਸਮਾਨ ਤੌਰ ਤੇ ਵਰਤਦੇ ਸਨ। ਸਗੋਂ ਉਹ ਤਾਂ ਮੁਸਾਹਬ—ਦੇਸ਼ ਭਗਤ ਸਨ। ਉਹ ਭਾਵੇਂ ਆਪਣਾ ਵਕਤ ਰਾਜਿਆਂ ਤੇ ਨਵਾਬਾਂ ਵਿਚਕਾਰ ਬਿਤਾਉਂਦੇ ਸਨ, ਉਹ ਇਕ ਪੂਰਣ ਜਮਹੂਰੀਅਤ ਪਸੰਦ ਸਨ। ਉਹ ਇਕ ਮਹਾਨ ਮੁਸਲਮਾਨ ਸਨ ਅਤੇ ਏਡੇ ਹੀ ਮਹਾਨ ਹਿੰਦੁਸਤਾਨੀ ਸਨ। ਉਹ ਹਿੰਦੂਆਂ ਤੇ ਮੁਸਲਮਾਨਾਂ ਨੂੰ ਸਮਾਨ ਰੂਪ ਵਿਚ ਪਿਆਰ ਕਰਦੇ ਸਨ ਅਤੇ ਹਿੰਦੂ ਤੇ ਮੁਸਲਮਾਨ ਵੀ ਉਨ੍ਹਾਂ ਨੂੰ ਬਰਾਬਰ ਤਰ੍ਹਾਂ ਸਤਿਕਾਰਦੇ ਤੇ ਪਿਆਰਦੇ ਸਨ। ਹਿੰਦੂ ਮੁਸਲਿਮ ਏਕਤਾ ਉਨ੍ਹਾਂ ਦੇ ਸੁਆਸ ਸੁਆਸ ਵੱਸਦੀ ਸੀ। ਸਾਡੇ ਮਤਭੇਦਾਂ ਕਾਰਨ ਉਨ੍ਹਾਂ ਦੇ ਅਗਲੇ ਵਰ੍ਹੇ ਖੱਟੇ ਖੱਟੇ ਹੋ ਗਏ ਸਨ ਪਰ ਆਪਣੇ ਦੇਸ਼ ਤੇ ਆਪਣੇ ਲੋਕਾਂ ਵਿਚ ਉਨ੍ਹਾਂ ਦਾ ਭਰੋਸਾ ਸਦਾ ਕਾਇਮ ਰਿਹਾ। ਉਹ ਮਹਿਸੂਸ ਕਰਦੇ ਸਨ ਕਿ ਦੋਹਾਂ ਕਮਿਊਨਿਟੀਆਂ ਨੇ ਆਖਰਕਾਰ ਇਕਮਿਕ ਹੋਣਾ ਹੀ ਹੈ। ਇਸ ਪੱਕੇ ਵਿਸ਼ਵਾਸ ਨਾਲ ਉਨ੍ਹਾਂ ਨੇ ਏਕੇ ਲਈ ਕੰਮ ਕਰਨਾ ਕਦੇ ਵੀ ਨਾ ਛੱਡਿਆ। ਉਨ੍ਹਾਂ ਨੂੰ ਭਾਵੇਂ ਸਮਾਂ ਲੱਗਾ, ਉਹ ਆਖਰਕਾਰ ਨਾ-ਮਿਲਵਰਤਨ ਕਰਨ ਵਾਲਿਆਂ ਦੇ ਭਾਈਵਾਲ ਬਣ ਗਏ। ਅਤੇ ਆਪਣੀ ਅੱਤ ਦਿਲਪਸੰਦ ਤੇ ਅੱਤ ਮਹਾਨ ਸਿਰਜਣਾ, ਤਿਬੀਆ ਕਾਲਜ ਨੂੰ ਵੀ ਖਤਰੇ ਵਿਚ ਪਾਉਣੋਂ ਨਾ ਝਿਜਕੇ। ਉਹ ਇਸ ਕਾਲਜ ਨੂੰ ਏਡੇ ਮਨੋਵੇਗ ਨਾਲ ਪਿਆਰਦੇ ਸਨ ਕਿ ਇਹਦਾ ਅਹਿਸਾਸ ਕੇਵਲ ਉਨ੍ਹਾਂ ਦੇ ਜਾਣੂਆਂ ਨੂੰ ਹੀ ਹੋ ਸਕਦਾ ਹੈ। ਹਕੀਮ ਜੀ ਦੇ ਰੂਪ ਵਿਚ ਇਹੋ ਨਹੀਂ ਕਿ ਮੇਰਾ ਇਕ ਸਿਆਣਾ ਤੇ ਸਾਬਤਕਦਮ ਸਹਿਕਾਰ ਟੁਰ ਗਿਆ ਹੈ, ਸਗੋਂ ਮੈਂ ਇਕ ਮਿੱਤਰ ਤੋਂ

ਵੀ ਮਹਿਰੂਮ ਹੋ ਗਿਆ ਹਾਂ ਜਿਨ੍ਹਾਂ ਉਤੇ ਮੈਂ ਲੋੜ ਦੀ ਘੜੀ ਭਰੋਸਾ ਕਰ ਸਕਦਾ ਸਾਂ। ਹਿੰਦੂ-ਮੁਸਲਿਮ ਏਕਤਾ ਦੇ ਮਾਮਲੇ ਵਿਚ ਉਹ ਮੇਰੇ ਪੱਕੇ ਰਾਹਨੁਮਾ ਸਨ। ਉਨ੍ਹਾਂ ਦੀ ਨਿਰਣਾ ਸ਼ਕਤੀ, ਸੰਜੀਦਗੀ, ਅਤੇ ਮਨੁੱਖੀ ਸੁਭਾਓ ਦਾ ਗਿਆਨ ਅਜਿਹੇ ਗੁਣ ਸਨ ਜਿਨ੍ਹਾਂ ਦਾ ਸਦਕਾ ਉਹ ਆਮ ਤੌਰ ਤੇ ਸਹੀ ਫੈਸਲਿਆਂ ਉਤੇ ਪੁੱਜਦੇ। ਅਜਿਹਾ ਆਦਮੀ ਕਦੇ ਵੀ ਨਹੀਂ ਮਰਦਾ। ਉਹ ਭਾਵੇਂ ਸਾਡੇ ਪਾਸ ਦੇਹ ਰੂਪ ਵਿਚ ਨਹੀਂ ਹਨ, ਉਨ੍ਹਾਂ ਦੀ ਰੂਹ ਸਦਾ ਹੀ ਸਾਡੇ ਅੰਗ ਸੰਗ ਰਹੇਗੀ, ਸਗੋਂ ਉਹ ਤਾਂ ਹੁਣ ਵੀ ਸਾਨੂੰ ਆਪਣਾ ਫਰਜ਼ ਵਫਾਦਾਰੀ ਨਾਲ ਨਿਭਾਉਣ ਲਈ ਕਹਿੰਦੀ ਹੈ ਅਤੇ ਜਿਚਿਰ ਅਸੀਂ ਅਸਲੀ ਹਿੰਦੂ ਮੁਸਲਿਮ ਏਕਤਾ ਦੀ ਪ੍ਰਾਪਤੀ ਨਹੀਂ ਕਰ ਲੈਂਦੇ, ਉਚਿਰ ਉਨ੍ਹਾਂ ਦੀ ਯਾਦ ਵਿਚ ਖੜੀ ਕੀਤੀ ਗਈ ਕੋਈ ਵੀ ਯਾਦਗਾਰ ਪੂਰਣ ਨਹੀਂ ਹੋਵੇਗੀ। ਰੱਬ ਕਰੇ, ਅਸੀਂ ਜੋ ਪ੍ਰਾਪਤੀ ਉਨ੍ਹਾਂ ਦੇ ਜੀਵਨ ਕਾਲ ਵਿਚ ਨਹੀਂ ਕਰ ਸਕੇ, ਉਹ ਉਨ੍ਹਾਂ ਦੀ ਮੌਤ ਰਾਹੀਂ ਹਾਸਲ ਕਰ ਲਈਏ।

ਪਰ ਹਕੀਮ ਜੀ ਕੋਈ ਵਿਹਲੇ ਸੁਪਨਸਾਜ਼ ਨਹੀਂ ਸਨ। ਉਨ੍ਹਾਂ ਦਾ ਤਾਂ ਯਕੀਨ ਸੀ ਕਿ ਉਹ ਸੁਪਨੇ ਨੂੰ ਸਾਕਾਰ ਕਰ ਸਕਦੇ ਹਨ। ਜਿਵੇਂ ਉਨ੍ਹਾਂ ਨੇ ਤਿਬੀਆ ਕਾਲਜ ਦੇ ਰੂਪ ਵਿਚ ਆਪਣੇ ਚਿਕਿਤਸਾ ਸੰਬੰਧੀ ਸੁਪਨੇ ਨੂੰ ਸਾਕਾਰਿਆ, ਉਵੇਂ ਹੀ ਜਾਮੀਆ ਮਿਲੀਆ ਰਾਹੀਂ ਆਪਣੇ ਰਾਜਸੀ ਸੁਪਨੇ ਨੂੰ ਅੰਸ਼ਕ ਰੂਪ ਵਿਚ ਸਾਕਾਰਨ ਦਾ ਜਤਨ ਕੀਤਾ। ਜਦੋਂ ਇਹ ਕੌਮੀ ਯੂਨੀਵਰਸਿਟੀ ਦਮ ਤੋੜ ਰਹੀ ਸੀ ਤੇ ਮਰਨ ਵਾਲੀ ਸੀ, ਉਨ੍ਹਾਂ ਨੇ ਕਰੀਬ ਕਰੀਬ ਇਕੱਲੇ ਹੀ, ਇਸ ਸੰਸਥਾ ਨੂੰ ਅਲੀਗੜ੍ਹ ਤੋਂ ਦਿੱਲੀ ਲਿਆਉਣ ਦੀ ਸਕੀਮ ਸਿਰੇ ਚੜ੍ਹਾਈ। ਪਰ ਇਹ ਤਬਦੀਲੀ ਉਨ੍ਹਾਂ ਲਈ ਵੱਡੀ ਸਿਰਦਰਦੀ ਲੈ ਕੇ ਆਈ। ਇਸ ਪਿੱਛੋਂ ਉਹ ਕਾਲਜ ਦੀ ਮਾਲੀ ਸਥਿਰਤਾ ਲਈ ਆਪਣੇ ਆਪ ਨੂੰ ਖਾਸ ਤੌਰ ਤੇ ਜ਼ਿੰਮੇਵਾਰ ਸਮਝਣ ਲੱਗੇ। ਉਹ ਮੁੱਖੀ ਬੰਦੇ ਸਨ ਜਿਹੜੇ ਆਪਣੇ ਪੱਲਿਓਂ ਜਾਂ ਨਿਜੀ ਦੋਸਤਾਂ ਤੋਂ ਚੰਦਾ ਉਗਰਾਹ ਕੇ ਇਹ ਸੰਸਥਾ ਚਲਾਉਂਦੇ ਰਹੇ। ਜਾਮੀਆ ਦੀ ਮਾਲੀ ਹਾਲਤ ਨੂੰ ਸਥਿਰ ਆਧਾਰ ਪ੍ਰਦਾਨ ਕਰਕੇ ਰਾਸ਼ਟਰ ਉਨ੍ਹਾਂ ਲਈ ਤੁਰੰਤ ਤੇ ਅਤਿ ਜ਼ਰੂਰੀ ਯਾਦਗਾਰ ਖੜੀ ਕਰ ਸਕਦਾ ਹੈ। ਹਿੰਦੂਆਂ ਤੇ ਮੁਸਲਮਾਨਾਂ ਦੋਹਾਂ ਨੂੰ ਹੀ ਇਸ ਵਿਚ ਦਿਲਚਸਪੀ ਲੈਣੀ ਚਾਹੀਦੀ ਹੈ। ਇਹ ਉਨ੍ਹਾਂ ਚਾਰ ਕੌਮੀ ਯੂਨੀਵਰਸਿਟੀਆਂ ਵਿਚੋਂ ਇਕ ਹੈ ਜੋ ਜਿਊਂਦੇ ਰਹਿਣ ਲਈ ਅਜੇ ਵੀ ਜਦੋਜਹਿਦ ਕਰ ਰਹੀਆਂ ਹਨ, ਦੂਜੀਆਂ ਤਿੰਨ ਹਨ ਬਿਹਾਰ, ਕਾਸ਼ੀ ਤੇ ਗੁਜਰਾਤ ਵਿਦਿਆਪੀਠ। ਜਦੋਂ ਜਾਮੀਆਂ ਦਾ ਜਨਮ ਹੋਇਆ ਹਿੰਦੂਆਂ ਨੇ ਇਹਦੇ ਲਈ ਖੁੱਲ੍ਹੇ ਦਿਲ ਨਾਲ ਚੰਦੇ ਦਿੱਤੇ। ਇਸ ਮੁਸਲਿਮ ਸੰਸਥਾ ਵਿਚ ਕੌਮੀ ਆਦਰਸ਼ ਨੂੰ ਹੂ-ਬ-ਹੂ ਕਾਇਮ ਰੱਖਿਆ ਗਿਆ ਹੈ।......

ਇਸ ਬਾਰੇ ਕੋਈ ਸੰਦੇਹ ਨਹੀਂ ਕਿ ਇਹ ਉਨ੍ਹਾਂ ਹਿੰਦੂਆਂ ਤੇ ਮੁਸਲਮਾਨਾਂ ਦਾ ਫਰਜ਼ ਹੈ ਜਿਹੜੇ ਹਕੀਮ ਸਾਹਿਬ ਦੀ ਯਾਦ ਨੂੰ ਸਨਮਾਨਣਾ ਚਾਹੁੰਦੇ ਹਨ, ਜਿਨ੍ਹਾਂ ਨੂੰ ਨਾਮਿਲਵਰਤਨ ਦੇ ਸਿਰਜਣਾਤਮਕ ਪੱਖ ਵਿਚ ਵਿਸ਼ਵਾਸ ਹੈ ਅਤੇ ਜਿਨ੍ਹਾਂ ਨੂੰ ਹਿੰਦੂ ਮੁਸਲਿਮ ਏਕਤਾ ਵਿਚ ਵਿਸ਼ਵਾਸ ਹੈ ਕਿ ਉਹ ਵੱਧ ਤੋਂ ਵੱਧ ਸੰਭਵ ਹੱਦ ਤਕ ਵਿੱਤੀ ਸਹਾਇਤਾ ਦੇਣ......

**ਯੰਗ ਇੰਡੀਆ, 5-1-1928**

# 52. ਮਗਨ ਲਾਲ ਕੇ. ਗਾਂਧੀ

ਜੀਹਨੂੰ ਮੈਂ ਆਪਣੇ ਸਭ ਕਾਸੇ ਦਾ ਵਾਰਸ ਚੁਣਿਆ ਸੀ, ਉਹ ਨਹੀਂ ਰਿਹਾ। ਮਗਨ ਲਾਲ ਕੇ. ਗਾਂਧੀ ਮੇਰੇ ਇਕ ਚਾਚੇ ਦਾ ਪੋਤਾ, 1904 ਤੋਂ ਕੰਮ ਵਿਚ ਮੇਰਾ ਹੱਥ ਵਟਾਉਂਦਾ ਰਿਹਾ। ਮਗਨ ਲਾਲ ਦੇ ਪਿਤਾ ਨੇ ਆਪਣੇ ਸਾਰੇ ਮੁੰਡੇ ਹੀ ਕਾਜ਼ ਨੂੰ ਦੇ ਦਿੱਤੇ ਹੋਏ ਸਨ। ਉਹ ਗਏ ਮਹੀਨੇ ਸੇਠ ਜਮਨਾ ਲਾਲ ਜੀ ਤੇ ਹੋਰਨਾਂ ਨਾਲ ਬੰਗਾਲ ਗਿਆ, ਬਿਹਾਰ ਵਿਚ ਫਰਜ਼ ਨਿਭਾਉਂਦਿਆਂ ਉਹਨੂੰ ਸਖਤ ਬੁਖਾਰ ਚੜ੍ਹ ਗਿਆ ਤੇ ਪਟਨੇ ਵਰਾਜਕਿਸ਼ੋਰ ਪ੍ਰਧਾਨ ਦੀ ਗਹੁ ਭਰੀ ਦੇਖਭਾਲ ਹੇਠ ਪੂਰਾ ਹੋ ਗਿਆ। ਉਹ ਕੇਵਲ ਨੌਂ ਦਿਨ ਬੀਮਾਰ ਰਿਹਾ ਤੇ ਉਹਦੀ ਤੀਮਾਰਦਾਰੀ ਪੂਰੇ ਪਿਆਰ ਅਤੇ ਕੁਸ਼ਲਤਾ ਨਾਲ ਕੀਤੀ ਗਈ।

ਮਗਨ ਲਾਲ ਗਾਂਧੀ ਮੇਰੇ ਨਾਲ 1903 ਵਿਚ, ਆਪਣੀ ਕਿਸਮਤ ਅਜ਼ਮਾਉਣ ਦੀ ਆਸ ਨਾਲ, ਦੱਖਣੀ ਅਫਰੀਕਾ ਗਿਆ ਪਰ ਉਸ ਨੇ ਸਟੋਰ ਕੀਪਰੀ ਦਾ ਕੰਮ ਮਸੇਂ ਸਾਲ ਕੁ ਹੀ ਕੀਤਾ ਸੀ ਕਿ ਉਹਨੇ ਮੇਰੇ ਸੱਦੇ ਨੂੰ ਹੁੰਗਾਰਾ ਭਰਦਿਆਂ ਆਪੇ ਸਹੇੜੀ ਗ਼ਰੀਬੀ ਮਨਜ਼ੂਰ ਕੀਤੀ, ਫੋਇਨਿਕਸ ਬਸਤੀ ਵਿਚ ਸ਼ਾਮਿਲ ਹੋਇਆ ਤੇ ਮੁੜ ਕਦੇ ਨਾ ਡੋਲਿਆ ਨਾ ਥਿੜਕਿਆ। ਜੇ ਉਹਨੇ ਆਪਣਾ ਆਪ ਦੇਸ਼ ਦੀ ਸੇਵਾ ਨੂੰ ਨਾ ਅਰਪਿਆ ਹੁੰਦਾ, ਤਦ ਉਹਨੇ ਆਪਣੀ ਯਕੀਨੀ ਸਮਰੱਥਾ ਤੇ ਅਣਥੱਕ ਉੱਦਮ ਸਦਕਾ ਤਾਜਰ ਸ਼ਹਿਜ਼ਾਦਾ ਬਣ ਜਾਣਾ ਸੀ। ਉਹਨੂੰ ਛਪਾਈ ਦੀ ਮਸ਼ੀਨ ਸੌਂਪੀ ਗਈ ਤਾਂ ਉਹਨੇ ਛਪਾਈ ਦੀ ਕਲਾ ਦੇ ਸਭ ਭੇਦ ਜਲਦੀ ਹੀ ਨਿਪੁੰਨਤਾ ਪੂਰਵਕ ਜਾਣ ਲਏ। ਉਹਨੇ ਭਾਵੇਂ ਕਦੇ ਕੋਈ ਟੂਲ ਜਾਂ ਮਸ਼ੀਨ ਨੂੰ ਫੜਿਆ ਤਕ ਨਹੀਂ ਸੀ ਉਹ ਇੰਜਣ ਰੂਮ, ਮਸ਼ੀਨ ਰੂਮ ਵਿਚ ਅਤੇ ਕੰਪੋਜ਼ੀਟਰ ਦੇ ਡੈਸਕ ਉਤੇ ਆਪਣੇ ਆਪ ਨੂੰ ਮਾਹਿਰ ਵਜੋਂ ਵੇਖਦਾ। ਉਹ 'ਇੰਡੀਅਨ ਓਪੀਨੀਅਨ' ਦੀ ਗੁਜਰਾਤੀ ਛਾਪ ਦੇ ਸਿਲਸਿਲੇ ਵਿਚ ਸੰਪਾਦਨ ਦਾ ਕੰਮ ਵੀ ਏਸੇ ਹੀ ਸਹਿਜ ਨਾਲ ਕਰਦਾ। ਕਿਉਂਜੁ ਫੋਇਨਿਕਸ ਸਕੀਮ ਵਿਚ ਘਰੇਲੂ ਕਾਸ਼ਤਕਾਰੀ ਸ਼ਾਮਿਲ ਸੀ, ਉਹ ਚੰਗਾ ਕਾਸ਼ਤਕਾਰ ਵੀ ਬਣ ਗਿਆ। ਮੇਰੇ ਖਿਆਲ ਵਿਚ ਉਹਦਾ ਬਗੀਚਾ ਬਸਤੀ ਵਿਚ ਸਭ ਤੋਂ ਵਧੀਆ ਸੀ। ਇਹ ਜਾਣਨਾ ਦਿਲਚਸਪ ਹੋ ਸਕਦਾ ਹੈ ਕਿ ਅਹਿਮਦਾਬਾਦ ਵਿਚ 'ਯੰਗ ਇੰਡੀਆ' ਦੇ ਪਹਿਲੇ ਅੰਕ ਉਤੇ ਉਸ ਦੀ ਮਿਹਨਤ ਦੀ ਛਾਪ ਲੱਗੀ ਹੋਈ ਸੀ, ਮਿਹਨਤ ਜਿਸ ਦੀ ਉਦੋਂ ਬਹੁਤ ਲੋੜ ਸੀ।

ਉਹਦੀ ਦੇਹ ਬਹੁਤ ਮਜ਼ਬੂਤ ਸੀ ਜਿਸ ਨੂੰ ਉਹਨੇ ਉਸ ਕਾਜ਼ ਦੀ ਉੱਨਤੀ ਦੇ ਹਿਤ ਵਿਚ ਮੁਕਾ ਲਿਆ ਜਿਸ ਨੂੰ ਉਹਨੇ ਆਪਣਾ ਆਪ ਅਰਪਿਆ ਹੋਇਆ ਸੀ। ਉਹਨੇ ਮੇਰੇ ਆਤਮਕ ਜੀਵਨ ਦਾ ਨੇੜਿਉਂ ਅਧਿਅਨ ਕੀਤਾ ਤੇ ਮੇਰੇ ਪੈਰ ਚਿੰਨ੍ਹਾਂ ਉਤੇ

ਤੁਰਿਆ, ਅਤੇ ਜਦੋਂ ਮੈਂ ਆਪਣੇ ਸਹਿਕਾਮਿਆਂ ਅੱਗੇ ਜੀਵਨ ਦੇ ਨੇਮ ਵਜੋਂ ਬ੍ਰਹਮ-ਚਰੀਆ ਪਾਲਣ ਕਰਨ ਦੀ ਤਜਵੀਜ਼ ਰੱਖੀ ਜੋ ਸੱਚ ਦੀ ਭਾਲ ਕਰ ਰਹੇ ਵਿਆਹੇ ਹੋਇਆਂ ਲਈ ਵੀ ਸੀ, ਤਾਂ ਇਸ ਦੀ ਸੁੰਦਰਤਾ ਨੂੰ ਅਤੇ ਇਸ ਸੰਬੰਧੀ ਅਮਲ ਦੀ ਅਵੱਸ਼ਕਤਾ ਨੂੰ ਸਮਝਣ ਵਾਲਾ ਪਹਿਲਾ ਸੀ, ਤੇ ਉਹਨੂੰ ਮੇਰੀ ਜਾਣਕਾਰੀ ਅਨੁਸਾਰ ਭਾਵੇਂ ਡਾਢੀ ਜਦੋਜਹਿਦ ਕਰਨੀ ਪਈ, ਉਹਨੇ ਇਸ ਵਿਚ ਸਫ਼ਲਤਾ ਪ੍ਰਾਪਤ ਕੀਤੀ, ਆਪਣੀ ਪਤਨੀ ਉਤੇ ਆਪਣੇ ਵਿਚਾਰ ਠੋਸਣ ਦੀ ਥਾਂ ਉਹਨੂੰ ਸਬਰ ਨਾਲ ਦਲੀਲਾਂ ਦੇ ਕੇ ਆਪਣਾ ਹਮਖਿਆਲ ਬਣਾਇਆ।

ਜਦੋਂ ਸਤਿਆਗ੍ਰਹਿ ਦਾ ਜਨਮ ਹੋਇਆ, ਉਹ ਮੂਹਰੇ ਸੀ। ਉਹਨੇ ਹੀ ਮੈਨੂੰ ਲੋੜੀਂਦਾ ਸ਼ਬਦ ਦਿੱਤਾ ਜਦੋਂ ਮੈਂ ਉਸ ਲਹਿਰ ਨੂੰ ਪੂਰੇ ਅਰਥ ਦੇਣ ਦੇ ਜਤਨ ਕਰ ਰਿਹਾ ਸਾਂ ਜਿਸ ਦੇ ਲੇਖੇ ਦੱਖਣੀ ਅਫਰੀਕਾ ਦਾ ਸੰਗਰਾਮ ਲੱਗਿਆ ਹੋਇਆ ਸੀ, ਤੇ ਇਸ ਸਿਲਸਿਲੇ ਵਿਚ ਬਿਹਤਰ ਸੰਕੇਤ ਨਾ ਮਿਲਣ ਕਰਕੇ ਮੈਂ ਬੜਾ ਹੀ ਨਾਕਾਫ਼ੀ, ਇਥੋਂ ਤਕ ਕਿ ਗੁਮਰਾਹ ਕਰਨ ਵਾਲਾ ਸੰਕੇਤ "ਪੈਸਿਵ ਰਿਸਸਟੈਂਸ" (ਸ਼ਾਂਤਮਈ ਵਿਰੋਧ ਮਨਜ਼ੂਰ ਕਰ ਲਿਆ ਹੋਇਆ ਸੀ। ਕਾਸ਼, ਉਹ ਬੜਾ ਹੀ ਖ਼ੂਬਸੂਰਤ ਪੱਤਰ ਮੇਰੇ ਕੋਲ ਹੁੰਦਾ ਜਿਹੜਾ ਉਹਨੇ ਉਦੋਂ ਮੈਨੂੰ ਲਿਖਿਆ ਸੀ ਤੇ ਤਰਕ-ਸੰਗਤ ਸੁਝਾਓ ਦਿੱਤਾ ਸੀ ਕਿ ਸਦਾਗ੍ਰਹਿ ਸੰਕੇਤ ਵਰਤਾਂ ਜਿਸ ਨੂੰ ਬਦਲ ਕੇ ਮੈਂ ਸਤਿਆਗ੍ਰਹਿ ਬਣਾ ਦਿੱਤਾ। ਉਹਨੇ ਸੰਗਰਾਮ ਦੇ ਪੂਰੇ ਫ਼ਲਸਫ਼ੇ ਸੰਬੰਧੀ ਹੀ ਕਦਮ ਕਦਮ ਕਰਕੇ ਦਲੀਲਾਂ ਦਿੱਤੀਆਂ ਤੇ ਪਾਠਕ ਤੋਂ (ਮੈਨੂੰ) ਆਪਣਾ ਚੁਣਿਆਂ ਹੋਇਆ ਨਾਂ ਆਕ੍ਰਸ਼ਕ ਰੂਪ ਵਿਚ ਮੰਨਵਾ ਲਿਆ। ਮੈਨੂੰ ਯਾਦ ਹੈ, ਇਹ ਪੱਤਰ ਨਾ ਮੰਨਣ ਦੀ ਹੱਦ ਤਕ ਸੰਖੇਪ ਸੀ ਅਤੇ ਵਿਸ਼ੇ ਅਨੁਸਾਰ ਸੀ ਜਿਵੇਂ ਉਸ ਦੇ ਪੱਤਰ ਸਦਾ ਹੀ ਹੁੰਦੇ ਸਨ।

ਸੰਗਰਾਮ ਦੇ ਦੌਰਾਨ ਉਹ ਕੰਮ ਤੋਂ ਕਦੇ ਨਹੀਂ ਸੀ ਥੱਕਦਾ, ਕਿਸੇ ਕਾਰਜ ਨੂੰ ਨਹੀਂ ਸੀ ਟਾਲਦਾ ਅਤੇ ਆਪਣੀ ਦਲੇਰੀ ਨਾਲ ਆਪਣੇ ਆਲੇ-ਦੁਆਲੇ ਦੇ ਸਭਨਾਂ ਲੋਕਾਂ ਨੂੰ ਹੀ ਹੌਸਲੇ ਤੇ ਆਸ ਦੀ ਜਾਗ ਲਾਉਂਦਾ। ਜਦੋਂ ਹਰ ਕੋਈ ਜੇਲ੍ਹ ਗਿਆ, ਜਦੋਂ ਫੋਇਨਿਕਸ ਵਿਖੇ ਗ੍ਰਿਫਤਾਰੀ ਦੇਣਾ ਜਿੱਤੇ ਜਾਣ ਵਾਲੇ ਇਨਾਮ ਵਾਂਗ ਸੀ, ਤਦ ਮੇਰੇ ਕਹਿਣ ਉਤੇ ਉਹ ਹੋਰ ਵੀ ਕਿਤੇ ਅਹਿਮ ਕਾਰਜ ਦੀ ਪੂਰਤੀ ਲਈ ਪਿਛਾਂਹ ਠਹਿਰਿਆ। ਉਹਨੇ ਆਪਣੀ ਪਤਨੀ ਨੂੰ ਇਸਤ੍ਰੀ ਦਲ ਵਿਚ ਸ਼ਾਮਿਲ ਹੋਣ ਲਈ ਭੇਜ ਦਿੱਤਾ।

ਸਾਡੀ ਹਿੰਦ ਵਾਪਸੀ ਤੇ ਉਹੋ ਹੀ ਸੀ ਜਿਸ ਨੇ ਸਾਦ ਮੁਰਾਦੇ ਢੰਗ ਵਿਚ ਆਸ਼ਰਮ ਦੀ ਸਥਾਪਨਾ ਕੀਤੀ। ਇਥੇ ਉਹਨੂੰ ਵਧੇਰੇ ਨਵਾਂ ਅਤੇ ਔਖਾ ਕਾਰਜ ਸੌਂਪਿਆ ਗਿਆ। ਉਹਨੇ ਆਪਣੇ ਆਪ ਨੂੰ ਇਸ ਦੇ ਬਰਾਬਰ ਸਾਬਤ ਕੀਤਾ। ਪਰ ਛੂਤਛਾਤ ਉਹਦੇ ਲਈ ਅਤੀ ਕਰੜੀ ਅਜ਼ਮਾਇਸ਼ ਸੀ। ਛਿਣ ਭੰਗਰ ਲਈ ਉਹਦਾ ਦਿਲ ਢਹਿੰਦਾ ਦਿੱਸਿਆ। ਪਰ ਬੱਸ ਸਕਿੰਟ ਕੁ ਲਈ ਹੀ। ਉਹਨੇ ਵੇਖ ਲਿਆ ਕਿ ਪਿਆਰ ਦੀ ਕੋਈ ਸੀਮਾ ਨਹੀਂ ਹੁੰਦੀ ਅਤੇ 'ਅਛੂਤ' ਵਾਂਗ ਹੀ ਰਹਿਣਾ ਬਹੁਤ ਜ਼ਰੂਰੀ ਹੈ, ਜੇ ਹੋਰ ਨਹੀਂ ਤਾਂ ਇਸ ਕਰਕੇ ਹੀ ਸਹੀ ਕਿ ਅਖੌਤੀ ਉੱਤਮ ਜਾਤਾਂ ਹੀ ਉਨ੍ਹਾਂ ਲਈ ਜ਼ੁੰਮੇਵਾਰ ਹਨ।

ਆਸ਼ਰਮ ਦਾ ਮੇਕਾਨਕੀ ਵਿਭਾਗ ਫੋਇਨਿਕਸ ਗਤੀਵਿਧੀ ਦਾ ਹੀ ਜਾਰੀ ਰਹਿਣਾ ਨਹੀਂ ਸੀ। ਇਥੇ ਅਸਾਂ ਸੂਤ ਕੱਤਣਾ, ਕੱਪੜਾ ਬੁਣਨਾ, ਰੂੰ ਪਿੰਜਣਾ ਤੇ ਕਪਾਹ ਵੇਲਣਾ ਸਿਖਣਾ ਸੀ। ਮੈਂ ਮੁੜ ਮਗਨ ਲਾਲ ਵੱਲ ਵੇਖਿਆ। ਭਾਵੇਂ ਸੰਕਲਪ ਤਾਂ ਮੇਰਾ ਸੀ, ਪਰ ਇਹਨੂੰ ਸਾਕਾਰਨ ਵਾਲੇ ਹੱਥ ਉਸ ਦੇ ਹੀ ਸਨ। ਉਸ ਨੇ ਬੁਣਨਾ ਤੇ ਦੂਜੇ ਸਾਰੇ ਕੰਮ ਸਿਖੇ ਜੋ ਕਪਾਹ ਨੂੰ ਖਾਦੀ ਦੇ ਰੂਪ ਦੇਣ ਤਕ ਕਰਨੇ ਜ਼ਰੂਰੀ ਹੁੰਦੇ ਹਨ। ਉਹ ਤਾਂ ਜਮਾਂਦਰੂ ਮਕੈਨਿਕ ਸੀ।

ਜਦੋਂ ਚਰਮਸ਼ੋਧ ਕਾਰਖ਼ਾਨਾ ਵੀ ਸ਼ੁਰੂ ਕਰ ਦਿੱਤਾ ਗਿਆ ਤਦ ਵੀ ਉਹ ਨਿਡਰ ਰਿਹਾ ਅਤੇ ਤਜਵੀਜ਼ ਕੀਤਾ ਕਿ ਉਹ ਸਾਹ ਕੱਢਣ ਲਈ ਥੋੜ੍ਹਾ ਵਕਤ ਮਿਲਦਿਆਂ ਹੀ ਚਮੜਾ ਕਮਾਉਣ ਸੰਬੰਧੀ ਅਸੂਲ ਸਿਖ ਲਵੇਗਾ। ਰਾਜਕੋਟ ਵਿਖੇ ਹਾਈ ਸਕੂਲ ਦੀ ਆਪਣੀ ਤਾਲੀਮੀ ਸਿਖਲਾਈ ਤੋਂ ਇਲਾਵਾ ਉਹਨੇ ਬਹੁਤ ਸਾਰੀਆਂ ਚੀਜ਼ਾਂ ਸਿੱਖ ਲਈਆਂ, ਜੋ ਉਹਨੇ ਕਰੜੇ ਅਨੁਭਵ ਦੇ ਸਕੂਲ ਵਿਚ ਚੰਗੀ ਤਰ੍ਹਾਂ ਜਾਣੀਆਂ ਪਛਾਣੀਆਂ ਸਨ। ਉਸ ਨੇ ਪਿੰਡਾਂ ਦੇ ਕਾਰੀਗਰਾਂ, ਬੌਣਿਆਂ, ਕਾਸ਼ਤਕਾਰਾਂ, ਆਜੜੀਆਂ ਤੇ ਇਨ੍ਹਾਂ ਵਰਗੇ ਹੋਰ ਲੋਕਾਂ ਤੋਂ ਗਿਆਨ ਇਕੱਠਾ ਕੀਤਾ।

ਉਹ ਕਾਮਿਆਂ ਦੀ ਸੰਸਥਾ ਦੇ ਟੈਕਨੀਕਲ ਵਿਭਾਗ ਦਾ ਡਾਇਰੈਕਟਰ ਲੱਗਿਆ ਅਤੇ ਪਿੱਛੇ ਜਿਹੇ ਗੁਜਰਾਤ ਵਿਖੇ ਹੜ੍ਹਾਂ ਦੇ ਦੌਰਾਨ ਵੱਲਭਭਾਈ ਨੇ ਉਹਨੂੰ ਇਕ ਨਵਾਂ ਨਗਰੋਟਾ, ਵਿਥਲਪੁਰ, ਉਸਾਰਨ ਦਾ ਕੰਮ ਸੌਂਪਿਆ।

ਉਹ ਮਿਸਾਲੀ ਪਿਤਾ ਸੀ, ਉਸ ਨੇ ਆਪਣੇ ਬੱਚਿਆਂ—ਇਕ ਮੁੰਡਾ ਤੇ ਦੋ ਕੁੜੀਆਂ ਜਿਹੜੇ ਸੱਭੇ ਹੀ ਅਜੇ ਅਣਵਿਆਹੇ ਹਨ—ਨੂੰ ਇਸਤਰ੍ਹਾਂ ਟਰੇਨਿੰਗ ਦਿੱਤੀ ਹੈ ਕਿ ਉਹ ਆਪਣੇ ਦੇਸ਼ ਦੀ ਯੋਗ ਤਰ੍ਹਾਂ ਸੇਵਾ ਕਰ ਸਕਣ। ਉਸ ਦਾ ਪੁੱਤਰ, ਕੇਸ਼ ਮਕੈਨੀਕਲ ਇੰਜੀਨੀਅਰਿੰਗ ਵਿਚ ਆਪਣੀ ਸ਼ਾਨਦਾਰ ਯੋਗਤਾ ਦਾ ਪ੍ਰਦਰਸ਼ਨ ਕਰ ਰਿਹਾ ਹੈ ਤੇ ਇਹ ਸਭ ਉਹਨੇ ਵੀ ਆਪਣੇ ਪਿਤਾ ਵਾਂਗ ਹੀ ਸਾਧਾਰਨ ਕਾਰੀਗਰਾਂ ਤੇ ਲੋਹਾ-ਕੁੱਟਾਂ ਨੂੰ ਕੰਮ ਕਰਦਿਆਂ ਵੇਖ ਵੇਖ ਕੇ ਸਿਖਿਆ ਹੈ। ਉਸ ਦੀ ਸਭ ਤੋਂ ਵੱਡੀ ਧੀ, ਰਾਧਾ, ਪਿੱਛੇ ਜਿਹੇ ਹੀ ਅਠਾਰਾਂ ਦੀ ਹੋਈ ਹੈ; ਉਹਨੇ ਇਸਤ੍ਰੀ ਸੁਤੰਤਰਤਾ ਦੇ ਹਿਤ ਵਿਚ ਬਿਹਾਰ ਵਿਖੇ ਮੁਸ਼ਕਲ ਤੇ ਨਾਜ਼ੁਕ ਕਾਰਜ ਦਾ ਬੀੜਾ ਚੁੱਕਿਆ ਹੈ। ਕੌਮੀ ਸਿਖਿਆ ਕਿਹੋ ਜਿਹੀ ਹੋਣੀ ਚਾਹੀਦੀ ਹੈ ਇਸ ਬਾਰੇ ਮਗਨ ਲਾਲ ਗਾਂਧੀ ਨੂੰ ਬਹੁਤ ਸਮਝ ਹੈ ਅਤੇ ਉਹ ਇਸ ਬਾਰੇ ਅਧਿਆਪਕਾਂ ਨਾਲ ਅਕਸਰ ਸੰਜੀਦਾ ਤੇ ਪੜਚੋਲੀ ਵਿਵਾਦ ਕਰਦਾ ਹੈ।

ਪਾਠਕ ਕਿਤੇ ਕਿਤੇ ਇਹ ਨਾ ਫਰਜ਼ ਕਰ ਲਏ ਕਿ ਉਹਨੂੰ ਰਾਜਨੀਤੀ ਬਾਰੇ ਕੁਝ ਵੀ ਮਲੂਮ ਸੀ। ਉਹਨੂੰ ਇਸ ਬਾਰੇ ਜਾਣਕਾਰੀ ਸੀ, ਪਰ ਉਹਨੇ ਖਾਮੋਸ਼ ਬੇਗ਼ਰਜ਼ ਉਸਾਰੂ ਸੇਵਾ ਦਾ ਰਾਹ ਹੀ ਚੁਣਿਆਂ।

ਉਹ ਮੇਰੇ ਹੱਥ, ਮੇਰੇ ਪੈਰ ਤੇ ਮੇਰੀਆਂ ਅੱਖਾਂ ਸੀ। ਦੁਨੀਆਂ ਨੂੰ ਇਸ ਬਾਰੇ ਬਹੁਤ ਥੋੜ੍ਹਾ ਗਿਆਨ ਹੈ ਕਿ ਮੇਰੀ ਅਖੌਤੀ ਮਹਾਨਤਾ ਦਾ ਨਿਰਭਰ ਇਕ ਹੱਦ ਤਕ ਖਾਮੋਸ਼ ਸ਼ਰਧਾਲੂ, ਯੋਗ ਤੇ ਖਾਲਸ ਕਾਮਿਆਂ ਮਰਦਾਂ ਤੇ ਇਸਤਰੀਆਂ ਦੀ ਲਗਾਤਾਰ ਮਿਹਨਤ ਅਤੇ ਭੁੜੀ ਉਤੇ ਹੈ। ਅਤੇ ਇਨ੍ਹਾਂ ਵਿਚ ਮਗਨ ਲਾਲ ਮੇਰੇ ਲਈ ਸਭ ਤੋਂ ਮਹਾਨ,

ਉੱਤਮ ਅਤੇ ਅੱਤ ਖਾਲਸ ਸੀ ।

ਇਹ ਸਤਰਾਂ ਲਿਖਣ ਵੇਲੇ ਮੈਂ ਵਿਧਵਾ ਦੇ ਹਉਕੇ ਸੁਣ ਰਿਹਾ ਹਾਂ ਜਿਹੜੀ ਆਪਣੇ ਪਿਆਰੇ ਪਤੀ ਦੀ ਮੌਤ ਉਤੇ ਵੈਣ ਪਾ ਰਹੀ ਹੈ । ਉਹ ਇਹ ਨਹੀਂ ਜਾਣਦੀ ਕਿ ਮੈਂ ਉਹਦੇ ਨਾਲੋਂ ਵੀ ਵਧੇਰੇ ਵੰਚਿਤ ਹੋ ਗਿਆ ਹਾਂ । ਜੇ ਰੱਬ ਵਿਚ ਮੇਰਾ ਜਿਊਂਦਾ ਜਾਗਦਾ ਵਿਸ਼ਵਾਸ ਨਾ ਹੁੰਦਾ, ਤਦ ਮੈਂ ਉਸ ਜਣੇ ਦੇ ਟੁਰ ਜਾਣ ਉਤੇ ਜਿਹੜਾ ਮੈਨੂੰ ਆਪਣੇ ਪੁੱਤਰਾਂ ਨਾਲੋਂ ਵੀ ਬਹੁਤਾ ਪਿਆਰਾ ਸੀ, ਜੀਹਨੇ ਮੈਨੂੰ ਕਦੇ ਵੀ ਧੋਖਾ ਨਹੀਂ ਸੀ ਦਿੱਤਾ, ਮੈਨੂੰ ਕਦੇ ਵੀ ਨਿਰਾਸ ਨਹੀਂ ਸੀ ਕੀਤਾ, ਜਿਹੜਾ ਮਿਹਨਤ ਤੇ ਉੱਦਮ ਦਾ ਸਾਕਾਰ ਰੂਪ ਸੀ, ਜਿਹੜਾ ਆਸ਼ਰਮ ਦਾ ਇਸ ਦੇ ਸਭਨਾਂ ਪੱਖਾਂ ਤੋਂ ਹੀ—ਪਦਾਰਥਕ, ਨੈਤਿਕ ਤੇ ਆਤਮਕ ਪੱਖਾਂ ਤੋਂ—ਨਿਗਰਾਨ ਸੀ, ਪਾਗ਼ਲ ਹੋ ਚੁੱਕਿਆ ਹੋਣਾ ਸੀ । ਉਹਦਾ ਜੀਵਨ ਮੇਰੇ ਲਈ ਪ੍ਰੇਰਨਾ ਹੈ, ਨੈਤਿਕ ਸੇਵਾ ਦੀ ਪ੍ਰਭਾਵਕਤਾ ਤੇ ਸਰਬੋਤਮਤਾ ਦਾ ਪ੍ਰਤੱਖ ਵਿਖਾਲਾ ਸੀ । ਖ਼ੁਦ ਆਪਣੇ ਜੀਵਨ ਵਿਚ ਉਹਨੇ ਮੇਰੇ ਲਈ ਕੁਝ ਦਿਨਾਂ ਲਈ ਹੀ ਨਹੀਂ, ਕੁਝ ਮਹੀਨਿਆਂ ਲਈ ਹੀ ਨਹੀਂ, ਸਗੋਂ ਪੂਰੇ ਚਵ੍ਹੀ ਵਰ੍ਹਿਆਂ ਲਈ ਪ੍ਰਤੱਖ ਤੌਰ ਤੇ ਸਾਬਤ ਕੀਤਾ—ਹੁਣ ਅਫਸੋਸ ਇਹ ਸਭ ਥੋੜ੍ਹਾ ਜਿਹਾ ਸਮਾਂ ਹੈ—ਕਿ ਦੇਸ਼ ਦੀ ਸੇਵਾ, ਮਨੁੱਖ ਜਾਤੀ ਦੀ ਸੇਵਾ ਅਤੇ ਆਪਾ-ਪਛਾਣ ਜਾਂ ਰੱਬ ਦਾ ਗਿਆਨ, ਕਿ ਸਭ ਸਮਾਨ-ਅਰਥਕ ਸੰਕੇਤ ਹਨ ।

ਮਗਨ ਲਾਲ ਪੂਰਾ ਹੋ ਗਿਆ ਹੈ, ਪਰ ਉਹ ਆਪਣੇ ਕਰਮਾਂ ਵਿੱਚ ਜਿਊਂਦਾ ਹੈ ਜਿਨ੍ਹਾਂ ਦੀ ਛਾਪ ਆਸ਼ਰਮ ਵਿਚ ਵਿਚਰਨ ਵਾਲਾ ਹਰ ਕੋਈ ਇਥੋਂ ਦੇ ਕਣ ਕਣ ਉਤੇ ਲੱਗੀ ਪੜ੍ਹ ਸਕਦਾ ਹੈ ।

**ਯੰਗ ਇੰਡੀਆ, 26-4-1928**

# 53. ਗੋਪਾਬੰਧੂ ਦਾਸ

ਮੈਨੂੰ, ਜਦੋਂ ਮੈਂ 'ਯੰਗ ਇੰਡੀਆ' ਲਈ ਲਿਖ ਰਿਹਾ ਹਾਂ, ਨੀਲਕੰਠ ਬਾਬੂ ਵਲੋਂ ਸਾਖੀ ਗੋਪਾਲ ਵਿਖੇ ਪੰਡਤ ਗੋਪਾਬੰਧੂ ਦਾਸ ਦੇ ਚਲਾਣਾ ਕਰ ਜਾਣ ਦੀ ਸੂਚਨਾ ਮਿਲੀ ਹੈ, ਜਿਹੜਾ ਦੁੱਖਾਂ ਤੇ ਅੱਥਰੂਆਂ ਦੀ ਭੂਮੀ, ਉੜੀਸਾ, ਦੇ ਉੱਤਮ ਧੀਆਂ ਪੁੱਤਰਾਂ ਵਿਚੋਂ ਇਕ ਸੀ । ਗੋਪਾਬੰਧੂ ਨੇ ਆਪਣਾ ਸਭ ਕੁਝ ਹੀ ਉੜੀਸਾ ਨੂੰ ਅਰਪ ਦਿੱਤਾ । ਜਦੋਂ 1916 ਵਿਚ ਕਾਲ ਪੀੜਿਤ ਲੋਕਾਂ ਨੂੰ ਆਰਥਕ ਸਹਾਇਤਾ ਦੀ ਵੰਡ ਦੇ ਸਿਲਸਿਲੇ ਵਿਚ ਸ੍ਰੀਯੁਤ ਅੰਮ੍ਰਿਤ ਲਾਲ ਠਾਕਰ ਨੂੰ ਉੜੀਸਾ ਭੇਜਿਆ ਗਿਆ ਸੀ, ਮੈਨੂੰ ਗੋਪਾਬੰਧੂ ਬਾਰੇ ਤੇ ਉਸ ਦੇ ਉੱਤਮ ਗੁਣਾਂ ਬਾਰੇ ਮਲੂਮ ਹੋਇਆ ਸੀ । ਸ੍ਰੀਯੁਤ ਠਾਕਰ ਮੈਨੂੰ ਲਿਖਿਆ ਕਰਦੇ ਸਨ ਕਿ ਗੋਪਾਬੰਧੂ ਬਾਬੂ ਪੀੜਿਤਾਂ ਦੀ ਸਹਾਇਤਾ ਲਈ ਜੂਝਦਿਆਂ ਕਿਵੇਂ

ਬੇਆਰਾਮੀ ਤੇ ਬੀਮਾਰੀ ਦਾ ਸਾਹਮਣਾ ਕਰਦੇ ਸਨ। ਉਨ੍ਹਾਂ ਨੇ ਨਾਮਿਲਵਰਤਨ ਦੇ ਦਿਨੀਂ ਆਪਣੀ ਵਕਾਲਤ ਅਤੇ ਕਾਨੂੰਨਸਾਜ਼ ਅਸੰਬਲੀ ਦੀ ਮੈਂਬਰੀ ਵੀ ਛੱਡ ਦਿੱਤੀ, ਤੇ ਕਦੇ ਵੀ ਨਾ ਡੋਲੇ, ਉਨ੍ਹਾਂ ਨੇ ਤਾਂ ਆਪਣੀ ਅੱਤ ਪਿਆਰੀ ਸਿਰਜਣਾ, ਸਤਿਆਵਾਦੀ ਸਕੂਲ, ਦਾ ਵਜੂਦ ਵੀ ਬਾਜ਼ੀ ਉਤੇ ਲਾ ਦਿੱਤਾ ਹੋਇਆ ਸੀ। ਉਨ੍ਹਾਂ ਨੇ ਆਪਣੇ ਕੁਝ ਮਿੱਤਰਾਂ ਦੇ ਤਾਅਨੇ ਬਰਦਾਸ਼ਤ ਕੀਤੇ ਅਤੇ ਆਪਣੀ ਸਦੀਵੀ ਨਿਸ਼ਠਾ ਉਤੇ ਸਾਬਤ-ਕਦਮੀ ਨਾਲ ਕਾਇਮ ਰਹੇ ਜਿਸ ਨੂੰ ਉਹ ਮਿੱਤਰ ਮੂਰਖਤਾ ਸਮਝਦੇ ਸਨ। ਜੀਵਨ ਵਿਚ ਉਨ੍ਹਾਂ ਦੀ ਇਕ ਖ਼ਾਹਿਸ਼ ਉਟਕਲ ਨੂੰ ਇਕਮਿਕ ਹੋਇਆ ਤੇ ਖੁਸ਼ਹਾਲ ਵੇਖਣਾ ਸੀ। ਉਹ ਪਿੱਛੇ ਜਿਹੇ ਤੋਂ ਲਾਲਾ ਲਾਜਪਤ ਰਾਏ ਸੁਸਾਇਟੀ ਦੇ ਮੈਂਬਰ ਬਣ ਗਏ ਹੋਏ ਸਨ ਅਤੇ ਗ਼ਰੀਬੀ-ਭੰਨੇ ਤੇ ਹੜ੍ਹ-ਮਾਰੇ ਉੜੀਸਾ ਦੀ ਆਰਥਕ ਸਹਾਇਤਾ ਲਈ ਖਾਦੀ ਨੂੰ ਕੁਸ਼ਲ ਵਸੀਲਾ ਬਣਾਉਣਾ ਵਿਉਂਤ ਰਹੇ ਸਨ। ਪੰਡਤ ਗੋਪਾਬੰਧੂ ਦਾਸ ਦੇ ਚਲਾਣਾ ਕਰ ਜਾਣ ਨਾਲ ਦੇਸ਼ ਹੋਰ ਗ਼ਰੀਬ ਹੋ ਗਿਆ ਹੈ। ਉਹ ਭਾਵੇਂ ਦੇਹ-ਰੂਪ ਵਿਚ ਸਾਡੇ ਵਿਚਕਾਰ ਨਹੀਂ ਰਹੇ, ਪਰ ਆਤਮਕ ਰੂਪ ਵਿਚ ਸਾਡੇ ਕੋਲ ਹਨ। ਸ਼ਾਲਾ, ਉਨ੍ਹਾਂ ਦੀ ਉੱਚੀ ਆਤਮਾ ਉੜੀਸਾ ਦੇ ਕਾਰਕੁਨਾਂ ਦੀ ਅਗਵਾਈ ਕਰੇ; ਸ਼ਾਲਾ, ਉਨ੍ਹਾਂ ਦੀ ਮੌਤ ਦੇ ਸਿੱਟੇ ਵਜੋਂ ਖਿੰਡੇ ਪੁੰਡੇ ਕਾਰਕੁਨਾਂ ਵਿਚ ਸੇਵਾ ਦੀ ਵਧੇਰੇ ਲਗਨ ਉਪਜੇ, ਉਹ ਵਧੇਰੇ ਪ੍ਰਯਤਨਸ਼ੀਲ ਹੋਣ, ਵਧੇਰੇ ਆਪਾ-ਤਿਆਗ ਦੇ ਧਾਰਣੀ ਹੋਣ ਅਤੇ ਉਨ੍ਹਾਂ ਵਿਚ ਵਧੇਰੇ ਏਕਤਾ ਕਾਇਮ ਹੋਵੇ, ਕਾਰਕੁਨ ਜਿਨ੍ਹਾਂ ਦੀ ਗਿਣਤੀ ਕੌਮੀ ਜ਼ਰੂਰਤਾਂ ਨੂੰ ਮੁੱਖ ਰੱਖਦਿਆਂ ਬਹੁਤ ਹੀ ਘੱਟ ਹੈ।

**ਯੰਗ ਇੰਡੀਆ, 21-6-1928**

# 54. ਲਾਲਾ ਲਾਜਪਤ ਰਾਏ

ਲਾਲਾ ਲਾਜਪਤ ਰਾਏ ਚਲਾਣਾ ਕਰ ਗਏ ਹਨ। ਜਿਚਿਰ ਹਿੰਦੁਸਤਾਨੀ ਆਕਾਸ਼ ਵਿਚ ਸੂਰਜ ਚਮਕਦਾ ਹੈ, ਉਚਿਰ ਲਾਲਾ ਜੀ ਵਰਗੇ ਬੰਦੇ ਮਰ ਨਹੀਂ ਸਕਦੇ। ਲਾਲਾ ਜੀ ਤਾਂ ਇਕ ਸੰਸਥਾ ਸਨ। ਆਪਣੀ ਜੁਆਨੀ ਵਿਚ ਹੀ ਉਨ੍ਹਾਂ ਨੇ ਆਪਣੇ ਦੇਸ਼ ਦੀ ਸੇਵਾ ਨੂੰ ਆਪਣਾ ਧਰਮ ਬਣਾ ਲਿਆ ਸੀ ਤੇ ਉਨ੍ਹਾਂ ਦੀ ਦੇਸ਼ ਭਗਤੀ ਕੋਈ ਸੌੜਾ ਸਿਧਾਂਤ ਨਹੀਂ ਸੀ। ਉਹ ਆਪਣੇ ਦੇਸ਼ ਨੂੰ ਪਿਆਰ ਕਰਦੇ ਸਨ ਕਿਉਂਜੁ ਉਹ ਦੁਨੀਆਂ ਨੂੰ ਪਿਆਰਦੇ ਸਨ। ਉਨ੍ਹਾਂ ਦੀ ਦੇਸ਼ ਭਗਤੀ ਅੰਤਰਰਾਸ਼ਟਰੀ ਸੀ। ਇਸੇ ਲਈ ਯੂਰਪੀ ਮਨ ਨੂੰ ਉਨ੍ਹਾਂ ਨੇ ਪ੍ਰਭਾਵਤ ਕੀਤਾ। ਯੂਰਪ ਤੇ ਅਮਰੀਕਾ ਵਿਚ ਉਨ੍ਹਾਂ ਦੇ ਮਿੱਤਰਾਂ ਦਾ ਹਲਕਾ ਬੜਾ ਵੱਡਾ ਸੀ। ਉਹ ਲਾਲਾ ਜੀ ਨੂੰ ਪਿਆਰ ਕਰਦੇ ਸਨ ਕਿਉਂਜੁ ਉਹ

ਲਾਲਾ ਜੀ ਨੂੰ ਜਾਣਦੇ ਸਨ ।

ਉਨ੍ਹਾਂ ਦੀਆਂ ਗਤੀਵਿਧੀਆਂ ਬਹੁਪੱਖੀ ਸਨ । ਉਹ ਸਰਗਰਮ ਸਮਾਜਕ ਤੇ ਧਾਰਮਕ ਸੁਧਾਰਕ ਸਨ । ਸਾਡੇ ਅਨੇਕਾਂ ਵਾਂਗ ਉਹ ਵੀ ਰਾਜਨੇਤਾ ਬਣ ਗਏ ਕਿਉਂਜੁ ਸਮਾਜਕ ਤੇ ਧਾਰਮਕ ਸੁਧਾਰ ਲਈ ਉਨ੍ਹਾਂ ਦੀ ਲਗਨ ਤੇ ਉਤਸ਼ਾਹ ਨੇ ਰਾਜਨੀਤੀ ਵਿਚ ਸ਼ਾਮਿਲ ਹੋਣ ਦੀ ਮੰਗ ਕੀਤੀ । ਉਨ੍ਹਾਂ ਨੇ ਆਪਣੇ ਸਰਬਜਨਕ ਜੀਵਨ ਦੇ ਆਰੰਭਕ ਪੜਾਓ ਉਤੇ ਹੀ ਵੇਖ ਲਿਆ ਸੀ ਕਿ ਜਿਸ ਤਰ੍ਹਾਂ ਦਾ ਸੁਧਾਰ ਉਹ ਲੋਚਦੇ ਹਨ ਉਹ ਵੱਡੀ ਹੱਦ ਤਕ ਉਦੋਂ ਤਕ ਹੋ ਹੀ ਨਹੀਂ ਸਕਦਾ ਜਦੋਂ ਤਕ ਦੇਸ਼ ਬਦੇਸ਼ੀ ਗ਼ਲਬੇ ਤੋਂ ਆਜ਼ਾਦ ਨਹੀਂ ਹੋ ਜਾਂਦਾ । ਸਾਡੇ ਬਹੁਤਿਆਂ ਵਾਂਗ ਉਨ੍ਹਾਂ ਨੂੰ ਵੀ ਜਾਪਿਆ ਕਿ ਇਹ ਪਰਾਧੀਨਤਾ ਇਕ ਅਜਿਹਾ ਜ਼ਹਿਰ ਹੈ ਜਿਹੜਾ ਜੀਵਨ ਦੇ ਹਰ ਖੇਤਰ ਨੂੰ ਭ੍ਰਸ਼ਟ ਕਰ ਰਿਹਾ ਹੈ । ਅਜਿਹੀ ਕਿਸੇ ਵੀ ਲਹਿਰ ਬਾਰੇ ਸੋਚਿਆ ਤਕ ਨਹੀਂ ਜਾ ਸਕਦਾ ਜਿਸ ਵਿਚ ਲਾਲਾ ਜੀ ਕ੍ਰਿਆਸ਼ੀਲ ਨਾ ਰਹੇ ਹੋਣ । ਸੇਵਾ ਲਈ ਉਨ੍ਹਾਂ ਦਾ ਪਿਆਰ ਅਥਾਹ ਸੀ । ਉਨ੍ਹਾਂ ਨੇ ਵਿਦਿਅਕ ਸੰਸਥਾਵਾਂ ਕਾਇਮ ਕੀਤੀਆਂ; ਉਨ੍ਹਾਂ ਨੇ ਪੀੜਿਤ ਜਮਾਤਾਂ ਦਾ ਅੰਗ ਪਾਲਿਆ; ਜਿਥੇ ਕਿਤੇ ਵੀ ਗ਼ਰੀਬੀ ਨਜ਼ਰ ਆਈ ਉਸ ਵੱਲ ਧਿਆਨ ਦਿੱਤਾ । ਉਹ ਨੌਜਵਾਨਾਂ ਨੂੰ ਅਸਾਧਾਰਨ ਪਿਆਰ ਨਾਲ ਨਿਵਾਜਦੇ ਸਨ । ਜਿਹੜਾ ਨੌਜਵਾਨ ਵੀ ਸਹਾਇਤਾ ਲਈ ਆਇਆ, ਖਾਲੀ ਨਹੀਂ ਮੁੜਿਆ । ਰਾਜਸੀ ਖੇਤਰ ਵਿਚ ਉਨ੍ਹਾਂ ਦੀ ਹੋਂਦ ਲਾਜ਼ਮੀ ਸੀ । ਆਪਣੇ ਵਿਚਾਰ ਉਹ ਨਿਡਰ ਹੋ ਕੇ ਪ੍ਰਗਟਾਉਂਦੇ ਸਨ । ਇਹਦੇ ਲਈ ਉਨ੍ਹਾਂ ਨੇ ਕਸ਼ਟ ਝੱਲੇ, ਜਦੋਂ ਅਜੇ ਕਸ਼ਟ ਝੱਲਣਾ ਆਮ ਤੇ ਫੈਸ਼ਨੇਬਲ ਨਹੀਂ ਹੋਇਆ । ਉਨ੍ਹਾਂ ਦਾ ਜੀਵਨ ਇਕ ਖੁੱਲ੍ਹੀ ਕਿਤਾਬ ਸੀ । ਉਨ੍ਹਾਂ ਦੀ ਅੱਤ ਦਰਜੇ ਦੀ ਸਾਫ-ਬਿਆਨੀ ਅਕਸਰ ਮਿੱਤਰਾਂ ਲਈ ਪਰੇਸ਼ਾਨੀ ਦਾ ਕਾਰਨ ਬਣ ਜਾਂਦੀ, ਇਹ ਉਨ੍ਹਾਂ ਦੇ ਨੁਕਤਾਚੀਨਾਂ ਨੂੰ ਵੀ ਡੌਰ ਭੌਰ ਕਰ ਦਿੰਦੀ । ਪਰ ਉਹ ਇਸ ਪੱਖੋਂ ਸੁਧਾਰ ਤੇ ਕੋਹਾਂ ਦੂਰ ਸਨ ।

ਆਪਣੇ ਮੁਸਲਮਾਨ ਮਿੱਤਰਾਂ ਦਾ ਪੂਰਾ ਆਦਰ ਸਤਿਕਾਰ ਕਰਦਿਆਂ, ਮੈਂ ਇਹ ਜ਼ੋਰ ਨਾਲ ਕਹਿੰਦਾ ਹਾਂ ਕਿ ਉਹ ਇਸਲਾਮ ਦੇ ਸ਼ਤਰੂ ਨਹੀਂ ਸਨ । ਹਿੰਦੂਮਤ ਨੂੰ ਮਜ਼ਬੂਤ ਤੇ ਪਵਿੱਤਰ ਬਨਾਉਣ ਲਈ ਉਨ੍ਹਾਂ ਦੀ ਇੱਛਾ ਨੂੰ ਮੁਸਲਮਾਨਾਂ ਜਾਂ ਇਸਲਾਮ ਦੀ ਨਫਰਤ ਨਾਲ ਰਲਗੱਡ ਨਹੀਂ ਕਰਨਾ ਚਾਹੀਦਾ । ਉਹ ਪੂਰੀ ਸੁਹਿਰਦਤਾ ਨਾਲ ਹਿੰਦੂ-ਮੁਸਲਮਾਨ ਏਕਤਾ ਵਧਾਉਣ ਤੇ ਪ੍ਰਾਪਤ ਕਰਨ ਦੇ ਚਾਹਵਾਨ ਸਨ । ਉਹ ਹਿੰਦੂ ਰਾਜ ਨਹੀਂ ਸਨ ਚਾਹੁੰਦੇ, ਉਹ ਤਾਂ ਪੂਰੇ ਮਨੋਵੇਗ ਨਾਲ ਹਿੰਦੁਸਤਾਨੀ ਰਾਜ ਚਾਹੁੰਦੇ ਸਨ; ਉਹ ਤਾਂ ਹਿੰਦੁਸਤਾਨੀ ਅਖਵਾਉਣ ਵਾਲੇ ਸਭਨਾਂ ਲਈ ਹੀ ਨਿਹਕੇਵਲ ਸਮਾਨਤਾ ਲੋਚਦੇ ਸਨ । ਮੇਰੀ ਕਾਮਨਾ ਹੈ ਕਿ ਲਾਲਾ ਜੀ ਦੀ ਮੌਤ ਸਾਨੂੰ ਇਕ ਦੂਜੇ ਵਿਚ ਵਿਸ਼ਵਾਸ ਰੱਖਣਾ ਸਿਖਾਏ । ਤੇ ਜੇ ਅਸੀਂ ਭੈ-ਮੁਕਤ ਹੋ ਜਾਈਏ ਤਾਂ ਸੌਖਿਆਂ ਹੀ ਅਜਿਹਾ ਕਰ ਸਕਦੇ ਹਾਂ ।

ਕੌਮੀ ਯਾਦਗਾਰ ਕਾਇਮ ਕਰਨ ਲਈ ਮੰਗ ਉਪਜੇਗੀ ਤੇ ਉਪਜਣੀ ਵੀ ਚਾਹੀਦੀ ਹੈ । ਮੇਰੀ ਸਨਿੰਮਰ ਰਾਏ ਹੈ ਕਿ ਆਜ਼ਾਦੀ ਹਾਸਲ ਕਰਨ ਲਈ ਪੱਕੇ ਇਰਾਦੇ ਤੋਂ ਬਿਨਾਂ ਆਜ਼ਾਦੀ ਜਿਸ ਦੇ ਲਈ ਉਹ ਏਡੇ ਗੌਰਵਮਈ ਤਰ੍ਹਾਂ ਜੀਵੇ ਤੇ ਮਰੇ, ਕੋਈ ਵੀ

ਯਾਦਗਾਰ ਪੂਰਨ ਨਹੀਂ ਹੋ ਸਕਦੀ। ਆਓ ਮੁੜ ਚੇਤੇ ਕਰੀਏ ਜੋ ਆਖਰਕਾਰ ਉਨ੍ਹਾਂ ਦੀ ਆਖਰੀ ਇੱਛਾ ਸਿੱਧ ਹੋਈ ਹੈ। ਉਨ੍ਹਾਂ ਨੇ ਹਿੰਦੁਸਤਾਨ ਦੀ ਆਜ਼ਾਦੀ ਅਤੇ ਸਨਮਾਨ ਦੀ ਪ੍ਰਾਪਤੀ ਦਾ ਕਾਰਜ ਨਵੀਂ ਪੀੜ੍ਹੀ ਨੂੰ ਸੌਂਪਿਆ ਹੈ। ਕੀ ਉਹ ਲਾਲਾ ਜੀ ਵਲੋਂ ਉਨ੍ਹਾਂ ਵਿਚ ਪ੍ਰਗਟਾਏ ਗਏ ਭਰੋਸੇ ਦੀ ਸ਼ਾਨ ਦੇ ਸ਼ਾਇਆ ਸਿੱਧ ਹੋਣਗੇ ? ਕੀ ਅਸੀਂ ਪੁਰਾਣੇ ਉੱਤਰਜੀਵੀ ਮਰਦ ਤੇ ਇਸਤਰੀ ਦੇਸ਼ ਭਗਤਾਂ ਦੀ ਲੰਮੀ ਕਤਾਰ ਦਾ ਸੁਪਨਾ ਸਾਕਾਰ ਕਰਨ ਲਈ, ਕਤਾਰ ਜਿਸ ਵਿਚ ਲਾਲਾ ਜੀ ਵਿਸ਼ਿਸ਼ਟ ਮੈਂਬਰ ਵਜੋਂ ਸ਼ਾਮਲ ਹਨ, ਤਾਜ਼ਾ ਜੁੱਟਵਾਂ ਸਰਬੋਤਮ ਜਤਨ ਕਰਕੇ ਇਕ ਦੇਸ਼ਵਾਸੀ ਵਜੋਂ ਲਾਲਾ ਜੀ ਦੀ ਸ਼ਾਨ ਦੇ ਸ਼ਾਇਆਂ ਸਿੱਧ ਹੋਵਾਂਗੇ ?

ਸਾਨੂੰ ਸਰਵੈਂਟਸ ਆਫ ਪੀਪਲ ਸੋਸਾਇਟੀ ਨੂੰ ਵੀ ਵਿਸਾਰਨਾਂ ਨਹੀਂ ਚਾਹੀਦਾ ਜਿਸ ਦੀ ਸਥਾਪਨਾ ਉਨ੍ਹਾਂ ਨੇ ਆਪਣੀਆਂ ਗਤੀਵਿਧੀਆਂ ਨੂੰ ਅੱਗੇ ਵਧਾਉਣ ਲਈ ਕੀਤੀ ਸੀ, ਗਤੀਵਿਧੀਆਂ ਜਿਨ੍ਹਾਂ ਦਾ ਇਕੋ ਇਕ ਮਨੋਰਥ ਦੇਸ਼ ਦੀ ਤਰੱਕੀ ਸੀ। ਇਸ ਸੋਸਾਇਟੀ ਦੇ ਸਿਲਸਿਲੇ ਵਿਚ ਉਨ੍ਹਾਂ ਦੀ ਅਕਾਂਖਿਆ ਬਹੁਤ ਉੱਚੀ ਸੀ। ਉਹ ਚਾਹੁੰਦੇ ਸਨ ਹਿੰਦੁਸਤਾਨ ਭਰ ਤੋਂ ਨੌਜਵਾਨ ਵੱਡੀ ਗਿਣਤੀ ਵਿਚ ਸਾਂਝੇ ਕਾਜ਼ ਵਿਚ ਸ਼ਾਮਲ ਹੋਣ ਅਤੇ ਪੂਰੇ ਇਰਾਦੇ ਨਾਲ ਘਾਲਣਾ ਘਾਲਣ। ਇਹ ਸੋਸਾਇਟੀ ਨੰਨ੍ਹੇ ਬੱਚੇ ਵਾਂਗ ਛੋਟੀ ਉਮਰ ਦੀ ਹੀ ਹੈ। ਆਪਣੇ ਇਸ ਮਹਾਨ ਕੰਮ ਦੇ ਪਕੇਜ ਲਈ ਉਨ੍ਹਾਂ ਨੂੰ ਵਕਤ ਹੀ ਨਹੀਂ ਮਿਲਿਆ। ਇਨ ਤਾਂ ਇਕ ਰਾਸ਼ਟਰੀ ਟਰੱਸਟ ਹੈ, ਜਿਸ ਨੂੰ ਰਾਸ਼ਟਰ ਵਲੋਂ ਸੰਭਾਲ ਤੇ ਧਿਆਨ ਦੀ ਲੋੜ ਹੈ।

**ਯੰਗ ਇੰਡੀਆ, 22-11-1928**

**II**

......ਮੈਨੂੰ ਉਨ੍ਹਾਂ ਦੇ ਜੀਵਨ ਦੇ ਅੰਤਿਮ ਦਿਨਾਂ ਤਕ ਉਨ੍ਹਾਂ ਦਾ ਭਰੋਸਾ ਪ੍ਰਾਪਤ ਰਹਿਣ ਦਾ ਸੁਭਾਗ ਪ੍ਰਾਪਤ ਰਿਹਾ। ਜਿਵੇਂ ਕਿ ਤੁਸੀਂ ਜਾਣਦੇ ਹੀ ਹੋ, ਉਹ ਸੰਨ 1920 ਵਿਚ ਨੈਸ਼ਨਲ ਕਾਂਗਰਸ ਦੇ ਵਿਸ਼ੇਸ਼ ਤੇ ਇਤਿਹਾਸਕ ਸਮਾਗਮ ਦੇ ਪ੍ਰਧਾਨ ਸਨ। ਪਰ ਅੱਜ ਮੇਰੇ ਲਈ ਤੇ ਤੁਹਾਡੇ ਲਈ ਲਾਲਾ ਜੀ ਦਾ ਜਿਹੜਾ ਇਕ ਪ੍ਰਮੁੱਖ ਗੁਣ ਖਾਸ ਅਪੀਲ ਰੱਖਦਾ ਹੈ, ਉਹ ਛੂਤਛਾਤ ਵਿਰੁੱਧ ਉਨ੍ਹਾਂ ਦੀ ਲੜਾਈ ਹੈ। ਇਹ ਨਿਸ਼ਚੇ ਨਾਲ ਆਖਿਆ ਜਾ ਸਕਦਾ ਹੈ ਕਿ ਅਖੌਤੀ ਅਛੂਤਾਂ, ਹਰੀਜਨਾਂ ਵੱਲ ਆਪਣੇ ਫਰਜ਼ ਦੀ ਪਛਾਣ ਸੰਬੰਧੀ ਹਿੰਦੂ ਇੰਡੀਆ ਦੇ ਜਾਗਣ ਤੋਂ ਪਹਿਲਾਂ ਹੀ ਲਾਲਾ ਲਾਜਪਤ ਰਾਏ ਨੇ ਸਾਫ ਸਾਫ ਐਲਾਨ ਕਰ ਦਿੱਤਾ ਸੀ ਕਿ ਛੂਤਛਾਤ ਉਸ ਰੂਪ ਵਿਚ ਇਕ ਬੁਰਾਈ ਹੈ ਅਤੇ ਹਿੰਦੂਮਤ ਉਤੇ ਸਭ ਤੋਂ ਵੱਡਾ ਧੱਬਾ ਹੈ। ਜੇ ਲਾਲਾ ਜੀ ਨੇ ਆਪਣੇ ਜੀਵਨ ਕਾਲ

ਵਿਚ ਹੋਰ ਕੋਈ ਕੰਮ ਨਾ ਵੀ ਕੀਤਾ ਹੁੰਦਾ ਤਦ ਵੀ ਅਸਾਂ ਹਿੰਦੂਆਂ ਨੇ ਛੂਤਛਾਤ ਵਿਰੁੱਧ ਐਲਾਨੀ ਗਈ ਜੰਗ ਲਈ ਲਾਲਾ ਜੀ ਦੀ ਪਵਿੱਤਰ ਯਾਦ ਨੂੰ ਸਨਮਾਨਣਾ ਸੀ। ਪਰ ਉਨ੍ਹਾਂ ਦੀਆਂ ਕੁੱਲ ਹਿੰਦ ਸੇਵਾਵਾਂ ਤੋਂ ਭਲਾ ਕੌਣ ਇਨਕਾਰ ਕਰ ਸਕਦਾ ਹੈ? ਪੰਜਾਬੀਆਂ ਨੇ ਲਾਲਾ ਲਾਜਪਤ ਰਾਏ ਨੂੰ ਐਵੇਂ ਹੀ ਤਾਂ "ਸ਼ੇਰੇ ਪੰਜਾਬ" ਦਾ ਵਿਸ਼ੇਸ਼ ਨਾਂ ਨਹੀਂ ਸੀ ਦੇ ਦਿੱਤਾ।

**ਹਰੀਜਨ, 5-1-1934**

III

ਜਦੋਂ ਅਖੌਤੀ ਰਾਜਨੀਤੀ ਨੂੰ ਭੁਲਾ ਵਿਸਾਰ ਦਿੱਤਾ ਗਿਆ ਹੋਵੇਗਾ, ਜਦੋਂ ਇਸ ਦੀਆਂ ਬਹੁਤ ਸਾਰੀਆਂ ਆਰਜ਼ੀ ਗੱਲਾਂ ਨੂੰ ਵੀ ਜੋ ਜਨਤਾ ਦਾ ਧਿਆਨ ਖਿੱਚਦੀਆਂ ਹਨ, ਭੁਲਾ ਦਿੱਤਾ ਜਾਵੇਗਾ, ਹਰੀਜਨਾਂ ਲਈ ਲਾਲਾ ਜੀ ਦਾ ਮਹਾਨ ਪਿਆਰ ਅਤੇ ਇਸ ਪਿਆਰ 'ਚੋਂ ਉਪਜੀਆਂ ਉਨ੍ਹਾਂ ਦੀਆਂ ਏਡੀਆਂ ਹੀ ਸ਼ਾਨਦਾਰ ਸੇਵਾਵਾਂ ਨੂੰ, ਕਰੋੜਾਂ ਹਰੀਜਨਾਂ ਵਲੋਂ ਹੀ ਨਹੀਂ ਸਗੋਂ ਹੋਰ ਕਰੋੜ-ਹਾਂ ਸਵਰਨ ਹਿੰਦੂਆਂ ਵਲੋਂ ਵੀ ਯਾਦ ਕੀਤਾ ਜਾਂਦਾ ਰਹੇਗਾ। ਲਾਲਾ ਜੀ ਮਹਾਨ ਮਾਨਵਤਾਵਾਦੀ ਸਨ ਅਤੇ ਉਨ੍ਹਾਂ ਦੇ ਮਾਨਵਤਾਵਾਦ ਦੇ ਘੇਰੇ ਵਿਚ ਸਮੁੱਚੀ ਮਨੁੱਖਜਾਤੀ ਆਉਂਦੀ ਸੀ। ਲਾਲਾ ਜੀ ਆਪਣੀ ਬਰਸੀ ਉਤੇ ਸਾਡੇ ਜੀਵਨ ਵਿਚ ਪਹਿਲੀ ਨਾਲੋਂ ਵਧੇਰੇ ਸੱਚੀ ਤਰ੍ਹਾਂ ਜੀਣ ਥੀਣਗੇ। ਲਾਲਾ ਲਾਜਪਤ ਰਾਏ ਵਰਗੇ ਸੁਧਾਰਕਾਂ ਲਈ ਤਾਂ ਮੌਤ ਬੱਸ ਇਸ ਦੇਹੀ ਦਾ ਹੀ ਵਿਖੰਡਨ ਹੁੰਦਾ ਹੈ। ਇਸ ਦੇਹ ਦੇ ਨਾਲ ਉਨ੍ਹਾਂ ਦੇ ਕੰਮ ਤੇ ਵਿਚਾਰਾਂ ਦੀ ਮੌਤ ਨਹੀਂ ਹੋ ਜਾਂਦੀ। ਇਨ੍ਹਾਂ ਦੀ ਸ਼ਕਤੀ ਸਮੇਂ ਦੇ ਨਾਲ ਨਾਲ ਵੱਧਦੀ ਜਾਂਦੀ ਹੈ। ਸਮੇਂ ਦੇ ਨਾਲ ਨਾਲ ਇਹ ਕਮਜ਼ੋਰ ਹੱਡ-ਮਾਸ ਦੇ ਪਿੰਜਰੇ ਤੋਂ ਬਾਹਰ ਰੂਪਮਾਨ ਹੁੰਦੀ ਹੋਣ ਕਰਕੇ ਸਾਨੂੰ ਵਧੇਰੇ ਅਨੁਭਵ ਹੁੰਦੀ ਹੈ। ਮਨੁੱਖ ਵਿਚ ਜੋ ਅਸਥਿਰ ਹੈ ਉਹ ਉਸ ਦੇ ਨਾਲ ਹੀ ਮਰ ਜਾਂਦਾ ਹੈ। ਉਸ ਦਾ ਇਹ ਭਾਗ ਹੱਡੀਆਂ ਤੇ ਫੁੱਲਾਂ ਉਤੇ ਜਿੱਤ ਪ੍ਰਾਪਤ ਕਰਦਾ ਹੈ ਅਤੇ ਇਨ੍ਹਾਂ ਦੇ ਦੂਰ ਹੋ ਜਾਣ ਕਾਰਨ ਸਾਨੂੰ ਵਧੇਰੇ ਸਾਫ ਤਰ੍ਹਾਂ ਦਿਸਣ ਲੱਗਦਾ ਹੈ। ਆਓ ਏਸ ਰੌਸ਼ਨੀ ਵਿਚ ਲਾਲਾ ਜੀ ਦੀ ਯਾਦ ਮਨਾਈਏ ਅਤੇ ਹਰੀਜਨ-ਹਿੰਦੂ ਸਵਰਨ ਹਿੰਦੂ ਛੂਤ-ਛਾਤ ਦੀ ਬੁਰਾਈ ਤੋਂ ਸਮਾਜ ਨੂੰ ਪਾਕ ਪਵਿੱਤਰ ਕਰਨ ਲਈ, ਲਾਲਾ ਜੀ ਦੀ ਯਾਦ ਵਿਚ ਤਾਜ਼ਾ ਹੰਭਲਾ ਮਾਰਨ—ਹਰੀਜਨ ਆਪਣੇ ਆਪ ਨੂੰ ਉਨ੍ਹਾਂ ਨੁਕਸਾਂ ਤੋਂ ਮੁਕਤ ਕਰਕੇ ਜੋ ਉਨ੍ਹਾਂ ਉਤੇ ਜਾਬਰ ਦੀ ਉਪਜ ਹਨ, ਅਤੇ ਸਵਰਨ ਹਿੰਦੂ ਉੱਤਮ ਹੋਣ ਦੀ ਭਾਵਨਾ ਦੇ ਪਾਪ ਨੂੰ ਛੱਡ ਕੇ, ਛੂਤਛਾਤ ਦੇ ਮੁਕੰਮਲ ਖਾਤਮੇ ਵਿਚ ਵਿਸ਼ਵਾਸ ਦੇ ਇਹੋ ਅਰਥ ਹਨ।

**ਹਰੀਜਨ, 16-11-1934**

# 55. ਮਜ਼ਹਰ-ਉਲ-ਹੱਕ

ਮਜ਼ਹਰ-ਉਲ-ਹੱਕ ਇਕ ਮਹਾਨ ਦੇਸ਼-ਭਗਤ, ਨੇਕ ਮੁਸਲਮਾਨ ਤੇ ਫ਼ਲਸਫ਼ੀ ਸਨ । ਐਸ਼ੋ-ਆਰਾਮ ਦੇ ਦਿਲਦਾਦਾ, ਪਰ ਨਾਮਿਲਵਰਤਨ ਦੇ ਆਗਮਨ ਤੇ ਉਨ੍ਹਾਂ ਨੇ ਸੁਖ-ਆਰਾਮ ਦੇ ਇਸ ਜੀਵਨ ਨੂੰ ਇੰਜ ਵਗਾਹ ਮਾਰਿਆ ਜਿਵੇਂ ਅਸੀਂ ਖਰੀਂਡ ਬਣਨ ਤੇ ਵਾਧੂ ਚਮੜੀ ਨੂੰ ਲਾਹ ਪਰ੍ਹਾਂ ਸੁੱਟਦੇ ਹਾਂ । ਉਹ ਜਿਵੇਂ ਪਹਿਲਾਂ ਠਾਠ-ਬਾਠ ਦੇ ਜੀਵਨ ਦੇ ਦਿਲਦਾਦਾ ਸਨ, ਉਵੇਂ ਹੀ ਹੁਣ ਸਾਦ ਮੁਰਾਦਾ ਜੀਵਨ ਦੇ ਦਿਲਦਾਦਾ ਬਣ ਗਏ । ਸਾਡੇ ਮਤਭੇਦਾਂ ਤੋਂ ਤੰਗ ਪੈ ਕੇ ਉਨ੍ਹਾਂ ਨੇ ਤਨਹਾਈ ਅਖਤਿਆਰ ਕਰ ਲਈ ਅਤੇ ਵਿੱਤ ਅਨੁਸਾਰ ਅਦਿੱਖ ਸੇਵਾਵਾਂ ਕਰਦੇ ਰਹੇ ਅਤੇ ਰੱਬ ਨੂੰ ਧਿਆਉਂਦੇ, ਦੁਆ ਕਰਦੇ ਰਹੇ । ਉਹ ਕਰਮ ਤੇ ਕਥਨ ਦੋਹਾਂ ਵਿਚ ਨਿਰਭੈ ਸਨ । ਪਟਨੇ ਲਾਗੇ ਸਦਾਕਤ ਆਸ਼ਰਮ ਉਨ੍ਹਾਂ ਦੀ ਸਿਰਜਣਾਤਮਕ ਮਿਹਨਤ ਦਾ ਹੀ ਫਲ ਹੈ । ਉਹ ਭਾਵੇਂ ਇਥੇ ਬਹੁਤ ਚਿਰ ਨਹੀਂ ਟਿਕੇ, ਜਿਵੇਂ ਕਿ ਉਨ੍ਹਾਂ ਦਾ ਇਰਾਦਾ ਸੀ, ਆਸ਼ਰਮ ਬਾਰੇ ਉਨ੍ਹਾਂ ਦੇ ਸੰਕਲਪ ਸਦਕਾ ਬਿਹਾਰ ਵਿਦਿਆਪੀਠ ਲਈ ਪੱਕਾ ਟਿਕਾਣਾ ਮਿਲਣਾ ਸੰਭਵ ਹੋ ਸਕਿਆ । ਇਹ ਆਸ਼ਰਮ ਦੋਹਾਂ ਕਮਿਊਨਿਟੀਆਂ ਨੂੰ ਇਕ ਦੂਜੇ ਨਾਲ ਜੋੜਨ ਲਈ ਸੀਮੇਂਟ ਦਾ ਕੰਮ ਦੇ ਸਕਦਾ ਹੈ । ਇਸ ਤਰ੍ਹਾਂ ਦੇ ਬੰਦੇ ਦਾ ਵਿਗੋਚਾ ਸਦਾ ਹੀ ਰਹੇਗਾ, ਦੇਸ਼ ਦੇ ਇਤਿਹਾਸ ਦੇ ਇਸ ਪੜਾਓ ਉਤੇ ਤਾਂ ਉਨ੍ਹਾਂ ਦਾ ਵਿਛੋੜਾ ਬਹੁਤ ਮਹਿਸੂਸ ਕੀਤਾ ਜਾਵੇਗਾ ।

**ਯੰਗ ਇੰਡੀਆ, 9-1-1930**

# 56. ਪੰਡਤ ਮੋਤੀਲਾਲ ਨਹਿਰੂ

ਪੰਡਤ ਮੋਤੀਲਾਲ ਦੀ ਮੌਤ ਦੇ ਮੇਰੇ ਲਈ ਅਰਥ ਬਹਾਦਰ ਵਿਧਵਾ ਲਈ ਅਰਥਾਂ ਨਾਲੋਂ ਵੀ ਵਧੇਰੇ ਹਨ, ਜਿਸ ਦੇ ਦੁੱਖ ਨੂੰ ਵੰਡਾਉਣ ਦਾ ਸੁਭਾਗ ਮੈਨੂੰ ਇਨ੍ਹਾਂ ਦਿਨਾਂ ਵਿਚ ਪ੍ਰਾਪਤ ਰਿਹਾ ਹੈ । ਇਸ ਸੱਟ ਨੂੰ ਮੈਂ ਰੱਬ ਦੀ ਮਹਾਨਤਾ ਤੇ ਉਦਾਰਤਾ ਵਿਚ ਆਪਣੇ ਵਿਸ਼ਵਾਸ ਦੀ ਇਕ ਹੋਰ ਅਜ਼ਮਾਇਸ਼ ਵਜੋਂ ਲੈਂਦਾ ਹਾਂ । ਪੰਡਤ ਜੀ ਸੱਚੇ ਯੋਧੇ ਦੀ ਮੌਤ ਮਰੇ ਹਨ । ਇਹ ਇਸ ਲਈ ਉਨ੍ਹਾਂ ਲਈ ਚੰਗਾ ਹੈ । ਉਹ ਮਰਨ

ਉਪਰੰਤ ਵਧੇਰੇ ਭਰਪੂਰਤਾ ਤੇ ਵਧੇਰੇ ਸਚਿਆਰਗੀ ਨਾਲ ਜਿਉਂਦੇ ਹਨ । ਮੇਰੀ ਰੱਬ ਅੱਗੇ ਪ੍ਰਾਰਥਨਾ ਹੈ ਕਿ ਉਹ ਮੈਨੂੰ ਉਸ ਕਾਜ਼ ਨੂੰ ਸੇਵਣ ਲਈ ਵਧੇਰੇ ਆਪਾ-ਵਾਰੂ ਸ਼ਕਤੀ ਬਖਸ਼ੇ; ਕੇਵਲ ਇਸ ਕਾਜ਼ ਨੂੰ ਅਰਪਣ ਸਦਕਾ ਹੀ ਬਲੀਦਾਨ ਤੇ ਦੁੱਖ ਝਾਗਣ ਰਾਹੀਂ ਇਨ੍ਹੀਂ ਦਿਨੀਂ ਜੀਣਾ-ਥੀਣਾ ਯੋਗ ਹੈ......

**ਯੰਗ ਇੰਡੀਆ, 19-2-1933**

X X X

ਇਹ ਕਹਿਣ ਵਿਚ ਕੋਈ ਅੱਤਕਥਨੀ ਨਹੀਂ ਕਿ ਸਾਡੇ ਵਿਚਕਾਰ ਸਕੇ ਭਰਾਵਾਂ ਵਾਲੇ ਹੀ ਗੂੜ੍ਹੇ ਸੰਬੰਧ ਕਾਇਮ ਸਨ । ਉਨ੍ਹਾਂ ਦੀ ਜੋਸ਼ੀਲੀ ਦੇਸ਼ ਭਗਤੀ, ਉਨ੍ਹਾਂ ਦਾ ਮਹਾਨ ਬਲੀਦਾਨ ਅਤੇ ਆਪਣੇ ਬੱਚਿਆਂ ਲਈ ਉਨ੍ਹਾਂ ਦਾ ਲਾਸਾਨੀ ਪਿਆਰ, ਤੇ ਇਹ ਬੱਚੇ ਵੀ ਉਨ੍ਹਾਂ ਨੇ ਮਾਤਭੂਮੀ ਦੀ ਸੇਵਾ ਲਈ ਅਰਪ ਦਿੱਤੇ, ਤੁਹਾਨੂੰ ਵੀ ਉਵੇਂ ਹੀ ਸਪੱਸ਼ਟ ਹੋਣਗੇ ਜਿੰਨੇ ਮੈਨੂੰ । ਉਨ੍ਹਾਂ ਦੇ ਜਾਣਨ ਦੇ ਛਿਣ ਤੋਂ ਲੈ ਕੇ ਉਨ੍ਹਾਂ ਦੇ ਪੂਰੇ ਹੋਣ ਦੇ ਛਿਣ ਤਕ, ਮੈਨੂੰ ਉਨ੍ਹਾਂ ਨਾਲ ਨੇੜਵੀਂ ਛੋਹ ਵਿਚ ਰਹਿਣ ਦਾ ਸੁਭਾਗ ਪ੍ਰਾਪਤ ਹੋਇਆ; ਤੇ ਮੈਂ ਵੇਖ ਸਕਿਆ ਕਿ ਉਨ੍ਹਾਂ ਦੇ ਜੀਵਨ ਦੇ ਹਰ ਛਿਣ ਨੇ ਉਨ੍ਹਾਂ ਦੇ ਧਿਆਨ ਨੂੰ ਰਾਸ਼ਟਰ ਨੇ ਹੀ ਮੱਲੀ ਰੱਖਿਆ ਜਿਸ ਦੀ ਸੇਵਾ ਉਨ੍ਹਾਂ ਨੇ ਇਕ-ਚਿਤ ਹੋ ਕੇ ਕੀਤੀ । ਉਨ੍ਹਾਂ ਲਈ ਸਵਰਾਜ ਕੋਈ ਦੂਰ ਦੁਰਾਡੇ ਦਾ ਸੁਪਨਾ ਨਹੀਂ ਸੀ; ਇਹ ਤਾਂ ਉਨ੍ਹਾਂ ਦਾ ਜੀਵਨ-ਦਾਤੀ ਸਾਹ ਸੀ । ਅਜ਼ਾਦੀ ਲਈ ਉਨ੍ਹਾਂ ਦੀ ਲੋਚਾ ਦਿਨੋਂ ਦਿਨ ਤੀਬਰ ਹੁੰਦੀ ਗਈ ।......ਜੇ ਤੁਸੀਂ ਉਨ੍ਹਾਂ ਗੁਣਾਂ ਨੂੰ ਗ੍ਰਹਿਣ ਕਰਨ ਦੇ ਚਾਹਵਾਨ ਨਹੀਂ ਜਿਨ੍ਹਾਂ ਨੇ ਉਨ੍ਹਾਂ ਨੂੰ ਮਹਾਨ ਬਣਾਇਆ ਤਦ ਉਸ ਦੇਸ਼ ਭਗਤ ਲਈ ਜਿਸ ਨੂੰ ਤੁਸੀਂ ਸਲਾਹੁੰਦੇ ਹੋ, ਕੋਈ ਜ਼ਬਾਨੀ-ਕਲਾਮੀ ਸ਼ਰਧਾਂਜਲੀ ਤੁਹਾਡੇ ਲਈ ਨਿਰਲਾਭ ਹੋਵੇਗੀ ।......ਇਹ ਵੀ ਯਾਦ ਰਹੇ ਕਿ ਉਹ ਉੱਤਮ ਤੇ ਅਧਮ ਦੇ ਸਭਨਾਂ ਫ਼ਰਕਾਂ ਤੋਂ ਉਪਰ ਸਨ । ਉਨ੍ਹਾਂ ਨੇ ਆਪਣੇ ਲੰਮੇ ਤੇ ਵੰਨ ਸੁਵੰਨੇ ਜੀਵਨ ਵਿਚ ਛੂਤਛਾਤ ਨੂੰ ਕਦੇ ਵੀ ਕੋਈ ਸਥਾਨ ਨਹੀਂ ਦਿੱਤਾ । ਉਹ ਤਾਂ ਇਕ ਸ਼ਹਿਜ਼ਾਦੇ ਦਾ ਦਿਲ ਰੱਖਦੇ ਸਨ । ਉਹ ਜਾਣਦੇ ਸਨ ਕਿ ਕਮਾਈ ਕਿਵੇਂ ਕਰਨੀ ਹੈ ਅਤੇ ਧਨ ਕਿਵੇਂ ਦੇਣਾ ਹੈ ।

**ਹਰੀਜਨ, 22-12-1933**

## 57. ਮੌਲਾਨਾ ਮੁਹੰਮਦ ਅਲੀ

ਯਰਵਦਾ ਤੋਂ ਮੌਲਾਨਾ ਸ਼ੌਕਤ ਅਲੀ ਨੂੰ ਬਹਿਰੀ ਤਾਰ ਦੁਆਰਾ ਸੂਚਨਾ ਭੇਜ ਕੇ ਮੈਂ ਮੌਲਾਨਾ ਮੁਹੰਮਦ ਅਲੀ ਦੀ ਯਾਦ ਨੂੰ ਆਪਣੀ ਸ਼ਰਧਾਂਜਲੀ ਭੇਟ ਕਰਨ ਲਈ ਸੁਭਾਗਾ ਹਾਂ। ਪਰ ਖੁਲ੍ਹੇਆਮ ਇਹ ਐਲਾਨ ਕਰਨ ਤੋਂ ਬਿਨਾਂ 'ਯੰਗ ਇੰਡੀਆ' ਦੀ ਸੰਪਾਦਨਾ ਦਾ ਕੰਮ ਮੁੜ ਹੱਥ ਨਹੀਂ ਲੈ ਸਕਦਾ ਕਿਉਂਜੁ ਉਨ੍ਹਾਂ ਦੇ ਰੂਪ ਵਿਚ ਮੈਂ ਇਕ ਅਜਿਹੇ ਬੰਦੇ ਨੂੰ ਗੁਆ ਬੈਠਾ ਹਾਂ ਜੀਹਨੂੰ ਭਰਾ ਤੇ ਮਿੱਤਰ ਆਖ ਕੇ ਮੈਨੂੰ ਖੁਸ਼ੀ ਮਿਲਦੀ ਸੀ, ਅਤੇ ਰਾਸ਼ਟਰ ਇਕ ਨਿਰਭੈ ਦੇਸ਼ ਭਗਤ ਤੋਂ ਮਹਿਰੂਮ ਹੋ ਗਿਆ ਹੈ। ਸਾਡੇ ਵਿਚਕਾਰ ਮਤਭੇਦ ਸਨ, ਪਰ ਪਿਆਰ ਜਿਹੜਾ ਮਤਭੇਦਾਂ ਦਾ ਦਬਾਉ ਨਹੀਂ ਸਹਿ ਸਕਦਾ, ਉਹ ਤਾਂ "ਛੈਣਿਆਂ ਦੀ ਆਵਾਜ਼" ਵਰਗਾ ਹੁੰਦਾ ਹੈ।

**ਯੰਗ ਇੰਡੀਆ**, **19-2-1931**

## 58. ਗਨੇਸ਼ ਸ਼ੰਕਰ ਵਿਦਿਆਰਥੀ

ਗਨੇਸ਼ ਸ਼ੰਕਰ ਵਿਦਿਆਰਥੀ ਦੀ ਮੌਤ ਉਤੇ ਅਸੀਂ ਸੱਭੇ ਰਸ਼ਕ ਕਰ ਸਕਦੇ ਹਾਂ। ਉਸ ਦਾ ਲਹੂ ਇਕ ਅਜਿਹਾ ਸੀਮਿੰਟ ਹੈ ਜਿਹੜਾ ਆਖਰਕਾਰ ਦੋਹਾਂ ਕਮਿਊਨਿਟੀਆਂ ਨੂੰ ਜੋੜ ਦੇਵੇਗਾ। ਕੋਈ ਪੈਕਟ ਸਾਡੇ ਦਿਲਾਂ ਨੂੰ ਜੋੜ ਨਹੀਂ ਸਕਦਾ। ਪਰ ਗਨੇਸ਼ ਸ਼ੰਕਰ ਵਿਦਿਆਰਥੀ ਨੇ ਜਿਸ ਸੂਰਬੀਰਤਾ ਦਾ ਵਿਖਾਲਾ ਕੀਤਾ ਹੈ, ਉਹ ਜ਼ਰੂਰ ਹੀ ਅੰਤ ਵਿਚ ਪੱਥਰ ਤੋਂ ਪੱਥਰ ਦਿਲਾਂ ਨੂੰ ਪਿਘਲਾ ਕੇ ਇਕ ਕਰ ਦੇਵੇਗੀ। ਪਰ ਜ਼ਹਿਰ ਏਡਾ ਡੂੰਘਾ ਰਸ ਚੁੱਕਿਆ ਹੋਇਆ ਹੈ ਕਿ ਗਨੇਸ਼ ਸ਼ੰਕਰ ਵਿਦਿਆਰਥੀ ਵਰਗੇ ਮਹਾਨ ਮਨੁੱਖ ਦਾ ਲਹੂ ਵੀ ਅੱਜ ਸ਼ਾਇਦ ਸਾਨੂੰ ਇਸ ਤੋਂ ਪਾਕ ਪਵਿੱਤਰ ਕਰਨ ਲਈ ਕਾਫ਼ੀ ਨਾ ਹੋਵੇ। ਸ਼ਾਲਾ, ਉਸ ਵਲੋਂ ਪਾਏ ਗਏ ਪੂਰਨਿਆਂ ਉਤੇ ਚੱਲਦਿਆਂ ਜੇ ਭਵਿੱਖ ਵਿਚ ਮੁੜ ਅਜਿਹੀ ਘੜੀ ਆਵੇ, ਅਸੀਂ ਸੱਭੇ ਉਹਦੀ ਰੀਸ ਕਰੀਏ। ਮੈਂ ਦੁੱਖੀ ਵਿਧਵਾ ਤੇ ਉਸ ਦੇ ਬੱਚਿਆਂ ਨੂੰ ਸੋਗ ਨਹੀਂ ਸਗੋਂ ਵਧਾਈ ਭੇਜਦਾ ਹਾਂ, ਜਿਹੜੇ ਗਨੇਸ਼ ਸ਼ੰਕਰ ਵਿਦਿਆਰਥੀ ਦੇ ਸੁਪਾਤਰ ਹਨ। ਉਹ ਮਰਿਆ ਨਹੀਂ। ਅਸੀਂ ਜਦੋਂ ਉਹਨੂੰ ਦੇਹ ਰੂਪ ਵਿਚ ਵੇਖਿਆ ਸੀ ਤੇ ਜਾਣਿਆ ਨਹੀਂ ਸੀ ਉਹ ਉਦੋਂ ਨਾਲੋਂ ਅੱਜ ਵਧੇਰੇ ਸੱਚੀ ਤਰ੍ਹਾਂ ਜੀਅ-ਥੀ ਰਿਹਾ ਹੈ।

**ਯੰਗ ਇੰਡੀਆ**, **9-4-1931**

# 59. ਡਾ. ਅਨਸਾਰੀ

......ਉਹ (ਡਾ. ਅਨਸਾਰੀ) ਹਕੀਮ ਸਾਹਿਬ ਅਜਮਲ ਖਾਨ ਨਾਲ ਮਿਲ ਕੇ ਹਿੰਦੂ ਮੁਸਲਿਮ ਏਕਤਾ ਦੇ ਚਿੰਨ੍ਹ ਸਨ। ਡਾ. ਅਨਸਾਰੀ ਦਾ ਵਿਸ਼ਵਾਸ ਤਾਂ ਅੱਤ ਕਰੜੀ ਅਜ਼ਮਾਇਸ਼ ਦੇ ਵਕਤ ਵੀ ਕਦੇ ਨਹੀਂ ਸੀ ਡੋਲਿਆ। ਉਹ ਪੱਕੇ ਮੁਸਲਮਾਨ ਸਨ ਅਤੇ ਹਜ਼ਰਤ ਮੁਹੰਮਦ ਦੇ ਸਹਾਇਕਾਂ ਦੀ ਜੱਦ 'ਚੋਂ ਹੋਣ ਦਾ ਮਾਣ ਵੀ ਉਨ੍ਹਾਂ ਨੂੰ ਸੀ, ਆਪਣੀ ਕੱਟੜਤਾ ਅਤੇ ਇਸਲਾਮ ਬਾਰੇ ਆਪਣੇ ਗੂੜ੍ਹੇ ਗਿਆਨ ਸਦਕਾ ਡਾ. ਅਨਸਾਰੀ ਹਿੰਦੂ ਮੁਸਲਿਮ ਏਕਤਾ ਵਿਚ ਵਿਸ਼ਵਾਸ ਕਰਨ ਲੱਗੇ। ਇਹ ਕਹਿਣ ਵਿਚ ਕੋਈ ਅੱਤਕਥਨੀ ਨਹੀਂ ਕਿ ਉਨ੍ਹਾਂ ਦੇ ਜਿੰਨੇ ਮੁਸਲਮਾਨ ਦੋਸਤ ਸਨ ਉਨੇ ਹੀ ਹਿੰਦੂ ਦੋਸਤ ਸਨ। ਉਹ ਹਿੰਦੁਸਤਾਨ ਦੇ ਇਕ ਸਯੋਗਤਮ ਚਿਕਿਤਸਕ ਸਨ। ਉਹ ਸਭਨਾਂ ਨਸਲਾਂ ਦੇ ਗ਼ਰੀਬਾਂ ਨੂੰ ਬਿਨਾਂ ਕਿਸੇ ਰੋਕ ਟੋਕ ਦੇ ਸਲਾਹ ਮਸ਼ਵਰਾ ਦਿੰਦੇ ਸਨ ਅਤੇ ਉਹ ਰਾਜਿਆਂ ਮਹਾਰਾਜਿਆਂ ਅਤੇ ਅਮੀਰ ਲੋਕਾਂ ਤੋਂ ਜੋ ਕਮਾਉਂਦੇ ਸਨ, ਉਹਨੂੰ ਖੁੱਲ੍ਹੇ ਹੱਥੀਂ ਲੋੜਵੰਦ ਮਿੱਤਰਾਂ ਲਈ ਖਰਚਦੇ ਸਨ। ਕੋਈ ਮੰਗਤਾ ਆਉਂਦਾ ਤਾਂ ਜੋ ਕੁਝ ਵੀ ਬੋਝੇ ਵਿਚ ਹੁੰਦਾ ਕੱਢ ਕੇ ਉਹਨੂੰ ਦੇ ਦਿੰਦੇ, ਅਤੇ ਜੋ ਦਿੰਦੇ ਉਹਨੂੰ ਕਦੇ ਵੀ ਨਾ ਗਿਣਦੇ। ਉਹ ਤਾਂ ਸੈਂਕੜੇ ਮਰਦਾਂ ਤੇ ਇਸਤਰੀਆਂ ਲਈ ਤਾਕਤ ਦਾ ਸੋਮਾ ਸਨ ਜਿਹੜੇ ਉਨ੍ਹਾਂ ਵਿਚ ਵਿਸ਼ਵਾਸ ਰੱਖਦੇ ਸਨ। ਇਸ ਬਾਰੇ ਮੈਨੂੰ ਕੋਈ ਸੰਦੇਹ ਨਹੀਂ ਕਿ ਅਨੇਕਾਂ ਨੂੰ ਉਨ੍ਹਾਂ ਦੇ ਟੁਰ ਜਾਣ ਨਾਲ ਨਿਜੀ ਨੁਕਸਾਨ ਪੁੱਜਾ ਹੈ, ਜਿਹੜੇ ਰੋ ਰਹੇ ਹਨ। ਉਨ੍ਹਾਂ ਦੀ ਪਤਨੀ ਪਿੱਛੇ ਰਹਿ ਗਈ ਹੈ। ਜਿਹੜੀ ਭਾਵੇਂ ਨਿਰਯੋਗ ਹੈ ਪਰ ਦਾਰਸ਼ਨਿਕ। ਉਹ ਏਡੀ ਬਹਾਦਰ ਹੈ ਤੇ ਰੱਬ ਵਿਚ ਉਹਦਾ ਵਿਸ਼ਵਾਸ ਏਡਾ ਡੂੰਘਾ ਹੈ ਕਿ ਉਹ ਆਪਣੇ ਨੁਕਸਾਨ ਉੱਤੇ ਅੱਥਰੂ ਵਹਾਉਣ ਵਾਲੀ ਨਹੀਂ। ਪਰ ਮੇਰੇ ਮਨ ਦੀਆਂ ਅੱਖਾਂ ਸਾਹਮਣੇ ਜਿਹੜੇ ਅਨੇਕਾਂ ਹਨ ਉਹ ਤਾਂ ਫ਼ਲਸਫ਼ੀ ਨਹੀਂ। ਰੱਬ ਵਿਚ ਉਨ੍ਹਾਂ ਦਾ ਭਰੋਸਾ ਭਾਫ ਸਮਾਨ ਹੈ, ਡਾ. ਅਨਸਾਰੀ ਵਿਚ ਉਨ੍ਹਾਂ ਦਾ ਭਰੋਸਾ ਜਿਉਂਦਾ-ਜਾਗਦਾ ਸੀ। ਰੱਬ ਵਿਚ ਉਨ੍ਹਾਂ ਦਾ ਭਰੋਸਾ ਕਮਜ਼ੋਰ ਹੈ ਜਿਸ ਵਿਚ ਉਨ੍ਹਾਂ ਦਾ ਕੋਈ ਕਸੂਰ ਨਹੀਂ, ਜਿਵੇਂ ਕਿ ਸਾਡੇ ਵਿਚੋਂ ਬਹੁਤਿਆਂ ਦਾ ਕਮਜ਼ੋਰ ਹੈ। ਜਦੋਂ ਉਨ੍ਹਾਂ ਨੇ ਸੋਚਿਆ ਕਿ ਰੱਬ ਉਨ੍ਹਾਂ ਨੂੰ ਭੁਲਾ ਛੱਡਿਆ ਹੈ, ਡਾਕਟਰ ਸਾਹਿਬ ਦੀ ਮਿੱਤਰਤਾ ਦੇ ਉਨ੍ਹਾਂ ਸਾਹਮਣੇ ਕਈ ਸਬੂਤ ਸਨ। ਉਹ ਨਹੀਂ ਜਾਣਦੇ ਕਿ ਜਿਚਿਰ ਉਨ੍ਹਾਂ ਦੇ ਸਿਰਜਣਹਾਰ ਨੇ ਚਾਹਿਆ, ਮਹਾਨ ਡਾਕਟਰ ਉਚਿਰ ਹੀ ਉਨ੍ਹਾਂ ਦੀ ਮਦਦ ਕਰ ਸਕਿਆ। ਕੀ ਉਹ ਕੁਝ ਜੋ ਕੁਝ ਉਹ ਜਿਉਂਦਿਆਂ ਨਾ ਕਰ ਸਕੇ, ਉਨ੍ਹਾਂ ਦੀ ਮੌਤ ਦੁਆਰਾ ਉਸ ਦੀ ਪੂਰਤੀ ਹੋ ਸਕੇਗੀ!

**ਹਰੀਜਨ, 16-5-1936**

# 60. ਮੈਰੀ ਚੈੱਸਲੇ

ਅੰਗ੍ਰੇਜ਼ ਇਸਤਰੀ, ਮਿਸ ਮੈਰੀ ਚੈੱਸਲੇ, 1934 ਵਿਚ ਹਿੰਦੁਸਤਾਨ ਆਈ ਜਦੋਂ ਬੰਬਈ ਵਿਖੇ ਕਾਂਗਰਸ ਦਾ ਸਮਾਗਮ ਹੋ ਰਿਹਾ ਸੀ। ਉਹ ਜਹਾਜ਼ੋਂ ਉਤਰਦਿਆਂ ਹੀ ਮੈਨੂੰ ਮਿਲਣ ਲਈ ਮੇਰੀ ਕੁਟੀਆ ਵਿਚ ਆਈ ਤੇ ਮੈਨੂੰ ਦੱਸਿਆ ਕਿ ਉਹ ਮੀਰਾ ਬਹਿਨ ਨੂੰ ਜਾਣਦੀ ਹੈ ਅਤੇ ਉਹਦੇ ਨਾਲ ਹੀ ਆਉਣਾ ਲੋਚਦੀ ਸੀ ਪਰ ਕਿਸੇ ਨਾ ਕਿਸੇ ਕਾਰਨ ਉਸ ਤੋਂ ਹਫਤਾ ਕੁ ਪਹਿਲਾਂ ਹੀ ਚਲੀ ਆਈ ਸੀ ਉਸ ਦੀ ਇੱਛਾ ਇਸ ਦੇ ਪਿੰਡਾਂ ਰਾਹੀਂ ਹਿੰਦੁਸਤਾਨ ਦੀ ਸੇਵਾ ਕਰਨਾ ਸੀ। ਉਸਦੀਆਂ ਗੱਲਾਂ ਨੇ ਮੇਰੇ ਤੇ ਕੋਈ ਪ੍ਰਭਾਵ ਨਾ ਪਾਇਆ, ਤੇ ਮੈਂ ਸੋਚਿਆ ਉਹ ਹਿੰਦੁਸਤਾਨ ਵਿਚ ਕਈ ਮਹੀਨੇ ਠਹਿਰ ਨਹੀਂ ਸਕਣ ਲੱਗੀ। ਪਰ ਮੇਰਾ ਵਿਚਾਰ ਗ਼ਲਤ ਸੀ। ਉਹਨੇ ਮਿਸ ਮੈਰੀ ਬਾਰ ਬਾਰੇ ਜਾਣ ਲਿਆ ਹੋਇਆ ਸੀ, ਜੀਹਨੇ ਪਹਿਲਾਂ ਹੀ ਬੇਤੂਲ (ਸੀ.ਪੀ.) ਤੋਂ ਕੁਝ ਮੀਲ ਦੂਰ, ਖੇੜੀ ਨਾਂ ਦੇ ਪਿੰਡ ਵਿਚ ਕੰਮ ਛੋਹ ਦਿੱਤਾ ਹੋਇਆ ਸੀ। ਮਿਸ ਚੈੱਸਲੇ ਮੈਰੀ ਬਾਰ ਨੂੰ ਜਾ ਮਿਲੀ। ਮੈਰੀ ਬਾਰ ਮੈਰੀ ਚੈੱਸਲੇ ਨੂੰ ਵਾਰਧਾ ਲੈ ਆਈ ਤੇ ਅਸੀਂ ਕੁਝ ਦਿਨ ਇਕੱਠੇ ਰਹੇ। ਮਿਸ ਚੈੱਸਲੇ ਦੀ ਦ੍ਰਿੜ੍ਹਤਾ ਵੇਖ ਕੇ ਮੈਨੂੰ ਹੈਰਾਨੀ ਹੋਈ। ਉਹ ਖੇੜੀ ਵਿਖੇ ਮੈਰੀ ਬਾਰ ਨਾਲ ਮਿਲ ਕੇ ਕੰਮ ਕਰਨ ਲੱਗੀ। ਹਿੰਦੁਸਤਾਨੀ ਲਿਬਾਸ ਪਹਿਨ ਲਿਆ ਤੇ ਆਪਣਾ ਨਾਂ ਬਦਲ ਕੇ ਤਾਰਾ ਬਹਿਨ ਰੱਖ ਲਿਆ ਅਤੇ ਖੇੜੀ ਵਿਖੇ ਇਸ ਤਰ੍ਹਾਂ ਮਿਹਨਤ ਮੁਸ਼ੱਕਤ ਕਰਨ ਲੱਗੀ ਕਿ ਵਿਚਾਰੀ ਮੈਰੀ ਬਾਰ ਡਰ ਗਈ। ਉਹ ਮਿੱਟੀ ਪੁੱਟਦੀ, ਟੋਕਰੀ ਭਰਦੀ ਤੇ ਸਿਰ ਉਤੇ ਚੁੱਕ ਕੇ ਲਿਜਾਂਦੀ। ਉਹਨੇ ਆਪਣੀ ਖੁਰਾਕ ਏਡੀ ਸਾਦਾ ਕਰ ਦਿੱਤੀ ਕਿ ਉਹਦੀ ਸਿਹਤ ਲਈ ਹੀ ਖ਼ਤਰਾ ਪੈਦਾ ਹੋ ਗਿਆ। ਉਹਨੂੰ ਕੈਨੇਡਾ ਤੋਂ ਆਪਣੀ ਚੰਗੀ ਆਮਦਨੀ ਇਥੇ ਮਿਲਦੀ ਸੀ ਜਿਸ ਵਿਚੋਂ ਉਹ ਆਪਣੇ ਲਈ ਦਸ ਰੁਪਏ ਦੀ ਤੁੱਛ ਜਿਹੀ ਰਕਮ ਰੱਖਦੀ ਤੇ ਬਾਕੀ ਦੀ ਏ.ਆਈ.ਵੀ.ਆਈ.ਏ. ਨੂੰ ਦੇ ਦਿੰਦੀ ਜਾਂ ਉਨ੍ਹਾਂ ਹਿੰਦੁਸਤਾਨੀਆਂ ਨੂੰ, ਜਿਨ੍ਹਾਂ ਦੇ ਸੰਪਰਕ ਵਿਚ ਉਹ ਆਉਂਦੀ ਤੇ ਜਿਹੜੇ ਉਹਨੂੰ ਚੰਗੇ ਪੇਂਡੂ ਕਾਮੇ ਬਣਨ ਵਾਲੇ ਦਿੱਸਦੇ ਤੇ ਜਿਨ੍ਹਾਂ ਨੂੰ ਥੋੜ੍ਹੀ ਮਾਇਕ ਸਹਾਇਤਾ ਦੀ ਲੋੜ ਹੁੰਦੀ। ਉਸ ਨਾਲ ਮੇਰਾ ਅੱਤ ਨੇੜਵਾਂ ਸੰਪਰਕ ਕਾਇਮ ਰਿਹਾ। ਉਸ ਦੀ ਉਦਾਰਤਾ ਅਥਾਹ ਸੀ। ਉਸ ਨੂੰ ਮਨੁੱਖੀ ਪ੍ਰਕਿਰਤੀ ਦੀ ਚੰਗਿਆਈ ਵਿਚ ਡੂੰਘਾ ਭਰੋਸਾ ਸੀ। ਉਹ ਬਹੁਤ ਹੀ ਜ਼ਿਆਦਾ ਖਿਮਾਂਸ਼ੀਲ ਸੀ। ਉਹ ਪੱਕੀ ਕ੍ਰਿਸਚੀਅਨ (ਈਸਾਈ) ਸੀ। ਉਹ ਕੁਐਕਰ ਪਰਿਵਾਰ ਦੀ ਜੀਅ ਸੀ। ਪਰ ਉਸ ਵਿਚ ਸੰਕੀਰਣਤਾ ਦਾ ਨਾਂ-ਨਿਸ਼ਾਨ ਤਕ ਨਹੀਂ ਸੀ। ਦੂਜਿਆਂ ਨੂੰ ਈਸਾਈ ਮਤ ਗ੍ਰਹਿਣ ਕਰਵਾਉਣ ਵਿਚ ਉਸ ਦਾ ਕੋਈ ਵਿਸ਼ਵਾਸ ਨਹੀਂ ਸੀ। ਉਹ ਲੰਡਨ

ਸਕੂਲ ਆਫ ਏਕਾਨਮਿਕਸ ਦੀ ਗ੍ਰੈਜੂਏਟ ਸੀ ਅਤੇ ਚੰਗੀ ਟੀਚਰ ਸੀ, ਤੇ ਆਪਣੇ ਇਕ ਸਾਥੀ ਨਾਲ ਮਿਲ ਕੇ ਕਈ ਵਰ੍ਹੇ ਇਕ ਸਕੂਲ ਚਲਾਉਂਦੀ ਰਹੀ ਸੀ। ਉਹਨੇ ਤੁਰੰਤ ਹੀ ਸਮਝ ਲਿਆ ਕਿ ਉਹਨੂੰ ਹਿੰਦੀ ਸਿਖਣੀ ਚਾਹੀਦੀ ਹੈ ਤੇ ਉਹ ਬਾਕਾਇਦਾ ਤੌਰ ਤੇ ਇਸ ਦਾ ਅਧਿਅਨ ਕਰਨ ਲੱਗੀ। ਗੱਲਾਂ ਬਾਤਾਂ ਵਾਲੀ ਹਿੰਦੀ ਜਾਣਨ ਲਈ ਉਹ ਕੁਝ ਮਹੀਨੇ ਵਾਰਧਾ ਮਹਿਲਾ ਆਸ਼ਰਮ ਵਿਚ ਰਹੀ ਅਤੇ ਇਥੋਂ ਦੇ ਮੈਂਬਰਾਂ ਨਾਲ ਮਿਲ ਕੇ ਗਰਮੀਆਂ ਵਿਚ ਬਦਰੀ ਕੇਦਾਰ ਜਾਣ ਦੀ ਯੋਜਨਾ ਬਣਾਈ। ਇਸ ਖ਼ਤਰੇ ਵਾਲੀ ਯੋਜਨਾ ਵਿਰੁੱਧ ਮੈਂ ਉਹਨੂੰ ਚੇਤਾਵਨੀ ਵੀ ਦਿੱਤੀ ਸੀ। ਪਰ ਉਹ ਇਕ ਵਾਰ ਆਪਣਾ ਮਨ ਬਣਾ ਲਵੇ ਤਾਂ ਫੇਰ ਇਸ ਤਰ੍ਹਾਂ ਦੇ ਖ਼ਤਰੇ ਸਹੇੜਨੋਂ ਉਹਨੂੰ ਰੋਕ ਸਕਣਾ ਮੁਸ਼ਕਿਲ ਸੀ ਤੇ ਉਹ ਇਕ ਦਿਨ ਆਪਣੇ ਮਿੱਤਰਾਂ ਨਾਲ ਇਸ ਖ਼ਤਰੇ-ਭਰੀ ਯਾਤਰਾ ਲਈ ਟੁਰ ਪਈ ਤੇ ਪੰਦਰਾਂ ਤਰੀਕ ਨੂੰ ਮੈਨੂੰ ਕੰਖਾਲ ਤੋਂ ਸੰਖੇਪ ਸੂਚਨਾ ਮਿਲੀ : "ਤਾਰਾ ਬਹਿਨ ਚਲਾਣਾ ਕਰ ਗਈ।" ਹਿੰਦੁਸਤਾਨ ਦੇ ਪਿੰਡਾਂ ਲਈ ਆਪਣੇ ਪਿਆਰ ਵਿਚ ਕੋਈ ਹੋਰ ਉਸ ਤੋਂ ਅੱਗੇ ਨਹੀਂ ਲੰਘ ਸਕਦਾ। ਹਿੰਦੁਸਤਾਨ ਦੀ ਆਜ਼ਾਦੀ ਲਈ ਉਹਦਾ ਮਨੋਵੇਗ ਸਾਡੇ ਵਿਚੋਂ ਵਧੀਆ ਤੋਂ ਵਧੀਆ ਟਾਕਰੇ ਦਾ ਸੀ। ਉਹਨੂੰ ਜਿਥੇ ਕਿਤੇ ਵੀ ਘਟੀਆਪਨ ਦਾ ਅਹਿਸਾਸ ਨਜ਼ਰ ਆਇਆ, ਉਹ ਇਹਨੂੰ ਸਹਿਨ ਨਾ ਕਰ ਸਕੀ, ਉਹ ਗ਼ਰੀਬ ਇਸਤਰੀਆਂ ਤੇ ਬੱਚਿਆਂ ਨੂੰ ਪੂਰੀ ਤਰ੍ਹਾਂ ਖੁੱਲ੍ਹ ਕੇ ਮਿਲਦੀ ਸੀ। ਉਸ ਵਿਚ ਕਿਸੇ ਪ੍ਰਕਾਰ ਦੀ ਸਰਪ੍ਰਸਤੀ ਨਹੀਂ ਸੀ। ਉਹ ਕਿਸੇ ਤੋਂ ਸੇਵਾ ਨਾ ਕਰਵਾਉਂਦੀ, ਪਰ ਪੂਰੀ ਲਗਨ ਤੇ ਜੋਸ਼ ਨਾਲ ਹਰ ਇਕ ਦੀ ਸੇਵਾ ਕਰਦੀ। ਉਹ ਆਪਾ-ਵਾਰੂ ਖਾਮੋਸ਼ ਕਾਰਕੁਨ ਸੀ ਜਿਸ ਦੇ ਖੱਬੇ ਹੱਥ ਨੂੰ ਪਤਾ ਨਹੀਂ ਸੀ ਹੁੰਦਾ ਕਿ ਸੱਜੇ ਨੇ ਕੀ ਕੀਤਾ ਹੈ। ਸ਼ਾਲਾ, ਉਸ ਦੀ ਆਤਮਾ ਨੂੰ ਸ਼ਾਂਤੀ ਨਸੀਬ ਹੋਵੇ !

**ਹਰੀਜਨ, 23-5-1936**

# 61. ਅੱਬਾਸ ਤਿਆਬਜੀ

1915 ਵਿਚ ਮੈਂ ਸ੍ਰੀ ਅੱਬਾਸ ਤਿਆਬਜੀ ਨੂੰ ਮਿਲਿਆ ਸਾਂ। ਮੈਂ ਜਿਥੇ ਕਿਤੇ ਵੀ ਜਾਂਦਾ, ਜੇ ਉਥੇ ਕੋਈ ਤਿਆਬਜੀ ਹੁੰਦਾ, ਉਹ ਮੈਨੂੰ ਮਿਲਣ ਜ਼ਰੂਰ ਹੀ ਆਉਂਦਾ, ਜਿਵੇਂ ਮੈਂ ਏਸ ਮਹਾਨ ਤੇ ਬੜੇ ਵੱਡੇ ਪਰਿਵਾਰ ਦਾ ਹੀ ਜੀਅ ਹੋਵਾਂ। ਮੈਨੂੰ ਨਹੀਂ ਮਲੂਮ ਕਿ ਜੋੜਨ ਵਾਲਾ ਬੰਧਨ ਕਿਹੜਾ ਸੀ, ਸਿਵਾਏ ਸ਼ਾਇਦ ਇਸ ਦੇ ਕਿ ਉੱਚ-ਦੁਮਾਲੜੇ ਜੱਜ ਨੇ ਜਿਸ ਦਾ ਸਦਕਾ ਇਸ ਪਰਿਵਾਰ ਨੂੰ ਪ੍ਰਸਿੱਧੀ ਪ੍ਰਾਪਤ ਹੋਈ, 1890 ਵਿਚ ਮੇਰੇ ਨਾਲ ਮਿੱਤਰਤਾ ਗੰਢੀ ਸੀ ਜਦੋਂ ਮੈਂ ਦੱਖਣੀ ਅਫਰੀਕਾ ਤੋਂ, ਗੁਮਨਾਮ ਆਦਮੀ ਵਜੋਂ, ਹਿੰਦੁਸਤਾਨ ਆਇਆ ਸਾਂ, ਸ਼ਾਇਦ ਇਕ ਮਨਚਲੇ ਦੇ ਰੂਪ ਵਿਚ ਜਿਵੇਂ ਕਿ

ਕਈਆਂ ਨੇ ਸੋਚਿਆ ਸੀ । ਪਰ ਬਦਰੁਦੀਨ ਤਿਆਬਜੀ ਨੇ ਤੇ ਹੋਰ ਕਈਆਂ ਨੇ ਜਿਨ੍ਹਾਂ ਦੇ ਨਾਂ ਮੈਂ ਲੈ ਸਕਦਾ ਹਾਂ, ਇਸ ਤਰ੍ਹਾਂ ਨਹੀਂ ਸੀ ਸੋਚਿਆ ।

ਪਰ ਮੈਂ ਬੜੌਦਾ ਦੇ ਅੱਬਾਸ ਮੀਆਂ ਦੀ ਹੀ ਗੱਲ ਕਰਾਂਗਾ । ਅਸਾਂ ਜਦੋਂ ਇਕ-ਦੂਜੇ ਨੂੰ ਜੱਫੀ ਪਾਈ ਤੇ ਮੈਂ ਉਸ ਦੇ ਚਿਹਰੇ ਵਿਚ ਝਾਕਿਆ, ਮੈਨੂੰ ਮਰਹੂਮ ਜਸਟਿਸ ਬਦਰੁਦੀਨ ਦੀ ਯਾਦ ਤਾਜ਼ਾ ਹੋ ਗਈ । ਇਸ ਮਿਲਣੀ ਨੇ ਜੀਵਨ ਭਰ ਲਈ ਮਿੱਤਰਤਾ ਦੀ ਨੀਂਹ ਧਰ ਦਿੱਤੀ । ਇਹੋ ਨਹੀਂ ਕਿ ਮੈਨੂੰ ਹਰੀਜਨਾਂ ਦਾ ਇਕ ਮਿੱਤਰ ਮਿਲ ਗਿਆ, ਸਗੋਂ ਉਹ ਤਾਂ ਖ਼ੁਦ ਮਿੱਤਰਤਾ ਸਨ । ਚਿਰੋਕਣਾ ਪਹਿਲਾਂ, ਗੋਧਰਾ ਵਿਖੇ, ਮੇਰੇ ਦਰਸ਼ਕ ਹੈਰਾਨ ਰਹਿ ਗਏ, ਜਦੋਂ ਮੈਂ ਉਨ੍ਹਾਂ ਨੂੰ ਅਛੂਤ ਬਸਤੀ ਵਿਚ ਸ਼ਾਮੀਂ ਇਕ ਛੂਤ-ਛਾਤ ਵਿਰੋਧੀ ਇਕੱਤਰਤਾ ਵਿਚ ਸ਼ਾਮਿਲ ਹੋਣ ਦਾ ਸੱਦਾ ਦਿੱਤਾ, ਅੱਬਾਸ ਮੀਆਂ ਉਥੇ ਮੌਜੂਦ ਸਨ ਤੇ ਕਿਸੇ ਵੀ ਕੱਟੜ ਹਿੰਦੂ ਵਾਂਗ ਹਰੀਜਨਾਂ ਵਿਚ ਭੱਖਵੀਂ ਦਿਲਚਸਪੀ ਲੈ ਰਹੇ ਸਨ । ਪਰ ਉਹ ਕੋਈ ਆਮ ਮੁਸਲਮਾਨ ਨਹੀਂ ਸਨ । ਉਨ੍ਹਾਂ ਨੇ ਇਸਲਾਮ ਦੇ ਕਾਜ਼ ਲਈ ਖੁੱਲ੍ਹੇ ਗੱਫੇ ਦਿੱਤੇ ਸਨ ਅਤੇ ਕਈ ਇਸਲਾਮੀ ਇਦਾਰਿਆਂ ਦੀ ਮਦਦ ਕਰ ਰਹੇ ਸਨ । ਤੇ ਫਿਰ ਵੀ ਉਨ੍ਹਾਂ ਨੇ ਕਦੇ ਵੀ ਹਰੀਜਨਾਂ ਸੰਬੰਧੀ ਕੋਈ ਮਨਸੂਬਾ ਨਹੀਂ ਸੀ ਬਣਾਇਆ । ਉਨ੍ਹਾਂ ਦੇ ਇਸਲਾਮ ਵਿਚ ਤਾਂ ਧਰਤੀ ਦੇ ਸਭਨਾਂ ਵੱਡੇ ਧਰਮਾਂ ਲਈ ਹੀ ਗੁੰਜਾਇਸ਼ ਸੀ । ਇਸੇ ਲਈ ਉਹ ਛੂਤ-ਛਾਤ ਵਿਰੁੱਧ ਮੁਹਿੰਮ ਨੂੰ ਹਿੰਦੂ ਦੇ ਜੋਸ਼ ਨਾਲ ਵੇਖਦੇ ਸਨ ਅਤੇ ਮੈਂ ਜਾਣਦਾ ਹਾਂ ਕਿ ਉਨ੍ਹਾਂ ਦਾ ਇਹ ਜੋਸ਼ ਉਨ੍ਹਾਂ ਦੇ ਜੀਵਨ ਵਿਚ ਆਖ਼ਰੀ ਸਾਹ ਤਕ ਕਾਇਮ ਰਿਹਾ ।

ਹਕੀਕਤ ਤਾਂ ਇਹ ਹੈ ਕਿ ਉਨ੍ਹਾਂ ਨੇ ਕਦੇ ਵੀ ਕੋਈ ਕੰਮ ਅੱਧੇ ਦਿਲ ਨਾਲ ਨਹੀਂ ਸੀ ਕੀਤਾ । ਅੱਬਾਸ ਤਿਆਬਜੀ ਕਿਸੇ ਮਾਨਸਿਕ ਆਰੱਖਣ ਦੇ ਮਾਲਕ ਨਹੀਂ ਸਨ । ਛਿਣ ਭੰਗਰ ਦੇ ਨੋਟਿਸ ਉਤੇ ਉਨ੍ਹਾਂ ਨੇ ਪੰਜਾਬ ਦੇ ਸੱਦੇ ਨੂੰ ਹੁੰਗਾਰਾ ਭਰਿਆ । ਏਸ ਉਮਰੇ ਅਤੇ ਉਨ੍ਹਾਂ ਵਰਗੇ ਬੰਦੇ ਲਈ ਜਿਨ੍ਹਾਂ ਨੂੰ ਜੀਵਨ ਦੀਆਂ ਮੁਸ਼ਕਿਲਾਂ ਦਾ ਇਲਮ ਹੀ ਨਹੀਂ ਸੀ, ਕੈਦ ਭੁਗਤਣੀ ਕੋਈ ਮਜ਼ਾਕ ਨਹੀਂ ਸੀ । ਪਰ ਉਨ੍ਹਾਂ ਦਾ ਵਿਸ਼ਵਾਸ ਹਰ ਰੋਕ ਉਤੇ ਕਾਬੂ ਪਾ ਲੈਂਦਾ । ਉਨ੍ਹਾਂ ਨੇ ਖੇਤਾਂ ਦੇ ਕਿਸਾਨ ਦਾ ਸਾਦ ਮੁਰਾਦਾ ਜੀਵਨ ਸੰਚਾਰਨ ਵਾਲੀ ਮੁਸਕਰਾਹਟ ਨਾਲ ਖਿੜੇ ਮੱਥੇ ਰਹਿ ਕੇ ਉਨ੍ਹਾਂ ਦੀ ਸਾਧਾਰਨ ਦਿੱਤੀ ਖ਼ੁਰਾਕ ਖਾ ਕੇ ਹਰ ਰੁੱਤੇ ਉਨ੍ਹਾਂ ਦੇ ਗੱਡਿਆਂ ਵਿਚ ਸਫਰ ਕਰਕੇ, ਅਨੇਕਾਂ ਨੌਜਵਾਨਾਂ ਨੂੰ ਵੀ ਸ਼ਰਮਿੰਦਿਆਂ ਕਰ ਦਿੱਤਾ । ਮੈਂ ਉਨ੍ਹਾਂ ਦੇ ਮੂੰਹੋਂ ਬੇ-ਆਰਾਮੀਆਂ ਬਾਰੇ ਜਿਨ੍ਹਾਂ ਤੋਂ ਬਚਿਆ ਜਾ ਸਕਦਾ ਸੀ, ਸ਼ਿਕਾਇਤ ਦਾ ਸ਼ਬਦ ਨਹੀਂ ਸੁਣਿਆਂ । "ਉਹ ਅੱਗੋਂ ਪੁੱਛਦਾ ਨਹੀਂ ਸੀ ਕਿਉਂ, ਉਹ ਤਾਂ ਬੱਸ ਜਾਣਦਾ ਸੀ ਕਰਨਾ ਤੇ ਮਰਨਾ ।" ਉਹ ਕਿਸੇ ਵੇਲੇ ਚੀਫ ਜੱਜ ਸਨ ਅਤੇ ਮੌਤ ਦਾ ਦੰਡ ਦੇਣ ਦਾ ਅਤੇ ਆਗਿਆ ਦਾ ਕਰੜਾ ਪਾਲਣ ਕਰਾਉਣ ਦਾ ਅਧਿਕਾਰ ਉਨ੍ਹਾਂ ਨੂੰ ਪ੍ਰਾਪਤ ਸੀ । ਹੁਣ ਉਨ੍ਹਾਂ ਨੇ ਅਨੁਸ਼ਾਸਨ ਅੱਗੇ ਬਿਨਾਂ ਚੂੰ-ਚਰਾਂ ਝੁਕਣ ਸੰਬੰਧੀ ਹੈਰਾਨ ਕਰਨ ਵਾਲੀ ਸਮਰੱਥਾ ਪ੍ਰਗਟਾਈ । ਉਹ ਤਾਂ ਮਨੁੱਖ ਜਾਤੀ ਦੇ ਦੁਰਲਭ ਸੇਵਕ ਸਨ । ਉਹ ਹਿੰਦੁਸਤਾਨ ਦੇ ਸੇਵਕ ਸਨ ਕਿਉਂਜੁ ਉਹ ਮਨੁੱਖ ਜਾਤੀ ਦੇ ਸੇਵਕ ਸਨ । ਉਹ ਦਰਿਦਰਨਾਰਾਇਣ ਵਜੋਂ ਰੱਬ ਨੂੰ ਮੰਨਦੇ ਸਨ । ਉਨ੍ਹਾਂ ਦਾ ਵਿਸ਼ਵਾਸ ਸੀ ਕਿ ਰੱਬ ਨੂੰ

ਤਾਂ ਝੁੱਗੀਆਂ ਝੌਂਪੜੀਆਂ ਵਿਚ ਅਤੇ ਧਰਤੀ ਦੇ ਨੀਚਾਂ ਵਿਚ ਲੱਭਿਆ ਜਾ ਸਕਦਾ ਹੈ। ਅੱਬਾਹ ਮੀਆਂ ਮਰੇ ਨਹੀਂ, ਉਂਜ ਭਾਵੇਂ ਉਨ੍ਹਾਂ ਦੀ ਦੇਹ ਕਬਰ ਵਿਚ ਆਰਾਮ ਕਰ ਰਹੀ ਹੈ। ਉਨ੍ਹਾਂ ਦਾ ਜੀਵਨ ਸਾਡੇ ਸਭਨਾਂ ਲਈ ਹੀ ਇਕ ਪ੍ਰੇਰਨਾ ਹੈ।

**ਹਰੀਜਨ, 20-6-1936**

# 62. ਛੋਟੇਲਾਲ ਜੈਨ

ਸਾਬਰਮਤੀ ਦੇ ਸਤਿਆਗ੍ਰਹਿ ਆਸ਼ਰਮ ਦੇ ਵਸਨੀਕ ਅਜ ਇਕ ਖਿੰਡਿਆ ਹੋਇਆ ਪਰਿਵਾਰ ਹਨ, ਜਿਨ੍ਹਾਂ ਨੂੰ ਖਾਮੋਸ਼ ਸੇਵਾ ਦੀ ਸਾਂਝੀ ਸਹੁੰ ਨੇ ਹੀ ਇਕ ਦੂਜੇ ਨਾਲ ਜੋੜਿਆ ਹੋਇਆ ਹੈ। ਆਪਾ-ਤਿਆਗ ਦੇ ਇਸ ਆਦਰਸ਼ ਦਾ ਮਾਨਵੀਕਰਣ ਸ਼ਾਇਦ ਛੁੱਟ ਮਰਹੂਮ ਸ੍ਰੀ ਮਗਨ ਲਾਲ ਗਾਂਧੀ ਤੋਂ, ਹੋਰ ਕੋਈ ਵੀ ਏਡਾ ਨਹੀਂ ਕਰਦਾ ਜੇਡਾ ਸ੍ਰੀ ਛੋਟੇਲਾਲ ਜੈਨ, ਜਿਸ ਦੀ ਮੌਤ, ਭਾਵੇਂ ਆਤਮਘਾਤ ਹੀ, ਨੇ ਮੈਨੂੰ ਬੌਂਦਲਾ ਦਿੱਤਾ ਹੈ। ਸੇਵਾ ਲਈ ਉਸ ਦੀ ਅਮੁੱਕ ਸਮਰੱਥਾ ਦੇ ਵਰਣਨ ਲਈ ਮੇਰੇ ਕੋਲ ਕਾਫ਼ੀ ਸ਼ਬਦ ਨਹੀਂ ਹਨ। ਉਹ ਪ੍ਰਸਿੱਧੀ ਤੋਂ ਤ੍ਰਹਿੰਦਾ ਸੀ ਅਤੇ ਗੁਮਨਾਮ ਰਹਿਣਾ ਤੇ ਸੇਵਾ ਕਰਨਾ ਲੋਚਦਾ ਸੀ। ਅਸਲ ਵਿਚ ਉਹਦੇ ਬਾਰੇ ਕਿਹਾ ਜਾ ਸਕਦਾ ਹੈ ਕਿ ਉਸ ਦੇ ਸੱਜੇ ਹੱਥ ਨੂੰ ਪਤਾ ਹੀ ਨਹੀਂ ਸੀ ਹੁੰਦਾ ਕਿ ਖੱਬਾ ਕੀ ਕਰ ਰਿਹਾ ਹੈ। ਮੈਨੂੰ ਨਹੀਂ ਯਾਦ ਉਹ ਕਦੇ ਆਪਣੇ ਸਾਕ-ਸੰਬੰਧੀਆਂ ਨੂੰ ਮਿਲਣ ਗਿਆ ਹੋਵੇ ਜਾਂ ਉਹ ਮਿਲਣ ਆਏ ਹੋਣ। ਉਹਨੇ ਤਾਂ ਕਿਸੇ ਅੱਗੇ ਉਨ੍ਹਾਂ ਦਾ ਜ਼ਿਕਰ ਤਕ ਨਹੀਂ ਸੀ ਕੀਤਾ। ਇਹ ਸਤਰਾਂ ਲਿਖਣ ਸਮੇਂ ਮੈਨੂੰ ਉਨ੍ਹਾਂ ਦੇ ਨਾਂ ਜਾਂ ਸਿਰਨਾਵੇਂ ਵੀ ਮਲੂਮ ਨਹੀਂ।

ਮੈਂ ਇਸ ਗੱਲੋਂ ਸੁਭਾਗਾ ਹਾਂ ਕਿ ਮੈਨੂੰ ਅਜਿਹੇ ਸਹਿ-ਕਾਰਾਂ ਦਾ ਟੋਲਾ ਮਿਲ ਗਿਆ ਜਿਹੜੇ ਮੇਰੇ ਲਈ ਹੱਥ ਤੇ ਪੈਰ ਹਨ। ਉਨ੍ਹਾਂ ਦੀ ਮਨ-ਮਰਜ਼ੀ ਦੀ ਅਤੇ ਵਫ਼ਾਦਾਰੀ ਭਰੀ ਮਿਲਵਰਤਨ ਤੋਂ ਬਿਨਾਂ ਮੈਂ ਬੁਰੀ ਤਰ੍ਹਾਂ ਬੇਵੱਸ ਮਹਿਸੂਸ ਕਰਨਾ ਸੀ। ਛੋਟੇਲਾਲ ਇਨ੍ਹਾਂ ਵਿਚੋਂ ਸਿਰਕੱਢ ਸੀ। ਉਹ ਬਹੁ-ਪਾਸੜ ਪ੍ਰਤਿਭਾ ਤੇ ਸ਼ਕਤੀਸ਼ਾਲੀ ਬੁੱਧੀ ਦਾ ਮਾਲਕ ਸੀ, ਤੇ ਔਖੇ ਤੋਂ ਔਖੇ ਕਾਰਜ ਤੋਂ ਵੀ ਜੀਅ ਨਹੀਂ ਸੀ ਚੁਰਾਉਂਦਾ। ਉਹ ਜਮਾਂਦਰੂ ਭਾਸ਼ਾ-ਵਿਗਿਆਨੀ ਸੀ। ਰਾਜਪੂਤਾਨੇ ਦਾ ਜੰਮ-ਪਲ ਹੋਣ ਸਦਕਾ ਹਿੰਦੀ ਉਸ ਦੀ ਮਾਂ-ਬੋਲੀ ਸੀ, ਪਰ ਉਹਨੂੰ ਗੁਜਰਾਤੀ, ਮਰਾਠੀ, ਬੰਗਾਲੀ, ਤਮਿਲ, ਸੰਸਕ੍ਰਿਤ ਤੇ ਅੰਗ੍ਰੇਜ਼ੀ ਵੀ ਆਉਂਦੀ ਸੀ। ਕਿਸੇ ਨਵੀਂ ਭਾਸ਼ਾ ਜਾਂ ਨਵੇਂ ਕੰਮ ਵਿਚ ਜਲਦੀ ਨਿਪੁੰਨਤਾ ਪ੍ਰਾਪਤ ਕਰਨ ਦੀ ਸੁਭਾਵਕ ਰੁਚੀ ਜਿੰਨੀ ਉਸ ਵਿਚ ਸੀ, ਮੈਨੂੰ ਹੋਰ ਕਿਸੇ ਵਿਰਲੇ ਵਿਚ ਹੀ ਨਜ਼ਰ ਆਈ ਹੈ। ਉਹ ਸਾਬਰਮਤੀ ਆਸ਼ਰਮ ਦਾ ਇਕ

ਮੋਢੀ ਮੈਂਬਰ ਸੀ। ਉਹ ਸਹਿਜੇ ਹੀ ਆਸ਼ਰਮ ਦੀਆਂ ਵੰਨ-ਸੁਵੰਨੀਆਂ ਸਭ ਗਤੀ-ਵਿਧੀਆਂ ਕਰਦਾ ਅਤੇ ਉਹ ਕਿਸੇ ਅਜੇਹੀ ਚੀਜ਼ ਨੂੰ ਹੱਥ ਨਹੀਂ ਸੀ ਲਾਉਂਦਾ ਜੀਹਨੂੰ ਉਹ ਸਲਾਹੁੰਦਾ ਨਾ ਹੋਵੇ। ਇਸ ਤਰ੍ਹਾਂ ਉਹ ਭਾਵੇਂ ਰਸੋਈ ਦਾ, ਸਫਾਈ ਦਾ, ਕਢਾਈ ਦਾ ਜਾਂ ਬੁਣਾਈ ਦਾ ਕੰਮ ਕਰਦਾ ਜਾਂ ਲੇਖਾਕਾਰੀ ਦਾ, ਜਾਂ ਅਨੁਵਾਦ ਜਾਂ ਚਿੱਠੀ ਪੱਤਰ ਦਾ, ਸਭ ਸਮਾਨ ਨਿਪੁੰਨਤਾ ਨਾਲ ਕਰਦਾ। ਵਨਾਤਸ਼ਾਸਤ੍ਰ ਲਿਖਣ ਦੇ ਕੰਮ ਵਿਚ ਉਹ ਮਰਹੂਮ ਮਗਨਲਾਲ ਦਾ ਬਰਾਬਰ ਦਾ ਭਾਈਵਾਲ ਸੀ।

ਕੋਈ ਕੰਮ ਜੇਡਾ ਖ਼ਤਰੇ ਵਾਲਾ ਹੁੰਦਾ, ਛੋਟੇਲਾਲ ਉਸ ਦਾ ਓਨਾ ਹੀ ਸਵਾਗਤ ਕਰਦਾ ਅਤੇ ਇਕ ਵਾਰ ਛੋਹ ਦਿੰਦਾ ਤਾਂ ਪੂਰਾ ਕਰਨ ਤੋਂ ਪਹਿਲਾਂ ਆਰਾਮ ਨਾਲ ਨਹੀਂ ਸੀ ਬਹਿ ਸਕਦਾ। ਉਹ ਜਿਹੜੇ ਕੰਮ ਨੂੰ ਵੀ ਹੱਥ ਪਾਉਂਦਾ ਉਸੇ ਵਿਚ ਅਣਥੱਕ ਸ਼ਕਤੀ ਨਾਲ ਖੁੱਭ ਜਾਂਦਾ ਅਤੇ ਪੂਰਾ ਹੋਣ ਉਤੇ ਅਜੇ ਵੀ ਤਰੋਤਾਜ਼ਾ ਤੇ ਅਗਲੇ ਕੰਮ ਲਈ ਤਿਆਰ ਬਰ ਤਿਆਰ ਨਜ਼ਰ ਆਉਂਦਾ। ਥਕੇਵਾਂ ਤੇ ਬੇਹਿੰਮਤੀ ਸ਼ਬਦ ਤਾਂ ਉਸ ਦੇ ਕੋਸ਼ ਵਿਚ ਹੀ ਨਹੀਂ ਸਨ। ਸੇਵਾ ਲੈਣਾ ਨਹੀਂ ਸਗੋਂ ਸੇਵਾ ਕਰਨਾ ਹੀ ਉਸ ਦੇ ਜੀਵਨ ਦੀ ਲਾਲਸਾ ਸੀ। ਜਦੋਂ ਵਾਰਧਾ ਵਿਚ ਆਲ ਇੰਡੀਆ ਇੰਡਸਟਰੀਜ਼ ਐਸੋਸੀਏਸ਼ਨ ਆਰੰਭ ਹੋਈ, ਇਹ ਛੋਟੇਲਾਲ ਹੀ ਸੀ ਜਿਸ ਨੇ ਮਗਨਵਾੜੀ ਵਿਚ ਘਾਣੀ ਦਾ ਹੁਨਰ ਪਹਿਲਾਂ ਸਿਖਿਆ ਤੇ ਫੇਰ ਲਾਗੂ ਕੀਤਾ। ਇਹ ਉਹੋ ਹੀ ਸੀ ਜਿਸ ਨੇ ਝੋਨਾ ਛੜਨ ਲਈ ਕਾਠ ਹੱਥ-ਚੱਕੀ ਚਾਲੂ ਕੀਤੀ। ਨਾਲੇ, ਸ਼ਹਿਦ ਦੀਆਂ ਮੱਖੀਆਂ ਪਾਲਣ ਦਾ ਕੰਮ ਵੀ ਉਹਨੇ ਹੀ ਸ਼ੁਰੂ ਕੀਤਾ। ਅੱਜ ਜਦੋਂ ਉਹ ਨਹੀਂ ਰਿਹਾ ਤਾਂ ਮੈਂ ਉਖੜਿਆ-ਉਖੜਿਆ ਤੇ ਲੂਲਾ-ਲੰਙਾ ਮਹਿਸੂਸ ਕਰ ਰਿਹਾ ਹਾਂ। ਤੇ ਮੈਨੂੰ ਯਕੀਨ ਹੈ ਮਖਿਆਰੀਆਂ ਵੀ ਇਸੇ ਤਰ੍ਹਾਂ ਮਹਿਸੂਸਦੀਆਂ ਹੋਣਗੀਆਂ ਜਿਨ੍ਹਾਂ ਨੂੰ ਉਹਨੇ ਇਕੱਤਰ ਕੀਤਾ ਸੀ ਤੇ ਜਿਨ੍ਹਾਂ ਦੀ ਦੇਖਭਾਲ ਉਹ ਮਾਂ ਵਾਂਗ ਕਰਦਾ ਸੀ। ਮੈਂ ਨਹੀਂ ਜਾਣਦਾ ਹੁਣ ਕਿਹੜਾ ਛੋਟੇਲਾਲ ਦੇ ਪਿਆਰ ਭਰੇ ਧਿਆਨ ਨਾਲ ਉਨ੍ਹਾਂ ਦੀ ਦੇਖਭਾਲ ਕਰੇਗਾ। ਕਿਉਂਜੁ ਛੋਟੇਲਾਲ ਨੂੰ ਸੱਚਮੁੱਚ ਹੀ ਮਧੂਮੱਖੀ ਪਾਲਣ ਦਾ ਜਨੂੰਨ ਸੀ। ਆਪਣੀ ਖੋਜ-ਭਾਲ ਦੇ ਦੌਰਾਨ ਉਹਨੂੰ ਪੈਰਾ-ਟਾਈਫਾਈਡ ਬੁਖਾਰ ਹੋ ਗਿਆ। ਜਿਹੜਾ ਜਾਨ-ਲੇਵਾ ਸਿੱਧ ਹੋਇਆ। ਉਹ ਮਸੇਂ ਛੇ-ਸੱਤ ਦਿਨ ਮੰਜੇ ਉਤੇ ਲੇਟਿਆ, ਪਰ ਦੂਜਿਆਂ ਉਤੇ ਇਸ ਬੇਵੱਸ ਬੋਝ ਦੀ ਸੋਚ ਹੀ ਉਹਨੂੰ ਘੁਣ ਵਾਂਗ ਖਾਣ ਲੱਗੀ ਅਤੇ 31 ਅਗਸਤ, ਮੰਗਲਵਾਰ ਨੂੰ ਰਾਤੀਂ ਜਦੋਂ ਸੱਭੇ ਸੌਂ ਰਹੇ ਸਨ, ਉਹਨੇ ਆਪਣੇ ਆਪ ਨੂੰ ਮਗਨਵਾੜੀ ਖੂਹ ਵਿਚ ਸੁੱਟ ਕੇ ਜੀਵਨ ਦਾ ਭੋਗ ਪਾ ਦਿੱਤਾ। ਅੱਜ ਬੁਧਵਾਰ ਚਾਰ ਵਜੇ ਸ਼ਾਮੀਂ ਖੂਹ ਵਿਚੋਂ ਲਾਸ਼ ਕੱਢੀ ਗਈ ਹੈ ਤੇ ਜਦੋਂ ਮੈਂ ਸੇਵਾਉ ਵਿਖੇ ਇਹ ਸਤਰਾਂ ਲਿਖ ਰਿਹਾ ਹਾਂ, ਅੱਠ ਵਜੇ ਸ਼ਾਮੀਂ ਉਹਦੀ ਦੇਹ ਦਾ ਸਸਕਾਰ ਕੀਤਾ ਜਾ ਰਿਹਾ ਹੈ। ਆਤਮਘਾਤ ਲਈ ਛੋਟੇਲਾਲ ਨੂੰ ਫਿਟਕਾਰਨ ਦੀ ਹਿੰਮਤ ਮੇਰੇ ਵਿਚ ਨਹੀਂ ਹੈ। ਉਹ ਬੁਜ਼ਦਿਲ ਬਿਲਕੁਲ ਨਹੀਂ ਸੀ। ਉਹ ਇਕ ਅਣ-ਉਚਿਤ ਕਰਮ ਦਾ ਅਪਰਾਧੀ ਹੈ। ਉਹ ਤਾਂ ਦੁੱਖਾਂ ਉਤੇ ਹੱਸ ਸਕਦਾ ਸੀ। ਏਸ ਆਤਮਘਾਤ ਦਾ ਕਾਰਨ ਤਾਂ ਮੈਂ ਬੱਸ ਇਹੋ ਫ਼ਰਜ਼ ਕਰ ਸਕਦਾ ਹਾਂ ਕਿ ਉਹ ਸੇਵਾ ਕਰਵਾਉਣਾ ਬਰਦਾਸ਼ਤ ਕਰ ਹੀ ਨਹੀਂ ਸੀ ਸਕਦਾ। ਨਿਰਸੰਦੇਹ ਹੀ ਇਹ ਇਕ ਸੂਖਮ ਗੌਰਵ ਦਾ ਚਿੰਨ੍ਹ ਹੈ। ਪਰ ਇਸੇ ਤਰ੍ਹਾਂ ਦਾ ਸੀ ਉਹ।

ਉਹ ਇਸ ਤੋਂ ਚੇਤੰਨ ਨਹੀਂ ਸੀ।

1915 ਦੇ ਦਿੱਲੀ ਸਾਜ਼ਸ਼ ਕੇਸ ਵਿਚ ਉਹਦਾ ਨਾਂ ਦਰਜ ਸੀ। ਉਹਨੂੰ ਬਰੀ ਕਰ ਦਿੱਤਾ ਗਿਆ ਸੀ। ਉਹਨੇ ਮੈਨੂੰ ਦੱਸਿਆ ਕਿ ਉਹ ਬਰੀ ਨਹੀਂ ਸੀ ਹੋਣਾ ਚਾਹੁੰਦਾ। ਮੇਰੀਆਂ ਕੁਝ ਲਿਖਤਾਂ ਦੀ ਸਰਸਰੀ ਪੜ੍ਹਾਈ ਨੇ ਉਹਦੇ ਜੀਵਨ ਤੇ ਦ੍ਰਿਸ਼ਟੀਕੋਣ ਵਿਚ ਨਵਾਂ ਮੋੜ ਲਿਆਂਦਾ। ਉਹਨੇ ਦੱਖਣੀ ਅਫਰੀਕਾ ਵਿਚ ਮੇਰੀਆਂ ਸਰਗਰਮੀਆਂ ਦਾ ਅਧਿਐਨ ਕੀਤਾ, ਅਤੇ ਹਿੰਸਕ ਕ੍ਰਾਂਤੀਕਾਰੀ ਤੋਂ ਅਹਿੰਸਾ ਦਾ ਸਮਰਥਕ ਬਣ ਗਿਆ। ਜਿਵੇਂ ਸੱਪ ਆਪਣੀ ਕੁੰਜ ਲਾਹ ਸੁੱਟਦਾ ਹੈ, ਉਹਨੇ ਹਿੰਸਾ ਦੇ ਆਪਣੇ ਮਤ ਨੂੰ ਪੂਰੀ ਤਰ੍ਹਾਂ ਤੇ ਸੁਭਾਵਕ ਤਰ੍ਹਾਂ ਤੱਜ ਦਿੱਤਾ। ਪਰ ਉਹ ਗੁੱਸੇ ਤੇ ਅਭਿਮਾਨ ਸੰਬੰਧੀ ਪ੍ਰਵਿਰਤੀ ਉਤੇ ਕਦੇ ਵੀ ਪੂਰਨ ਤੌਰ ਤੇ ਕਾਬੂ ਨਾ ਪਾ ਸਕਿਆ ਜਿਹੜੇ ਉਹਦੇ ਸੁਭਾਓ ਵਿਚ ਡੂੰਘੀ ਤਰ੍ਹਾਂ ਘਰ ਕਰ ਚੁੱਕੇ ਹੋਏ ਸਨ। ਕੀ ਉਹਨੇ ਇਨ੍ਹਾਂ ਦੇ ਲਈ ਆਪਣੇ ਜੀਵਨ ਨਾਲ ਪਸ਼ਚਾਤਾਪ ਕੀਤਾ ?

ਆਪਣੀ ਮੌਤ ਨਾਲ (ਉਹ 42 ਦਾ ਸੀ) ਉਹ ਮੈਨੂੰ ਆਪਣਾ ਵੱਡਾ ਰਿਣੀ ਸੇਵਾ ਬਣਾ ਗਿਆ। ਮੈਨੂੰ ਉਸ ਉਤੇ ਵੱਡੀਆਂ ਆਸਾਂ ਸਨ। ਮੈਂ ਉਸ ਵਿਚ ਕਿਸੇ ਅਪੂਰਨਤਾ ਨੂੰ ਸਹਿਨ ਨਹੀਂ ਸਾਂ ਕਰ ਸਕਦਾ ਅਤੇ ਇਸੇ ਲਈ ਉਹਨੂੰ ਅਕਸਰ ਮੇਰੀ ਬੇਸਬਰੀ ਦਾ ਵਾਰ ਝੱਲਣਾ ਪੈਂਦਾ, ਜਿਵੇਂ ਕਿ ਉਸ ਤੋਂ ਬਿਨਾਂ ਕੇਵਲ ਇਕ ਜਾਂ ਦੋ ਨੇ ਹੀ ਉਹ ਵਾਰ ਝੱਲੇ ਹਨ। ਪਰ ਉਹਨੇ ਕਦੇ ਸ਼ਿਕਾਇਤ ਨਹੀਂ ਸੀ ਕੀਤੀ, ਕਦੇ ਚੌਂਕਿਆ ਤਕ ਨਹੀਂ ਸੀ। ਕੀ ਉਹਦੇ ਉਤੇ ਇਸ ਤਰ੍ਹਾਂ ਵਰ੍ਹਨ ਦਾ ਜਿਵੇਂ ਕਿ ਮੈਂ ਵਰ੍ਹਿਆ ਕਰਦਾ ਸਾਂ, ਕੋਈ ਅਧਿਕਾਰ ਮੈਨੂੰ ਸੀ ? ਮੈਨੂੰ ਆਸ ਸੀ ਕਿ ਇਕ ਦਿਨ ਉਹਨੂੰ ਹਿੰਦੂ-ਮੁਸਲਿਮ ਏਕਤਾ, ਛੂਤ-ਛਾਤ ਅਤੇ ਗਊ-ਰੱਖਿਆ ਦੀ ਬਲੀ ਵੇਦੀ ਉਤੇ ਕੁਰਬਾਨੀ ਵਜੋਂ ਪੇਸ਼ ਕਰਕੇ ਉਹਦੇ ਵੱਲ ਆਪਣਾ ਕਰਜ਼ਾ ਅਦਾ ਕਰ ਦਿਆਂਗਾ। ਮੇਰੇ ਵਿਚਾਰ ਅਨੁਸਾਰ ਮੇਰੇ ਸੁਪਨੇ ਦੇ ਸਵਰਾਜ ਦੇ ਮਹਾਨ ਯੱਗ ਵਿਚ ਇਹ ਕੁਝ-ਇਕ ਬਲੀ ਵੇਦੀਆਂ ਹਨ। ਅਤੇ ਛੋਟੇਲਾਲ ਉਨ੍ਹਾਂ ਕੁਝ-ਇਕਨਾਂ ਦੀ ਮੂਹਰਲੀ ਸਫ਼ ਵਿਚ ਖੜਾ ਸੀ ਜਿਨ੍ਹਾਂ ਵਿਚ ਮੇਰੇ ਇਲਮ ਅਨੁਸਾਰ ਇਸ ਉਚੇਰੇ ਸਨਮਾਨ ਲਈ ਦਾਹਵਾ ਕਰਨ ਦੀ ਸ਼ਕਤੀ ਤੇ ਸਮਰੱਥਾ ਸੀ।

ਦੇਸ਼ ਨੂੰ ਉਹਦੇ ਵਰਗੇ ਖਾਮੋਸ਼ ਜੋਧਿਆਂ ਦੀ ਸੈਨਾ ਦੀ ਲੋੜ ਹੈ। ਸਵਰਾਜ ਦੀ ਪ੍ਰਾਪਤੀ ਜੋ ਮੇਰੇ ਨਜ਼ਦੀਕ ਰਾਮਰਾਜ ਦਾ ਸਮਾਨ-ਅਰਥਕ ਹੈ, ਕੋਈ ਮਜ਼ਾਕ ਨਹੀਂ। ਸ਼ਾਲਾ, ਛੋਟੇਲਾਲ ਦੇ ਜੀਵਨ ਦੀਆਂ ਇਹ ਕੁਝ-ਇਕ ਝਾਕੀਆਂ ਹਿੰਦੁਸਤਾਨ ਦੀ ਆਜ਼ਾਦੀ ਦੇ ਸਿਲਸਿਲੇ ਵਿਚ ਸਾਡੇ ਲਈ ਪ੍ਰੇਰਨਾ ਦਾ ਕੰਮ ਦੇਣ।

**ਹਰੀਜਨ, 11-9-1937**

# 63. ਸੀ. ਐਫ. ਐਂਡਰਿਊਸ

## I

ਸ੍ਰੀ ਸੀ. ਐਫ. ਐਂਡਰਿਊਸ ਦੇ ਰੂਪ ਵਿਚ ਇੰਗਲੈਂਡ ਨੇ ਹੀ ਨਹੀਂ, ਹਿੰਦੁਸਤਾਨ ਨੇ ਹੀ ਨਹੀਂ, ਸਗੋਂ ਮਨੁੱਖ ਜਾਤੀ ਨੇ ਆਪਣਾ ਇਕ ਸੱਚਾ ਪੁੱਤਰ ਗੁਆ ਲਿਆ ਹੈ। ਫਿਰ ਵੀ ਉਨ੍ਹਾਂ ਦੀ ਮੌਤ ਪੀੜ ਤੋਂ ਮੁਕਤੀ ਹੈ ਅਤੇ ਇਸ ਧਰਤੀ ਉਤੇ ਉਨ੍ਹਾਂ ਦੇ ਕਾਰਜ ਦੀ ਪੂਰਤੀ ਹੈ। ਉਹ ਉਨ੍ਹਾਂ ਹਜ਼ਾਰ-ਹਾਂ ਦੇ ਰੂਪ ਵਿਚ ਜਿਊਂਦੇ ਰਹਿਣਗੇ ਜਿਹੜੇ ਉਨ੍ਹਾਂ ਨਾਲ ਨਿਜੀ ਸੰਪਰਕ ਜਾਂ ਉਨ੍ਹਾਂ ਦੀਆਂ ਲਿਖਤਾਂ ਨਾਲ ਸੰਪਰਕ ਸਦਕਾ ਅਮੀਰ ਬਣ ਚੁੱਕੇ ਹੋਏ ਹਨ। ਮੇਰੀ ਰਾਏ ਵਿਚ ਚਾਰਲੀ ਐਂਡਰਿਊਸ ਇਕ ਸਭ ਤੋਂ ਮਹਾਨ ਤੇ ਵਧੀਆ ਅੰਗ੍ਰੇਜ਼ ਸਨ। ਅਤੇ ਕਿਉਂਜੁ ਉਹ ਇੰਗਲੈਂਡ ਦੇ ਨੇਕ ਪੁੱਤਰ ਸਨ, ਉਹ ਹਿੰਦੁਸਤਾਨ ਦੇ ਪੁੱਤਰ ਵੀ ਬਣ ਗਏ ਅਤੇ ਇਹ ਸਭ ਉਨ੍ਹਾਂ ਨੇ ਮਨੁੱਖਜਾਤੀ ਲਈ ਅਤੇ ਆਪਣੇ ਮਾਲਕ ਹਜ਼ਰਤ ਈਸਾ ਲਈ ਕੀਤਾ। ਮੈਨੂੰ ਸੀ.ਐਫ. ਐਂਡਰਿਊਸ ਨਾਲੋਂ ਵਧੀਆ ਆਦਮੀ ਤੇ ਚੰਗੇਰਾ ਈਸਾਈ ਨਹੀਂ ਮਿਲ ਸਕਿਆ। ਹਿੰਦੁਸਤਾਨ ਨੇ ਉਨ੍ਹਾਂ ਨੂੰ ਦੀਨਬੰਧੂ ਦੇ ਖ਼ਿਤਾਬ ਨਾਲ ਨਿਵਾਜਿਆ। ਉਹ ਇਸ ਦੇ ਹੱਕਦਾਰ ਸਨ ਕਿਉਂਜੁ ਉਹ ਸਭਨਾਂ ਵਕਤਾਂ ਦੇ ਗ਼ਰੀਬਾਂ ਅਤੇ ਦਲਿਤਾਂ ਦੇ ਸੱਚੇ ਮਿੱਤਰ ਸਨ।

**(ਪ੍ਰੈਸ ਨੂੰ ਬਿਆਨ) ਹਰੀਜਨ, 13-4-1940**

## II

ਸ਼ਾਇਦ ਕੋਈ ਹੋਰ ਚਾਰਲੀ ਐਂਡਰਿਊਸ ਨੂੰ ਮੇਰੇ ਜਿੰਨਾ ਨਹੀਂ ਸੀ ਜਾਣਦਾ। ਗੁਰੂਦੇਵ ਤਾਂ ਉਨ੍ਹਾਂ ਦੇ ਲਈ ਗੁਰੂ ਸਨ। ਜਦੋਂ ਦੱਖਣੀ ਅਫਰੀਕਾ ਵਿਚ ਸਾਡਾ ਮੇਲ ਹੋਇਆ, ਅਸੀਂ ਬੱਸ ਭਰਾਵਾਂ ਵਾਂਗ ਮਿਲੇ ਅਤੇ ਅੱਜ ਤਕ ਇਸੇ ਰੂਪ ਵਿਚ ਰਹੇ। ਸਾਡੇ ਵਿਚਕਾਰ ਕੋਈ ਫ਼ਾਸਲਾ ਨਹੀਂ ਸੀ। ਇਹ ਇਕ ਅੰਗ੍ਰੇਜ਼ ਤੇ ਇਕ ਹਿੰਦੁਸਤਾਨੀ ਦੀ ਦੋਸਤੀ ਨਹੀਂ ਸੀ। ਇਹ ਤਾਂ ਦੋ ਮੁਤਲਾਸ਼ੀਆਂ ਤੇ ਸੇਵਕਾਂ ਵਿਚਕਾਰ ਅਟੁੱਟ ਬੰਧਨ ਸੀ। ਪਰ ਮੈਂ ਐਂਡਰਿਊਸ ਦੀਆਂ ਯਾਦਾਂ ਦਾ ਵਰਣਨ ਨਹੀਂ ਕਰ ਰਿਹਾ ਜੋ ਮੇਰੇ ਲਈ ਪਵਿੱਤਰ ਹਨ। ਮੈਂ ਚਾਹੁੰਦਾ ਹਾਂ, ਅੰਗ੍ਰੇਜ਼ ਤੇ ਹਿੰਦੁਸਤਾਨੀ, ਜਦੋਂ ਇੰਗਲੈਂਡ ਤੇ ਹਿੰਦੁਸਤਾਨ ਦੇ ਇਸ ਸੇਵਕ ਦੀ ਮੌਤ ਦੀ ਯਾਦ ਅਜੇ ਤਾਜ਼ਾ ਹੈ, ਉਸ ਵਿਰਸੇ ਵੱਲ ਧਿਆਨ ਦੇਣ ਜੋ ਉਹ ਸਾਡੇ ਦੋਹਾਂ ਲਈ ਛੱਡ ਗਏ ਹਨ। ਇਸ ਬਾਰੇ ਕੋਈ

ਸੰਦੇਹ ਨਹੀਂ ਕਿ ਇੰਗਲੈਂਡ ਨੂੰ ਉਹ ਉੱਚੇ ਕੱਦ ਵਾਲੇ ਅੰਗ੍ਰੇਜ਼ ਵਾਂਗ ਪਿਆਰ ਕਰਦੇ ਸਨ। ਨਾ ਹੀ ਇਸ ਬਾਰੇ ਕੋਈ ਸੰਦੇਹ ਹੈ ਕਿ ਹਿੰਦੁਸਤਾਨ ਲਈ ਉਨ੍ਹਾਂ ਦਾ ਪਿਆਰ ਵੀ ਕਿਸੇ ਉੱਚੇ ਤੋਂ ਉੱਚੇ ਕੱਦ ਵਾਲੇ ਹਿੰਦੁਸਤਾਨੀ ਦੇ ਪਿਆਰ ਨਾਲੋਂ ਘੱਟ ਨਹੀਂ ਸੀ। ਉਨ੍ਹਾਂ ਨੇ ਆਪਣੇ ਰੋਗ-ਬਿਸਤਰੇ ਤੋਂ ਕਿਹਾ ਸੀ ਜਿਸ ਤੋਂ ਉਹ ਮੁੜ ਕਦੇ ਨਾ ਉੱਠ ਸਕੇ, "ਮੋਹਨ, ਸਵਰਾਜ ਆ ਰਿਹਾ ਹੈ।" ਜੇ ਚਾਹੁਣ ਤਾਂ ਅੰਗ੍ਰੇਜ਼ ਤੇ ਹਿੰਦੁਸਤਾਨੀ ਦੋਵੇਂ ਇਹਨੂੰ ਲਿਆ ਸਕਦੇ ਹਨ। ਐਂਡਰਿਊਜ਼ ਵਰਤਮਾਨ ਹਾਕਮਾਂ ਲਈ ਅਤੇ ਬਹੁਤੇ ਅੰਗ੍ਰੇਜ਼ਾਂ ਲਈ ਜਿਨ੍ਹਾਂ ਦੀ ਰਾਏ ਵਜ਼ਨ ਰੱਖਦੀ ਹੈ, ਅਜਨਬੀ ਨਹੀਂ ਸਨ। ਰਾਜਸੀ ਵਿਚਾਰ ਵਾਲਾ ਹਰ ਹਿੰਦੁਸਤਾਨੀ ਉਨ੍ਹਾਂ ਤੋਂ ਜਾਣੂ ਸੀ। ਇਸ ਛਿਣ ਮੈਂ ਅੰਗ੍ਰੇਜ਼ੀ ਕੁਕਰਮਾਂ ਬਾਰੇ ਸੋਚਣਾ ਨਹੀਂ ਚਾਹੁੰਦਾ। ਇਨ੍ਹਾਂ ਨੂੰ ਭੁਲਾ ਵਿਸਾਰ ਦਿੱਤਾ ਜਾਵੇਗਾ। ਪਰ ਜਿਚਿਰ ਇੰਗਲੈਂਡ ਤੇ ਹਿੰਦੁਸਤਾਨ ਜਿਊਂਦੇ ਹਨ, ਐਂਡਰਿਊਜ਼ ਦੇ ਇਕ ਵੀ ਸੂਰਮੇ ਕਾਰਨਾਮੇ ਨੂੰ ਭੁਲਾਇਆ ਨਹੀਂ ਜਾਵੇਗਾ। ਜੇ ਅਸੀਂ ਐਂਡਰਿਊਜ਼ ਦੀ ਯਾਦ ਨੂੰ ਅਸਲੋਂ ਹੀ ਪਿਆਰਦੇ ਹਾਂ, ਤਦ ਸਾਡੇ ਮਨਾਂ ਵਿਚ ਅੰਗ੍ਰੇਜ਼ਾਂ ਲਈ ਨਫ਼ਰਤ ਨਹੀਂ ਹੋਣੀ ਚਾਹੀਦੀ, ਜਿਨ੍ਹਾਂ ਵਿਚੋਂ ਐਂਡਰਿਊਜ਼ ਸਭ ਤੋਂ ਉੱਤਮ ਤੇ ਸਭ ਤੋਂ ਸਾਊ ਸਨ। ਵਧੀਆ ਅੰਗ੍ਰੇਜ਼ਾਂ ਤੇ ਵਧੀਆ ਹਿੰਦੁਸਤਾਨੀਆ ਲਈ ਮਿਲ ਬਹਿਣਾ ਅਤੇ ਉਦੋਂ ਤਕ ਅੱਡ ਨਾ ਹੋਣਾ ਸੰਭਵ, ਬਿਲਕੁਲ ਸੰਭਵ ਹੈ ਜਦ ਤਕ ਉਹ ਦੋਹਾਂ ਨੂੰ ਪਰਵਾਨ ਕਿਸੇ ਸੂਤਰ ਉਤੇ ਨਾ ਪਹੁੰਚ ਜਾਣ। ਐਂਡਰਿਊਜ਼ ਜੋ ਵਿਰਸਾ ਛੱਡ ਗਏ ਹਨ ਉਹ ਯਤਨ ਦੇ ਯੋਗ ਹੈ। ਹੁਣ ਮੇਰੇ ਉਤੇ ਇਹੋ ਸੋਚ ਭਾਰੂ ਹੈ ਜਦੋਂ ਐਂਡਰਿਊਜ਼ ਦੇ ਦਿਆਲੂ ਚਿਹਰੇ ਨੂੰ ਨਿਰੂਪ ਰਿਹਾ ਹਾਂ ਅਤੇ ਪਿਆਰ ਦੇ ਉਨ੍ਹਾਂ ਅਨੇਕ ਕਰਮਾਂ ਨੂੰ ਨਿਹਾਰ ਰਿਹਾ ਹਾਂ ਜੋ ਉਨ੍ਹਾਂ ਨੇ ਕੀਤੇ ਤਾਂ ਜੁ ਹਿੰਦੁਸਤਾਨ ਧਰਤੀ ਦੇ ਰਾਸ਼ਟਰਾਂ ਵਿਚ ਆਪਣਾ ਸੁਤੰਤਰ ਸਥਾਨ ਮੱਲ ਸਕੇ।

**ਹਰੀਜਨ, 13-4-1940**

# 64. ਸਰ ਅਕਬਰ ਹੈਦਰੀ

ਮਰਹੂਮ ਸਰ ਅਕਬਰ ਹੈਦਰੀ ਇਕ ਦੁਰਲੱਭ ਸਜੋੜ ਸਨ। ਉਹ ਇਕ ਵੱਡੇ ਆਲਮ, ਫ਼ਲਸਫ਼ੀ ਤੇ ਸੁਧਾਰਕ ਸਨ। ਉਹ ਪੱਕੇ ਮੁਸਲਮਾਨ ਸਨ, ਪਰ ਉਨ੍ਹਾਂ ਨੂੰ ਹਿੰਦੂ ਮਤ ਵਿਚ ਇਸਲਾਮ ਲਈ ਕੁਝ ਵੀ ਤਾਂ ਵਿਪ੍ਰੀਤ ਨਹੀਂ ਸੀ ਦਿੱਸਦਾ। ਆਪਣੇ ਮਿੱਤਰਾਂ ਦੀ ਚੋਣ ਵਿਚ ਉਹ ਉਦਾਰ ਸਨ। ਦੂਜੀ ਗੋਲਮੇਜ਼ ਕਾਨਫਰਾਂਸ ਤੋਂ ਵਾਪਸੀ ਸਫ਼ਰ ਉਤੇ ਅਸੀਂ ਆਪਣੇ ਆਪ ਨੂੰ ਇੱਕੋ ਜਹਾਜ਼ ਵਿਚ ਸਵਾਰ ਵੇਖਿਆ। ਮੈਂ ਜਹਾਜ਼ ਦੇ ਪਾਸੇ ਉਤੇ ਸ਼ਾਮੀਂ ਪ੍ਰਾਰਥਨਾ ਕਰਦਾ ਤਾਂ ਉਹ ਇਸ ਸਮੇਂ ਬਾਕਾਇਦਾ

ਤੌਰ ਤੇ ਮੌਜੂਦ ਹੁੰਦੇ । ਉਨ੍ਹਾਂ ਨੂੰ ਗੀਤਾ ਵਿਚ ਅਤੇ ਭਜਨਾਂ ਵਿਚ ਜੋ ਅਸੀਂ ਗਾਉਂਦੇ ਏਡੀ ਦਿਲਚਸਪੀ ਸੀ ਕਿ ਮਹਾਦੇਵ ਡੀਸਾਈ ਤੋਂ ਇਨ੍ਹਾਂ ਦਾ ਤਰਜਮਾ ਆਪਣੇ ਲਈ ਕਰਵਾਇਆ । ਉਨ੍ਹਾਂ ਨੇ ਮੈਥੋਂ ਵਚਨ ਲਿਆ ਕਿ ਅਸੀਂ ਫ਼ਿਰਕੂ ਏਕਤਾ ਦੇ ਹਿੱਤ ਵਿਚ ਹਿੰਦੁਸਤਾਨ ਦਾ ਟੂਰ ਇਕੱਠੇ ਲਾਵਾਂਗੇ । ਪਰ ਰੱਬ ਨੂੰ ਕੁਝ ਹੋਰ ਹੀ ਮਨਜ਼ੂਰ ਈ । ਮਰਹੂਮ ਲਾਰਡ ਵਿਲਿੰਗਡਨ ਨੇ ਮੇਰੇ ਲਈ ਵੱਖਰਾ ਹੀ ਪ੍ਰੋਗਰਾਮ ਬਣਾ ਰੱਖਿਆ ਸੀ । ਮੈਨੂੰ ਸਿਵਿਲ ਨਾਫ਼ੁਰਮਾਨੀ ਦੀ ਲੜਾਈ ਲੜਨੀ ਪਈ । ਸਰ ਅਕਬਰ ਤੇ ਮੈਂ ਮਿਲ ਕੇ ਪ੍ਰੋਗਰਾਮ ਕਦੇ ਵੀ ਸਿਰੇ ਚੜ੍ਹਾ ਸਕੇ । ਉਹ ਸ੍ਰੀ ਅਰਬਿੰਦੋ ਘੋਸ਼ ਦੇ ਪ੍ਰਭਾਵ ਹੇਠ ਆ ਗਏ ਸੀ । ਉਹ ਉਨ੍ਹੀਂ ਦਿਨੀਂ ਕਰੀਬ-ਕਰੀਬ ਪਾਂਡੀਚਰੀ ਰਹਿੰਦੇ ਜਦੋਂ ਪਾਂਡੀਚਰੀ ਦੇ ਸੰਤ ਆਪਣੇ ਸ਼ਰਧਾਲੂਆਂ ਨੂੰ ਦਰਸ਼ਨ ਦਿੰਦੇ । ਸਰ ਅਕਬਰ ਦੀ ਮੌਤ ਦੇਸ਼ ਲਈ ਵੱਡਾ ਘਾਟਾ ਹੈ । ਮਰਹੂਮ ਦੇ ਪਰਿਵਾਰ ਨੂੰ ਮੇਰੇ ਵਲੋਂ ਸਤਿਕਾਰ ਭਰਿਆ ਅਫ਼ਸੋਸ ।

**ਹਰੀਜਨ, 18-1-1942**

# 65. ਸੇਠ ਜਮਨਾਲਾਲ ਬਜਾਜ

## I

ਸੇਠ ਜਮਨਾਲਾਲ ਬਜਾਜ ਦੇ ਰੂਪ ਵਿਚ ਮੌਤ ਇਕ ਬਲਵਾਨ ਬੰਦੇ ਨੂੰ ਖੋਹ ਕੇ ਲੈ ਗਈ ਹੈ । ਮੈਂ ਜਦੋਂ ਵੀ ਧਨਾਢਾਂ ਬਾਰੇ ਲਿਖਿਆ ਕਿ ਉਹ ਆਮ ਭਲਾਈ ਲਈ ਆਪਣੇ ਧਨ ਦੇ ਟਰੱਸਟੀ ਬਣਨ, ਤਾਂ ਮੇਰੇ ਮਨ ਦੀਆਂ ਅੱਖਾਂ ਸਾਹਮਣੇ ਮੁੱਖ ਰੂਪ ਵਿਚ ਸਦਾ ਹੀ ਇਹ ਤਾਜ਼ਰ ਸ਼ਹਿਜ਼ਾਦਾ ਹੁੰਦਾ ਸੀ । ਜੇ ਇਨ੍ਹਾਂ ਦੀ ਟਰੱਸਟੀਸ਼ਿਪ ਨੇ ਆਪਣਾ ਆਦਰਸ਼ ਪ੍ਰਾਪਤ ਕੀਤਾ ਤਾਂ ਇਸ ਵਿਚ ਉਨ੍ਹਾਂ ਦਾ ਕਸੂਰ ਨਹੀਂ । ਮੈਂ ਜਾਣਦਿਆਂ ਬੁੱਝਦਿਆਂ ਉਨ੍ਹਾਂ ਨੂੰ ਰੋਕਿਆ । ਮੈਂ ਨਹੀਂ ਸੀ ਚਾਹੁੰਦਾ ਉਹ ਕੋਈ ਅਜੇਹਾ ਇਕ ਵੀ ਕਦਮ ਪੁੱਟਣ ਜਿਸ ਦੇ ਲਈ ਉਨ੍ਹਾਂ ਨੂੰ ਆਪਣੀਆਂ ਠੰਡੇ ਦਿਲ ਨਾਲ ਸੋਚਣ ਦੀਆਂ ਘੜੀਆਂ ਵਿਚ ਪਛਤਾਉਣਾ ਪੈਂਦਾ । ਉਨ੍ਹਾਂ ਨੇ ਆਪਣੇ ਲਈ ਜਿਹੜਾ ਘਰ ਵੀ ਬਣਾਇਆ, ਉਹ ਇਕ ਧਰਮਸਾਲਾ ਬਣ ਗਿਆ । ਸਤਿਆਗ੍ਰਹੀ ਦੀ ਹੈਸੀਅਤ ਵਿਚ ਉਨ੍ਹਾਂ ਦੀ ਦੇਣ ਅੱਤ ਉੱਚੇ ਦਰਜੇ ਦੀ ਸੀ । ਰਾਜਸੀ ਚਰਚਾ ਵਿਚ ਉਹ ਆਪਣੇ ਵਿਚਾਰ ਉਤੇ ਡਟੇ ਰਹਿੰਦੇ । ਉਨ੍ਹਾਂ ਦੇ ਨਿਰਣੇ ਨਿੱਗਰ ਹੁੰਦੇ । ਤਿਆਗ ਦੇ ਕਰਮ ਵਜੋਂ ਉਨ੍ਹਾਂ ਦਾ ਆਖਰੀ ਕਰਮ ਆਦਰਸ਼ ਰੂਪ ਸੀ । ਉਹ ਅਜਿਹੀ ਸਿਰਜਣਾ-ਤਮਕ ਗਤੀਵਿਧੀ ਆਰੰਭਣ ਦੇ ਚਾਹਵਾਨ ਸਨ, ਜਿਸ ਦੇ ਲੇਖੇ ਉਹ ਆਪਣਾ ਬਾਕੀ ਦਾ ਸਗਲਾ ਜੀਵਨ ਲਾਉਣ ਤੇ ਜਿਸ ਵਿਚ ਉਹ ਆਪਣੇ ਸਭਨਾਂ ਗੁਣਾਂ ਦੀ ਵਰਤੋਂ ਕਰ ਸਕਣ । ਇਹ ਕਰਮ ਸੀ ਹਿੰਦੁਸਤਾਨ ਦਾ ਪਸ਼ੂ ਧਨ ਜਿਹੜਾ ਗਊ ਦੇ ਰੂਪ ਵਿਚ

ਸਾਕਾਰਿਆ ਗਿਆ ਸੀ। ਉਨ੍ਹਾਂ ਨੇ ਇਕ-ਚਿੱਤ ਹੋ ਕੇ ਪੂਰੀ ਲਗਨ ਨਾਲ ਆਪਣੇ ਆਪ ਨੂੰ ਇਸ ਕੰਮ ਵਿਚ ਸੁੱਟ ਦਿੱਤਾ ਤੇ ਜਿਸ ਪੱਖੋਂ ਮੈਂ ਕਿਸੇ ਹੋਰ ਨੂੰ ਉਨ੍ਹਾਂ ਤੋਂ ਅੱਗੇ ਲੰਘਦਾ ਨਹੀਂ ਵੇਖਿਆ। ਉਨ੍ਹਾਂ ਦੀ ਸ਼ਖਾਵਤ ਕਿਸੇ ਨਸਲ, ਮਤ ਜਾਂ ਰੰਗ ਦਾ ਭੇਦ ਨਹੀਂ ਸੀ ਜਾਣਦੀ। ਉਹ ਰੁਝੇਵਿਆਂ ਭਰੇ ਆਦਮੀ ਲਈ ਅਦੁੱਤੀ ਗੱਲ ਕਰਨ ਦੇ ਚਾਹਵਾਨ ਸਨ। ਉਹ ਆਪਣੀ ਸੋਚ ਪ੍ਰਣਾਲੀ ਨੂੰ ਕੰਟਰੋਲ ਕਰਨ ਦੇ ਚਾਹਵਾਨ ਸਨ ਤਾਂ ਜੁ ਬਾਹਰੋਂ ਹੋਰ ਕੁਝ ਇਸ ਵਿਚ ਘੁਸ ਨਾ ਸਕੇ। ਉਨ੍ਹਾਂ ਦੇ ਪੂਰੇ ਹੋਣ ਨਾਲ ਦੁਨੀਆਂ ਵਧੇਰੇ ਗ਼ਰੀਬ ਹੋ ਗਈ ਹੈ। ਦੇਸ਼ ਦਾ ਇਕ ਸਭ ਤੋਂ ਬਹਾਦਰ ਪੁੱਤ ਟੁਰ ਗਿਆ ਹੈ। ਵਿਧਵਾ ਜਾਨਕੀਦੇਵੀ ਨੇ ਉਸ ਕਾਰਜ ਦਾ ਬੀੜਾ ਚੁੱਕਣ ਦਾ ਫੈਸਲਾ ਕੀਤਾ ਜਿਸ ਨੂੰ ਉਨ੍ਹਾਂ ਨੇ ਆਪਣਾ ਆਪ ਅਰਪਿਆ ਹੋਇਆ ਸੀ। ਜਾਨਕੀਦੇਵੀ ਨੇ ਆਪਣੀ ਸਾਰੀ ਨਿੱਜੀ ਸੰਪਤੀ ਤਜ ਦਿੱਤੀ ਜੋ ਢਾਈ ਲੱਖ ਦੀ ਸੀ। ਰੱਬ ਉਹਨੂੰ ਉਸ ਕਾਰਜ਼ ਜਿਸ ਦਾ ਬੀੜਾ ਉਹਨੇ ਚੁੱਕਿਆ ਹੈ, ਪੂਰਾ ਕਰਨ ਦੀ ਸ਼ਕਤੀ ਬਖਸ਼ੇ।

**ਹਰੀਜਨ, 15-2-1942**

## II

ਬਾਈ ਸਾਲ ਹੋਏ, ਤੀਹ ਬਹਾਰਾਂ ਵੇਖ ਚੁੱਕਿਆ ਇਕ ਨੌਜਵਾਨ ਮੇਰੇ ਕੋਲ ਆਇਆ ਤੇ ਬੋਲਿਆ, "ਮੈਂ ਤੁਹਾਥੋਂ ਕੁਝ ਮੰਗਣਾ ਚਾਹੁੰਦਾ ਹਾਂ।

"ਮੰਗੋ, ਮੈਂ ਦੇਵਾਂਗਾ, ਜੇ ਇਹਨੂੰ ਦੇਣਾ ਮੇਰੇ ਵਿੱਤ ਵਿਚ ਹੋਇਆ", ਮੈਂ ਥੋੜ੍ਹੀ ਹੈਰਾਨੀ ਨਾਲ ਉੱਤਰ ਦਿੱਤਾ।

"ਮੈਨੂੰ ਆਪਣਾ ਪੁੱਤਰ ਦੇਵਦਾਸ ਸਮਝੋ," ਮੈਂ ਤਾਂ ਕੁਝ ਵੀ ਨਹੀਂ ਦੇ ਰਿਹਾਂ, ਦੇ ਤਾਂ ਤੂੰ ਰਿਹਾ ਹੈਂ।"

ਇਹ ਨੌਜਵਾਨ ਜਮਨਾਲਾਲ ਬਜਾਜ ਹੀ ਸੀ। ਲੋਕ ਕੁਝ-ਕੁਝ ਜਾਣਦੇ ਹਨ ਕਿ ਇਸ ਪ੍ਰਣ ਦੇ ਕੀ ਅਰਥ ਹਨ। ਪਰ ਬੜੇ ਥੋਹੜੇ ਜਾਣਦੇ ਹਨ ਕਿ ਆਪੇ-ਬਣੇ ਇਸ ਪੁੱਤਰ ਨੇ ਕਿਸ ਹੱਦ ਤਕ ਆਪਣਾ ਹਿੱਸਾ ਅਦਾ ਕੀਤਾ। ਮੈਂ ਤਾਂ ਕਹਿ ਸਕਦਾ ਹਾਂ ਕਿ ਕਿਸੇ ਵੀ ਫ਼ਾਨੀ ਮਨੁੱਖ ਨੂੰ ਇਸ ਤੋਂ ਪਹਿਲਾਂ ਇਸ ਤਰ੍ਹਾਂ ਦੇ 'ਪੁੱਤਰ' ਦੀ ਬਖਸ਼ਸ਼ ਨਹੀਂ ਹੋਈ। ਠੀਕ, ਇਸ ਅਰਥੇ ਮੇਰੇ ਕਈ ਧੀਆਂ ਪੁੱਤਰ ਹਨ ਕਿ ਉਨ੍ਹਾਂ ਨੇ ਮੇਰਾ ਕੁਝ ਨਾ ਕੁਝ ਕੰਮ ਕੀਤਾ ਹੈ। ਪਰ ਜਮਨਾਲਾਲ ਨੇ ਤਾਂ ਆਪਣੇ ਆਪ ਨੂੰ ਤੇ ਆਪਣੇ ਸਭ ਕੁਝ ਨੂੰ ਹੀ ਬਿਨਾਂ ਕਿਸੇ ਆਰੱਖਣ ਦੇ ਮੈਨੂੰ ਸੌਂਪ ਦਿੱਤਾ। ਮੇਰੀ ਸ਼ਾਇਦ ਕੋਈ ਵੀ ਅਜਿਹੀ ਗਤੀਵਿਧੀ ਨਹੀਂ ਜਿਸ ਵਿਚ ਮੈਨੂੰ ਉਨ੍ਹਾਂ ਦੀ ਪੂਰੀ ਪੂਰੀ ਮਿਲਵਰਤਨ ਨਾ ਮਿਲੀ ਹੋਵੇ ਤੇ ਜਿਸ ਵਿਚ ਇਹ ਅੱਤ ਮੁੱਲਵਾਨ ਸਿੱਧ ਨਾ ਹੋਈ ਹੋਵੇ। ਤੀਖਣ ਬੁੱਧੀ ਦੀ ਦਾਤ ਉਨ੍ਹਾਂ ਨੂੰ ਪ੍ਰਾਪਤ ਸੀ। ਉਹ ਤਾਂ ਇਕ ਤਾਜ਼ਰ ਸ਼ਹਿਜ਼ਾਦੇ ਸਨ। ਉਨ੍ਹਾਂ

ਨੇ ਆਪਣੀ ਸਬਰਕਤੀ ਸੰਪਤੀ ਮੇਰੀ ਮਰਜ਼ੀ ਉੱਤੇ ਛੱਡ ਦਿੱਤੀ। ਉਹ ਮੇਰੇ ਵਕਤ ਤੇ ਮੇਰੀ ਸਿਹਤ ਦੇ ਰਖਵਾਲੇ ਬਣ ਗਏ ਤੇ ਇਹ ਸਭ ਕੁਝ ਉਨ੍ਹਾਂ ਨੇ ਸਰਬਜਨਕ ਭਲਾਈ ਲਈ ਕੀਤਾ, ਜਿਸ ਦਿਨ ਉਹ ਪੂਰੇ ਹੋਏ, ਉਨ੍ਹਾਂ ਨੇ ਤੇ ਜਾਨਕੀਦੇਵੀ ਨੇ ਮੈਨੂੰ ਮਿਲਣ ਆਉਣਾ ਸੀ। ਉਨ੍ਹਾਂ ਨੇ ਉਸੇ ਘੜੀ ਪ੍ਰਾਣ ਤਿਆਗੇ ਜਿਸ ਘੜੀ ਉਨ੍ਹਾਂ ਨੇ ਮੇਰੇ ਕੋਲ ਹੋਣਾ ਸੀ। ਇਸ ਤੋਂ ਪਹਿਲਾਂ ਸਿਵਾਏ ਉਦੋਂ ਦੇ ਜਦੋਂ ਮਗਨਲਾਲ ਨੂੰ ਅੱਜ ਤੋਂ ਚੌਦਾਂ ਵਰ੍ਹੇ ਪਹਿਲਾਂ ਮੈਥੋਂ ਖੋਹ ਲਿਆ ਗਿਆ ਸੀ, ਮੈਂ ਏਡਾ ਲਾਚਾਰ ਕਦੇ ਵੀ ਮਹਿਸੂਸ ਨਹੀਂ ਸੀ ਕੀਤਾ। ਪਰ ਮੈਨੂੰ ਜਿਵੇਂ ਕਿ ਹੁਣ ਹੈ, ਉਦੋਂ ਵੀ ਕੋਈ ਸੰਦੇਹ ਨਹੀਂ ਸੀ ਕਿ ਇਸ ਪ੍ਰਕਾਰ ਦੀ ਬਿਪਤਾ ਦੁੱਖ ਦੇ ਓਹਲੇ ਸੁੱਖ ਸਿੱਧ ਹੁੰਦੀ ਹੈ। ਰੱਬ ਮੈਨੂੰ ਚੰਗੀ ਤਰ੍ਹਾਂ ਅਜ਼ਮਾਉਣਾ ਚਾਹੁੰਦਾ ਹੈ। ਮੈਂ ਇਸ ਵਿਸ਼ਵਾਸ ਨਾਲ ਜੀਵਿਤ ਹਾਂ ਕਿ ਰੱਬ ਮੈਨੂੰ ਇਸ ਇਮਤਿਹਾਨ ਵਿਚ ਸਫਲ ਹੋਣ ਲਈ ਬਲ ਬਖਸ਼ੇਗਾ।

**ਹਰੀਜਨ, 22-2-1942**

# 66. ਸ਼੍ਰੀਨਿਵਾਸ ਸ਼ਾਸਤਰੀ

ਮੌਤ ਨੇ ਸਾਥੋਂ ਹੀ ਨਹੀਂ ਸਗੋਂ ਦੁਨੀਆਂ ਤੋਂ ਹਿੰਦੁਸਤਾਨ ਦਾ ਇਕ ਵਧੀਆ ਪੁੱਤਰ ਖੋਹ ਲਿਆ ਹੈ। ਉਨ੍ਹਾਂ ਨੂੰ ਜਾਣਨ ਵਾਲਾ ਹਰ ਕੋਈ ਇਹ ਵੇਖ ਸਕਦਾ ਸੀ ਕਿ ਉਹ ਹਿੰਦੁਸਤਾਨ ਨੂੰ ਓੜਕਾਂ ਦਾ ਪਿਆਰ ਕਰਦੇ ਹਨ। ਜਦੋਂ ਮੈਂ ਉਨ੍ਹਾਂ ਨੂੰ ਪਿਛਲੀ ਵਾਰ ਮਦਰਾਸ ਵਿਖੇ ਮਿਲਿਆ, ਉਹ ਬੱਸ ਹਿੰਦੁਸਤਾਨ ਤੇ ਇਸ ਦੇ ਸਭਿਆਚਾਰ ਦੀਆਂ ਹੀ ਗੱਲਾਂ ਕਰਦੇ ਰਹੇ ਜਿਸ ਦੇ ਲਈ ਉਹ ਜੀਏ ਤੇ ਮੋਏ। ਮੈਨੂੰ ਯਕੀਨ ਹੈ ਕਿ ਉਨ੍ਹਾਂ ਨੂੰ ਤਾਂ ਮੌਤ-ਬਿਸਤਰੇ ਉੱਤੇ ਪਿਆਂ ਨੂੰ ਵੀ ਆਪਣਾ ਕੋਈ ਖਿਆਲ ਨਹੀਂ ਸੀ। ਉਨ੍ਹਾਂ ਦਾ ਸੰਸਕ੍ਰਿਤ ਗਿਆਨ ਵੀ ਜੇ ਵੱਧ ਨਹੀਂ ਤਾਂ ਉਨ੍ਹਾਂ ਦੇ ਅੰਗ੍ਰੇਜ਼ੀ ਦੇ ਗਿਆਨ ਨਾਲੋਂ ਘੱਟ ਨਹੀਂ ਸੀ। ਮੈਂ ਇਸ ਤੋਂ ਵੱਧ ਕਹਿਣ ਦੀ ਆਪਣੇ ਆਪ ਨੂੰ ਆਗਿਆ ਨਹੀਂ ਦਿਆਂਗਾ ਕਿ ਸਾਡੇ ਵਿਚਕਾਰ ਭਾਵੇਂ ਰਾਜਨੀਤੀ ਸੰਬੰਧੀ ਮਤਭੇਦ ਸਨ ਪਰ ਸਾਡੇ ਦਿਲ ਇਕ ਸਨ ਤੇ ਮੈਂ ਇਹ ਕਦੇ ਸੋਚ ਤੱਕ ਨਹੀਂ ਸਕਦਾ ਕਿ ਉਨ੍ਹਾਂ ਦੀ ਦੇਸ਼ ਭਗਤੀ ਕਿਸੇ ਉੱਚੇ ਤੋਂ ਉੱਚੇ ਕੱਦ ਵਾਲੇ ਦੇਸ਼ ਭਗਤ ਦੀ ਦੇਸ਼ ਭਗਤੀ ਨਾਲੋਂ ਘੱਟ ਸੀ। ਸ਼ਾਸਤਰੀ ਮਨੁੱਖ ਜਿਉਂਦਾ ਹੈ ਭਾਵੇਂ ਉਨ੍ਹਾਂ ਦੀ ਦੇਹ ਸੁਆਹ ਦੀ ਢੇਰ ਬਣ ਚੁੱਕੀ ਹੈ।

**ਹਰੀਜਨ, 21-4-1946**

# 67. ਪੰਡਤ ਮਦਨਮੋਹਨ ਮਾਲਵੀਆ

ਅੰਗ੍ਰੇਜ਼ੀ ਦਾ ਇਕ ਅਖਾਣ ਹੈ; "ਕਿੰਗ ਇਜ਼ ਡੈਡ, ਲਾਂਗ ਲਿਵ ਦਿ ਕਿੰਗ"। "(ਬਾਦਸ਼ਾਹ ਮਰ ਗਿਆ ਹੈ, ਬਾਦਸ਼ਾਹ ਚਿਰੰਜੀਵ)"। ਸ਼ਾਇਦ ਇਹੋ ਗੱਲ ਵਧੇਰੇ ਉਚਿਤਤਾ ਨਾਲ, ਉਂਜ ਭਾਵੇਂ ਵੱਖਰੇ ਪਰਿਵੇਸ਼ ਵਿਚ, ਮਹਾਨ ਤੇ ਸਾਊ ਮਾਲਵੀਆ ਜੀ ਬਾਰੇ ਆਖੀ ਜਾ ਸਕਦੀ ਹੈ, ਜਿਨ੍ਹਾਂ ਨੂੰ ਮੌਤ ਨੇ ਸਰੀਰਕ ਪੀੜ ਤੋਂ ਕਿਰਪਾ ਪੂਰਬਕ ਮੁਕਤ ਕੀਤਾ ਹੈ ਤੇ ਜਿਹੜੇ ਦੇਹ ਰੂਪ ਵਿਚ ਕੁਝ ਚਿਰ ਲਈ ਕੰਮ ਨਹੀਂ ਕਰ ਸਕਣ ਲੱਗੇ, ਕੰਮ ਜਿਹੜਾ ਉਨ੍ਹਾਂ ਨੇ ਇਸ ਤੋਂ ਖੁਸ਼ੀ ਖੁਸ਼ੀ ਲੈਣਾ ਸੀ। ਕੀ ਅਸੀਂ ਉਨ੍ਹਾਂ ਬਾਰੇ ਨਹੀਂ ਆਖ ਸਕਦੇ "ਭਾਰਤਵਰਸ਼ ਦੇ ਪੂਜ ਮਾਲਵੀਆ ਜੀ ਮਰ ਗਏ ਹਨ, ਮਾਲਵੀਆ ਜੀ ਚਿਰੰਜੀਵ ?" ਚੜ੍ਹਦੀ ਜਵਾਨੀ ਤੋਂ ਹੀ ਪੱਕੇ ਬੁਢਾਪੇ ਤੱਕ ਉਨ੍ਹਾਂ ਦੀ ਨਿਰੰਤਰ ਘਾਲਣਾ ਨੇ ਉਨ੍ਹਾਂ ਨੂੰ ਅਮਰ ਬਣਾ ਦਿੱਤਾ ਹੈ। ਉਨ੍ਹਾਂ ਦੀਆਂ ਸੇਵਾਵਾਂ ਅਨੇਕ ਹਨ ਪਰ ਬਨਾਰਸ ਹਿੰਦੂ ਯੂਨੀਵਰਸਿਟੀ ਜਿਸ ਨੂੰ ਹਿੰਦੀ ਵਿਚ ਕਾਂਸ਼ੀ ਵਿਸ਼ਵ ਵਿਦਿਆਲਾ ਆਖਿਆ ਜਾਂਦਾ ਹੈ, ਸਦਾ ਸਦਾ ਲਈ ਉਨ੍ਹਾਂ ਦੀ ਸਭ ਤੋਂ ਮਹਾਨ ਤੇ ਉੱਤਮ ਸਿਰਜਣਾ ਗਿਣੀ ਜਾਂਦੀ ਰਹੇਗੀ। ਜੇ ਇਹਨੂੰ ਆਮ ਤੌਰ ਤੇ ਬਨਾਰਸ ਹਿੰਦੂ ਯੂਨੀਵਰਸਿਟੀ ਸੱਦਿਆ ਜਾਂਦਾ ਹੈ ਤਾਂ ਇਸ ਵਿਚ ਉਨ੍ਹਾਂ ਦਾ ਕੋਈ ਕਸੂਰ ਨਹੀਂ, ਜਾਂ, ਜੇ ਕਸੂਰ ਹੈ ਵੀ ਤਦ ਇਹ ਉਨ੍ਹਾਂ ਦੇ ਉਦਾਰ ਚਿੱਤ ਹੋਣ ਦਾ ਕਾਰਨ ਹੈ। ਉਹ ਆਪਣੇ ਅਨੁਆਈਆਂ ਦੇ ਸੇਵਕ ਸਨ। ਉਨ੍ਹਾਂ ਨੇ ਉਨ੍ਹਾਂ ਨੂੰ ਮਰਜ਼ੀ ਨਾਲ ਕੰਮ ਕਰਨ ਦੀ ਆਗਿਆ ਦਿੱਤੀ। ਮੈਂ ਨਿੱਜੀ ਤੌਰ ਤੇ ਜਾਣਦਾ ਹਾਂ ਕਿ ਲਿਹਾਜ਼ ਦਾ ਇਹ ਜਜ਼ਬਾ ਉਨ੍ਹਾਂ ਦੇ ਸੁਭਾਓ ਦਾ ਅੰਗ ਸੀ, ਏਡਾ ਅੰਗ ਕਿ ਕਈ ਵਾਰ ਇਹ ਕਮਜ਼ੋਰੀ ਬਣ ਜਾਂਦਾ। ਬੱਸ ਉਹ ਸ਼ਕਤੀਸ਼ਾਲੀ ਮਨੁੱਖ ਸਨ। ਅਤੇ ਕੀ ਖ਼ੁਦ ਉਨ੍ਹਾਂ ਦੇ ਪਿਆਰੇ ਭਗਵਤ ਨੇ ਨਹੀਂ ਆਖਿਆ ਕਿ ਸ਼ਕਤੀਸ਼ਾਲੀ ਮਨੁੱਖ ਤੋਂ ਕੋਈ ਕਸੂਰ ਨਹੀਂ ਹੁੰਦਾ ? ਪਰ ਇਹ ਇਕ ਅਜਿਹਾ ਨੁਕਸ ਹੈ ਜਿਹੜਾ ਹੁਣ ਸੌਖਿਆਂ ਹੀ ਦੂਰ ਕੀਤਾ ਜਾ ਸਕਦਾ ਹੈ। ਏਸ ਸ਼ਾਨਦਾਰ ਇਮਾਰਤ ਦਾ ਹਰ ਪੱਥਰ ਸੱਚੇ ਹਿੰਦੂ ਧਰਮ ਜਾਂ ਸਭਿਆਚਾਰ ਦਾ ਪ੍ਰਤੀਬਿੰਬ ਹੋਣਾ ਚਾਹੀਦਾ ਹੈ। ਇਹ ਸੰਸਥਾ ਕਿਸੇ ਵੀ ਰੂਪ ਜਾਂ ਸ਼ਕਲ ਵਿਚ ਪੱਛਮ ਦੇ ਪਦਾਰਥਵਾਦ ਦੀ ਸ਼ਾਨ ਦਾ ਅਕਸ ਨਾ ਹੋਵੇ, ਜਿਸ ਤੋਂ ਅਸੀਂ ਭਲੀ ਭਾਂਤ ਜਾਣੂੰ ਹਾਂ, ਸਗੋਂ ਇਹ ਉਸ ਦੈਵੀ ਜੋਤ ਦਾ ਜਿਸ ਨੂੰ ਰੂਹਾਨੀਅਤ ਕਹਿੰਦੇ ਹਨ, ਸੱਚਾ ਪ੍ਰਗਟਾਉ ਹੋਵੇ। ਕੀ ਹਰ ਸਿਖਿਆਰਥੀ ਸ਼ੁੱਧ ਬੇਦਾਗ਼ ਧਰਮ ਦਾ ਪ੍ਰਤੀਨਿਧ ਹੈ ? ਜੇ ਨਹੀਂ ਹੈ, ਤਦ ਕਿਉਂ ਨਹੀਂ ਹੈ ? ਇਸ ਯੂਨੀਵਰਸਿਟੀ ਬਾਰੇ ਨਿਰਣਾ, ਜਿਵੇਂ ਸਭਨਾਂ ਯੂਨੀਵਰਸਿਟੀਆਂ ਦੀ ਸੂਰਤ ਵਿਚ ਹੁੰਦਾ ਹੈ, ਕਿਸੇ ਸੰਬੰਧਿਤ ਸਮੇਂ ਇਥੇ ਪੜ੍ਹਨ ਵਾਲੇ ਵਿਦਿਆਰਥੀਆਂ ਦੀ ਗਿਣਤੀ ਤੋਂ ਨਹੀਂ, ਸਗੋਂ ਇਨ੍ਹਾਂ ਦੀ ਗੁਣਵੰਤਾ ਤੋਂ ਕੀਤਾ ਜਾਵੇਗਾ, ਉਨ੍ਹਾਂ ਦੀ ਗਿਣਤੀ ਭਾਵੇਂ ਕੇਡੀ ਹੀ ਘੱਟ ਕਿਉਂ ਨਾ ਹੋਵੇ। ਮੈਂ ਜਾਣਦਾ

ਹਾਂ ਕਿ ਕਹਿਣਾ ਸੌਖਾ ਹੈ ਤੇ ਕਰਨਾ ਔਖਾ। ਫਿਰ ਵੀ, ਇਹ ਇਸ ਯੂਨੀਵਰਸਿਟੀ ਦੀ ਬੁਨਿਆਦ ਹੈ। ਜੇ ਇਹ ਨਹੀਂ ਹੈ ਤਾਂ ਇਹ ਕੁਝ ਵੀ ਨਹੀਂ। ਸੋ ਮਰਹੂਮ ਦੇ ਵਾਰਿਸਾਂ ਦਾ ਤੇ ਉਨ੍ਹਾਂ ਦੇ ਅਨੁਆਈਆਂ ਦਾ ਵੀ ਫ਼ਰਜ਼ ਹੈ ਕਿ ਇਹਨੂੰ ਇਹੋ ਰੂਪ ਦੇਣ। ਦੁਨੀਆਂ ਭਰ ਦੇ ਧਰਮਾਂ ਦੀ ਕਾਇਆ ਵਿਚ ਹਿੰਦੂ ਧਰਮ ਨੂੰ ਇਹਦਾ ਦਰਜਾ ਨਿਰਧਾਰਿਤ ਕਰਨਾ ਮੂਲ ਰੂਪ ਵਿਚ ਇਸ ਯੂਨੀਵਰਸਿਟੀ ਦਾ ਕਰਤੱਵ ਹੈ, ਜਿਸ ਤਰ੍ਹਾਂ ਕਿ ਇਸ ਦੇ ਨੁਕਸਾਂ ਤੇ ਤਰੁੱਟੀਆਂ ਨੂੰ ਦੂਰ ਕਰਨਾ ਇਸ ਦਾ ਕੰਮ ਹੈ। ਮਰਹੂਮ ਦੇ ਸ਼ਰਧਾਲੂਆਂ ਨੂੰ ਇਹ ਭਾਰ ਚੁੱਕਣਾ ਆਪਣਾ ਉਚੇਚਾ ਕਰਤੱਵ ਸਮਝਣਾ ਚਾਹੀਦਾ ਹੈ।

ਮਾਲਵੀਆ ਜੀ ਕਾਸ਼ੀ ਵਿਸ਼ਵ ਵਿਦਿਆਲਾ ਦੇ ਰੂਪ ਵਿਚ ਆਪਣੀ ਅਮਿੱਟ ਯਾਦਗਾਰ ਛੱਡ ਗਏ ਹਨ। ਇਸ ਨੂੰ ਥਿਰ ਨੀਂਹ ਉਤੇ ਟਿਕਾਉਣਾ, ਇਸ ਦੇ ਕ੍ਰਮ ਵਿਕਾਸ ਨੂੰ ਯਕੀਨੀ ਬਨਾਉਣਾ, ਪੱਕੀ ਤਰ੍ਹਾਂ ਇਕ ਅਜੇਹੀ ਯੋਗ ਯਾਦਗਾਰ ਹੋਵੇਗੀ ਜੋ ਅਸੀਂ ਇਸ ਮਹਾਨ ਦੇਸ਼ ਭਗਤ ਦੀ ਯਾਦ ਵਿਚ ਖੜੀ ਕਰ ਸਕਦੇ ਹਾਂ। ਉਨ੍ਹਾਂ ਨੇ ਆਪਣੇ ਇਸ ਪਿਆਰੇ ਬਾਲਕ ਲਈ ਵੱਡੀ ਉਗਰਾਹੀ ਕਰਨ ਦੇ ਸਿਲਸਿਲੇ ਵਿਚ ਕੋਈ ਕਸਰ ਉਠਾ ਨਹੀਂ ਸੀ ਰੱਖੀ। ਹਾਰੀ ਸਾਰੀ ਜਿਹੜਾ ਵੀ ਉਨ੍ਹਾਂ ਦੀ ਯਾਦ ਨੂੰ ਸਤਿ-ਕਾਰਦਾ ਹੈ, ਇਸ ਉਗਰਾਹੀ ਨੂੰ ਜਾਰੀ ਰੱਖਣ ਦੇ ਕੰਮ ਵਿਚ ਆਪਣੀ ਕਿਰਤ ਨਾਲ ਸਹਾਈ ਹੋ ਸਕਦਾ ਹੈ।

ਇਹ ਤਾਂ ਹੋਈ ਉਨ੍ਹਾਂ ਦੀ ਬਾਹਰਵਾਰਲੀ ਸਰਗਰਮੀ। ਉਨ੍ਹਾਂ ਦਾ ਅੰਦਰਲਾ ਜੀਵਨ ਤਾਂ ਸਾਕਾਰ ਪਵਿੱਤਰਤਾ ਸੀ। ਉਹ ਦਿਆਲਤਾ ਤੇ ਸਾਊਪੁਣੇ ਦੇ ਭੰਡਾਰ ਸਨ। ਧਰਮ ਗ੍ਰੰਥਾਂ ਦਾ ਉਨ੍ਹਾਂ ਦਾ ਗਿਆਨ ਬਹੁਤ ਜ਼ਿਆਦਾ ਸੀ। ਉਹ ਤਾਂ ਜੱਦ ਤੋਂ ਹੀ ਮਹਾਨ ਧਾਰਮਿਕ ਪ੍ਰਚਾਰਕ ਸਨ। ਉਨ੍ਹਾਂ ਦਾ ਚੇਤਾ ਅਦੁੱਤੀ ਸੀ ਅਤੇ ਉਨ੍ਹਾਂ ਦਾ ਜੀਵਨ ਜਿੰਨਾ ਸਾਦਾ ਸੀ ਉਨਾਂ ਹੀ ਸਵੱਛ ਸੀ।

ਮੈਂ ਉਨ੍ਹਾਂ ਦੀ ਰਾਜਨੀਤੀ ਦੀ ਤੇ ਉਨ੍ਹਾਂ ਦੀਆਂ ਹੋਰ ਬਹੁਪੱਖੀ ਸਰਗਰਮੀਆਂ ਦੀ ਗੱਲ ਨਹੀਂ ਕਰਨ ਲੱਗਾ। ਉਹ, ਜਿਨ੍ਹਾਂ ਦੇ ਜੀਵਨ ਦਾ ਉਦੇਸ਼ ਹੀ ਬੇਗ਼ਰਜ਼ ਸੇਵਾ ਸੀ ਅਤੇ ਜਿਹੜੇ ਅਨੇਕ ਗੁਣਾਂ ਦੇ ਮਾਲਕ ਸਨ, ਕੁਦਰਤੀ ਤੌਰ ਤੇ ਬੇਸ਼ੁਮਾਰ ਸਰ-ਗਰਮੀਆਂ ਕਰਨ ਵਾਲੇ ਸਨ। ਮੈਂ ਤਾਂ ਉਹ ਕਾਰਜ ਚੁਣ ਕੇ ਦਰਸਾਉਣ ਦੀ ਹੀ ਜੁਰਅਤ ਕੀਤੀ ਹੈ ਜੋ ਮੈਨੂੰ ਉਨ੍ਹਾਂ ਦੀ ਅੱਤ ਸਿਰਕੱਢ ਸੇਵਾ ਵਜੋਂ ਪੋਹਿਆ ਹੈ। ਅਤੇ ਇਸ ਸੰਸਥਾ ਨੂੰ ਸੱਚੇ ਹਿੰਦੂ ਮਤ ਦੀ ਜਿਊਂਦੀ ਜਾਗਦੀ ਉਦਾਹਰਣ ਬਨਾਉਣ ਦੇ ਸਿਲਸਿਲੇ ਵਿਚ ਅਸਲੋਂ ਹੀ ਉਹ ਲੋਕ ਹੱਥ ਵਟਾਉਣਗੇ ਜਿਹੜੇ ਉਨ੍ਹਾਂ ਦੇ ਜੀਵਨ ਦੀ ਪਵਿੱਤਰਤਾ ਤੇ ਸਾਦਗੀ ਦੀ ਸੁਹਿਰਦਤਾ ਨਾਲ ਰੀਸ ਕਰਨ ਦੀ ਕੋਸ਼ਿਸ਼ ਕਰਨਗੇ।

**(ਮੂਲ ਹਿੰਦੁਸਤਾਨੀ 'ਚੋਂ) ਹਰੀਜਨ, 8-12-1946**

# 68. ਸੁਭਾਸ਼ ਚੰਦਰ ਬੋਸ

ਆਈ.ਐਨ.ਏ (ਇੰਡੀਅਨ ਨੈਸ਼ਨਲ ਆਰਮੀ) ਦੇ ਹਿੱਪਨੋਟਿਜ਼ਮ ਨੇ ਸਾਡੇ ਉਤੇ ਜਾਦੂ ਧੂੜ ਦਿੱਤਾ ਹੋਇਆ ਹੈ। ਨੇਤਾ ਜੀ ਰਸੂਖ ਵਾਲੇ ਆਦਮੀ ਹਨ। ਉਹ ਦੇਸ਼ ਭਗਤੀ ਵਿਚ ਕਿਸੇ ਤੋਂ ਪਿੱਛੇ ਨਹੀਂ। (ਮੈਂ ਜਾਣ ਬੁਝ ਕੇ ਵਰਤਮਾਨ ਕਾਲ ਦੀ ਵਰਤੋਂ ਕਰ ਰਿਹਾ ਹਾਂ। ਉਨ੍ਹਾਂ ਦੀ ਸੂਰਬੀਰਤਾ ਉਨ੍ਹਾਂ ਦੇ ਸਭਨਾਂ ਅਮਲਾ ਵਿਚ ਲਿਸ਼ਕਾਰੇ ਮਾਰਦੀ ਹੈ। ਉਨ੍ਹਾਂ ਨੇ ਉੱਚਾ ਟੀਚਾ ਸਾਹਮਣੇ ਰੱਖਿਆ ਪਰ ਅਸਫ਼ਲ ਰਹੇ। ਪਰ ਕੌਣ ਹੈ ਜਿਹੜਾ ਅਸਫ਼ਲ ਨਹੀਂ ਰਿਹਾ ? ਸਾਡਾ ਕੰਮ ਤਾਂ ਉੱਚਾ ਟੀਚਾ ਮਿਥਣਾ ਤੇ ਚੰਗੀ ਸ਼ਿਸ਼ਤ ਬੰਨ੍ਹਣਾ ਹੈ। ਸਫ਼ਲਤਾ ਦੀ ਪ੍ਰਾਪਤੀ ਹਰ ਇਕ ਦਾ ਸੁਭਾਗ ਨਹੀਂ ਹੁੰਦੀ ?

**ਹਰੀਜਨ, 24-2-1946**

II

ਨੇਤਾ ਜੀ ਮੇਰੇ ਲਈ ਪੁੱਤਰ ਸਮਾਨ ਸਨ। ਮੈਂ ਉਨ੍ਹਾਂ ਨੂੰ ਮਰਹੂਮ ਦੇਸ਼ਬੰਧੂ ਦਾਸ ਦੇ ਹੋਣਹਾਰ ਲੈਫਟੀਨੈਂਟ ਵਜੋਂ ਜਾਣਨ ਲੱਗਾ ਸਾਂ। ਆਈ.ਐਨ.ਏ. ਨੂੰ ਉਨ੍ਹਾਂ ਦਾ ਅੰਤਿਮ ਸੰਦੇਸ਼ ਸੀ ਕਿ ਜਿਥੇ ਵਿਦੇਸ਼ੀ ਧਰਤੀ ਉਤੇ ਉਹ ਹਥਿਆਰਾਂ ਨਾਲ ਲੜੇ ਹਨ, ਉਥੇ ਹਿੰਦ ਵਾਪਸੀ ਉਤੇ ਕਾਂਗਰਸ ਦੀ ਅਗਵਾਈ ਤੇ ਲੀਡਰਸ਼ਿਪ ਹੇਠ ਅਹਿੰਸਾ ਦੇ ਸੈਨਿਕਾਂ ਵਜੋਂ ਹੀ ਸੇਵਾ ਕਰਨਗੇ। ਹਿੰਦੁਸਤਾਨ ਲਈ ਆਈ.ਐਨ.ਏ. ਦਾ ਸੁਨੇਹਾ ਹੈ ਕਿ ਲੜਾਈ ਝਗੜੇ ਨਜਿੱਠਣ ਲਈ ਹਥਿਆਰਾਂ ਦਾ ਢੰਗ ਅਖਤਿਆਰ ਨਾ ਕੀਤਾ ਜਾਵੇ। ਇਹ ਅਜ਼ਮਾਇਆ ਗਿਆ ਹੈ ਤੇ ਇਹ ਪੂਰਾ ਨਹੀਂ ਉਤਰਿਆ—ਸਗੋਂ ਅਹਿੰਸਾ, ਏਕਤਾ, ਜੁੜਤ ਤੇ ਸੰਗਠਨ ਨੂੰ ਵਿਗਸਾਇਆ ਜਾਵੇ।

ਆਈ.ਐਨ.ਏ. ਆਪਣੇ ਤੱਤਕਾਲੀ ਉਦੇਸ਼ ਵਿਚ ਭਾਵੇਂ ਅਸਫ਼ਲ ਰਹੀ, ਪਰ ਉਨ੍ਹਾਂ ਦੇ ਸਿਰ ਕਈ ਚੀਜ਼ਾਂ ਦਾ ਸਿਹਰਾ ਬੱਝਦਾ ਹੈ, ਜਿਨ੍ਹਾਂ ਲਈ ਉਨ੍ਹਾਂ ਨੂੰ ਠੀਕ ਹੀ ਫ਼ਖ਼ਰ ਹੋ ਸਕਦਾ ਹੈ। ਇਨ੍ਹਾਂ ਵਿਚੋਂ ਸਭ ਤੋਂ ਵੱਡੀ ਗੱਲ ਹਿੰਦੁਸਤਾਨ ਦੇ ਸਭਨਾਂ ਧਰਮਾਂ ਤੇ ਦ੍ਰਿਸ਼ਟੀਕੋਣਾਂ ਵਾਲੇ ਸਭਨਾਂ ਲੋਕਾਂ ਦਾ ਇਕੋ ਝੰਡੇ ਥੱਲੇ ਜੁੜਨਾ ਅਤੇ ਉਨ੍ਹਾਂ ਵਿਚ ਇਕਜੁੱਟਤਾ ਤੇ ਇੱਕਤਾ ਦਾ ਜਜ਼ਬਾ ਭਰਨਾ ਅਤੇ ਹਰ ਪ੍ਰਕਾਰ ਦੇ ਫ਼ਿਰਕੂ ਤੇ ਇਲਾਕਾਈ ਜਜ਼ਬੇ ਦਾ ਤਜਿਆ ਜਾਣਾ ਸੀ। ਇਹ ਇਕ ਅਜਿਹੀ ਉਦਾਹਰਣ ਹੈ ਜਿਸ ਦੀ ਰੀਸ ਸਭਨਾਂ ਨੂੰ ਕਰਨੀ ਚਾਹੀਦੀ ਹੈ।

**ਹਰੀਜਨ, 14-4-1946**

---

ਛਾਪਕ : ਜਨਤਕ ਪ੍ਰੈਸ, 159, ਲਾਜਪਤ ਰਾਏ ਮਾਰਕੀਟ, ਚਾਂਦਨੀ ਚੌਕ, ਦਿੱਲੀ-6